ੴ ਸਤਿਗੁਰ ਪ੍ਰਸਾਦਿ ॥

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

# ਪੰਡਿਤ ਮੁਲਾਂ ਜੋ ਲਿਖਿ ਦੀਆ ॥
# ਛਾਡਿ ਚਲੇ ਹਮ ਕਛੂ ਨ ਲੀਆ ॥

ਲੇਖਕ - ਬਲਦੇਵ ਸਿੰਘ

# ਤੱਤਕਰਾ


ਕੁਝ ਸ਼ਬਦ: ਬਲਦੇਵ ਸਿੰਘ ................................................................. IV

ਆਰੰਭਕਾ ................................................................................. VI

ਜਿਉ ਜਿਉ ਨਾਮਾ ਹਰਿ ਗੁਣ ਉਚਰੈ ............................................................. ੧

ਬਾਬਾ ਫਿਰ ਮਕੇ ਗਯਾ ......................................................................... ੮

ਨਾਮਾ ਛੀਂਬਾ ਆਖੀਐ ......................................................................... ੧੦

ਹਸਤ ਖੇਲਤ ਤੇਰੇ ਦੇਹੁਰੇ ਆਇਆ ................................................................. ੧੨

ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ......................................................... ੧੬

ਪਾੜ ਪੜੋਸਣਿ ਪੂਛਿ ਲੇ ਨਾਮਾ ................................................................... ੨੦

ਸੁਲਤਾਨੁ ਪੂਛੈ ਸੁਨੁ ਬੇ ਨਾਮਾ ................................................................... ੨੮

ਦੂਧੁ ਕਟੋਰੈ ਗਡਵੈ ਪਾਨੀ ....................................................................... ੫੨

ਕਰਿ ਅਬਦਾਲੀ ਭੇਸਵਾ .......................................................................... ੫੯

ਧਨਿ ਧੰਨਿ ਓ ਰਾਮ ਬੇਨੁ ਬਾਜੈ ................................................................. ੬੪

ਜਉ ਗੁਰਦੇਉ ਸਿਹਜ ਨਿਕਸਾਈ ................................................................. ੭੧

ਭਗਤ ਪ੍ਰਹਿਲਾਦ ਜੀ ............................................................................. ੭੬

ਨਾ ਤੂ ਆਵਹਿ ਵਸਿ ............................................................................ ੮੨

ਮੇਰੀ ਬਾਂਧੀ ਭਗਤੁ ਛਡਾਵੈ ...................................................................... ੮੪

ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ ........................................ ੮੬

ਤੇਰੇ ਬੰਕੇ ਲੋਇਣ ਦੰਤ ਰੀਸਾਲਾ ................................................................ ੯੧

ਅਪਨੇ ਛੂਟਨ ਕੋ ਜਤਨੁ ਕਰਹੁ ................................................................. ੯੩

ਸੁਨਹੁ ਜਿਠਾਨੀ ਸੁਨਹੁ ਦਿਰਾਨੀ ................................................................ ੯੮

ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ........................................ ੧੦੩

ਆਪੇ ਦੈਤ ਲਾਇ ਦਿਤੇ.................................................................੧੧੨

ਸੰਡਾ ਮਰਕਾ ਜਾਇ ਪੁਕਾਰੇ............................................................੧੧੭

ਪ੍ਰਹਲਾਦ ਪਠਾਏ ਪੜਨ ਸਾਲ ........................................................੧੨੨

ਮੇਰੀ ਪਟੀਆ ਲਿਖਿ ਦੇਹੁ ਗੋਬਿੰਦ ਮੁਰਾਰਿ ............................................... ੧੨੭

ਗੰਗ ਗੁਸਾਇਨਿ ਗਹਿਰ ਗੰਭੀਰ ......................................................... ੧੩੭

ਭੁਜਾ ਬਾਂਧਿ ਭਿਲਾ ਕਰਿ ਡਾਰਿਓ........................................................੧੪੦

ਰਾਜਨ ਕਉਨੁ ਤੁਮਾਰੈ ਆਵੈ ............................................................੧੪੫

ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ .......................................੧੫੧

ਸਤਿਗੁਰੁ ਮਿਲੈ ਤ ਪੂਰਾ ਪਾਈਐ........................................................੧੫੪

ਆਇਆ ਸੁਣਿਆ ਬਿਦਰ ਦੇ ............................................................੧੬੨

ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ........................................................੧੭੪

ਹਰਿ ਕੋ ਨਾਮੁ ਸਦਾ ਸੁਖਦਾਈ............................................................੧੮੧

ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ.................................................੧੮੪

ਪੁਤੀਂ ਗੰਢੁ ਪਵੈ ਸੰਸਾਰਿ.................................................................੨੦੨

ਬਿਧਵਾ ਕਸ ਨ ਭਈ ਮਹਤਾਰੀ.......................................................੨੦੯

ਘਰ ਮਹਿ ਠਾਕੁਰੁ ਨਦਰਿ ਨ ਆਵੈ ......................................................੨੧੪

ਪੁਸਤਕਾਵਲੀ............................................................................ ੨੨੨

# ਕੁਝ ਸ਼ਬਦ: ਬਲਦੇਵ ਸਿੰਘ

ਹਿੰਦੁਸਤਾਨ ਦੇ ਖਿੱਤੇ ਵਿੱਚ ਕਈ ਹਜਾਰਾਂ ਸਾਲਾਂ ਤੋਂ ਬ੍ਰਾਹਮਣ ਜਾਤੀ ਵਲੋ ਜਿਨਸੀ ਵੰਡ, ਕਰਮ-ਕਾਂਡ ਅਤੇ ਭਰਮ-ਵਹਿਮ ਦੇ ਜਾਲ ਵਰਤ ਕੇ ਲੋਕਾਂ ਉਪਰ ਜੁਲਮ ਢਾਹੇ ਜਾ ਰਹੇ ਹਨ। ਇਸ ਦੇ ਖਿਲਾਫ ਪਤਾ ਨਹੀਂ ਕਿਤਨੇ ਹੀ ਸੂਝਵਾਨ ਅਤੇ ਜਾਗੇ ਹੋਏ ਸੂਰਬੀਰਾਂ ਨੇ ਕੁਰਬਾਨੀਆਂ ਦਿਤੀਆ ਹਨ। ਇਨ੍ਹਾਂ ਸੂਰਮਿਆ ਵਿਚੋਂ ਕੁੱਝ ਗੁਰਮੁਖਿ ਲੋਕ ਜਿਵੇਂ ਪ੍ਰਹਿਲਾਦ, ਧਰੂ, ਸਦਾਮਾ, ਅਜਾਮਲ, ਗਣਕਾ, ਕੁਬਜਾ, ਬਾਲਮੀਕ, ਆਦਿ ਵਰਗੇ ਲੋਕ ਕਥਾਵਾਂ ਦੇ ਨਾਇਕ (ਹੀਰੋ) ਬਣ ਗਏ। ਬ੍ਰਾਹਮਣਵਾਦ ਦੇ ਹਿਮਾਇਤੀਆਂ ਨੇ ਇਹਨਾਂ ਗੁਰਮੁਖਾਂ ਨੂੰ ਛੁਟਿਆਉਣ ਲਈ ਇਕ ਪਾਸੇ ਤਾਂ ਇਹਨਾਂ ਨੂੰ ਦੁਸਟ, ਮਲੇਸ਼, ਚੰਡਾਲ, ਪਾਪੀ, ਵੇਸਵਾ ਆਦਿਕ ਕਹਿਣਾ ਸੁਰੂ ਕਰ ਦਿਤਾ ਅਤੇ ਦੂਜੇ ਪਾਸੇ ਇਨ੍ਹਾਂ ਨੂੰ ਦੇਵੀ ਦੇਵਤਿਆ ਦੇ ਪੁਜਾਰੀ, ਕਰਮ-ਕਾਂਡੀ ਅਤੇ ਬਰਾਹਮਣਵਾਦ ਦੇ ਪੈਰੋਕਾਰ ਦਰਸਾਉਣ ਲਈ ਇਹਨਾਂ ਦੇ ਨਾਵਾਂ ਨਾਲ ਮਨਘੜਤ ਕਹਾਣੀਆ ਜੋੜ ਲਈਆਂ। ਭਗਤ ਨਾਮਦੇਵ ਅਤੇ ਭਗਤ ਕਬੀਰ ਨੇ ਆਪਣੇ ਸ਼ਬਦਾਂ ਦੁਆਰਾ ਸਪੱਸਟ ਕੀਤਾ ਹੈ ਕਿ ਪ੍ਰਹਿਲਾਦ, ਧਰੂ, ਸਦਾਮਾ, ਅਜਾਮਲ, ਗਣਕਾ, ਕੁਬਜਾ ਅਤੇ ਬਾਲਮੀਕ ਵਰਗੇ ਲੋਕ ਗੁਰਮੁਖਿ ਸਨ ਅਤੇ ਇਨ੍ਹਾਂ ਨੇ ਬ੍ਰਾਹਮਣਵਾਦ ਦਾ ਜਬਰਦਸਤ ਵਿਰੋਧ ਕੀਤਾ। ਫਿਰ ਗੁਰੁ ਸਹਿਬਾਨ ਨੇ ਭੀ ਆਪਣੀ ਬਾਣੀ ਵਿਚ ਇਹੀ ਗਲ ਕਹੀ ਅਤੇ ਨਾਲ-ਨਾਲ ਨਾਮਦੇਵ, ਕਬੀਰ, ਰਵਿਦਾਸ ਅਤੇ ਧੰਨੇ ਜਿਹੇ ਗੁਰਮੁਖਾਂ ਨਾਲ ਜੋੜੀਆਂ ਮਨਘੜਤ ਕਰਮ-ਕਾਂਡੀ ਕਹਾਣੀਆਂ ਦਾ ਖੰਡਣ ਕੀਤਾ।

ਬੜੇ ਦੁੱਖ ਅਤੇ ਸ਼ਰਮ ਦੀ ਗਲ ਹੈ ਕਿ ਪੰਜ ਸਦੀਆਂ ਪਹਿਲਾਂ ਗੁਰੁ ਨਾਨਾਕ ਨੇ ਲੋਕਾਂ ਨੂੰ ਬ੍ਰਾਹਮਣਵਦ ਦੇ ਜਾਲ ਵਿਚੋਂ ਮੁਕਤ ਕਰਾਕੇ ਇਕ ਨਿਆਰੇ ਅਤੇ ਨਿਰਮਲ ਪੰਥ ਦੀ ਸਾਜਣਾ ਕੀਤੀ ਸੀ। ਪਰ, ਅੱਜ ਇਕੀਵੀਂ ਸਦੀ (ਸਾਂਇਸ ਦੇ ਸੁਨਿਹਰੀ ਜੁਗ) ਵਿਚ ਸਿੱਖ ਹੀ ਕਰਮ ਕਾਂਡ ਦੀ ਦਲਦਲ ਵਿਚ ਫਸ ਗਏ ਹਨ ਅਤੇ ਛਾਲਾਂ ਮਾਰ ਮਾਰ ਕੇ ਬ੍ਰਾਹਮਣਾਦ ਦੀ ਹਮਾਇਤ ਵਿਚ ਵਫਾਦਾਰੀ ਦਿਖਾਉਣ ਲਈ ਝੰਡੇ ਫੜਕੇ ਅੱਗੇ ਆ ਰਹੇ ਹਨ। ਸਿੱਖਾਂ ਦੀ ਇਸ ਜਹਾਲਤ, ਸਿੱਖੀ ਦੇ ਨਾਂ ਥਲੇ ਪਾਖੰਡ ਹੀ ਪਖੰਡ, ਸਿੱਖ ਸਦਾਚਾਰਕ ਕਦਰਾਂ-ਕੀਮਤਾਂ ਅਤੇ ਅਸੂਲਾਂ ਨੂੰ ਦਿੱਤੀ ਤਿਲਾਂਜਲੀ ਨੇ ਬਲਦੇਵ ਸਿੰਘ ਵਰਗ ਅਨੇਕਾਂ ਸੂਜਵਾਨ ਗੁਰਸਿਖਾਂ ਦੇ ਹਿਰਦਿਆਂ ਨੂੰ ਵਲੂੰਧਰ ਕਰਕੇ ਰੱਖ ਦਿਤਾ ਹੈ। ਬਲਦੇਵ ਸਿੰਘ ਨੇ ਆਪਣੀ ਸਿੱਖ ਪੰਥ ਬਾਰੇ ਚਿੰਤਾ ਨੂੰ "**ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥**" ਰਾਹੀਂ ਪ੍ਰਗਟ ਕੀਤਾ ਹੈ। ਇਹੋ ਜਿਹੀ ਗੁਰਬਾਣੀ ਦੀ ਸ਼ੁਧ ਵਿਆਖਿਆ ਮੈਂ ਪਹਿਲਾਂ ਨਾਂ ਕਦੇ ਸੁਣੀ ਹੈ ਅਤੇ ਨਾਂ ਕਦੇ ਪੜ੍ਹੀ

ਹੈ। ਇਨ੍ਹਾਂ ਦੀ ਵਿਆਖਿਆ ਵਿਲੱਖਣ ਹੈ। ਮੈਂ ਇਸ ਲਿਖਤ ਦੀ ਪੁਰ-ਜ਼ੋਰ ਸਫਾਰਸ਼ ਕਰਦਾ ਹਾਂ ਅਤੇ ਬੇਨਤੀ ਕਰਦਾ ਹਾਂ ਕਿ ਹਰ-ਇਕ ਗਰੰਥੀ, ਕਥਾਵਾਚਕ, ਕੀਰਤਨੀਆ, ਸੰਤ, ਬਾਬਾ ਅਤੇ ਸਿੱਖ ਇਸ ਅਣਮੁਲੀ ਕਤਾਬ ਨੂੰ ਪੜ੍ਹੇ ਅਤੇ ਵਿਚਾਰੇ।

ਬਲਦੇਵ ਸਿੰਘ
2035 Tres Picos Drive
Yuba City, CA 95993
USA
Baldevsingh07@comcast.net
Telephone: 530-870-8040

# ਆਰੰਭਕਾ

ਸਮਾਂ ਆਪਣੀ ਚਾਲੇ ਕੁਦਰਤ ਦੇ ਬਣਾਏ ਹੋਏ ਨੇਮ ਅਨੁਸਾਰ ਚਲੀ ਜਾਂਦਾ ਹੈ ਅਤੇ ਚਲੀ ਹੀ ਜਾਣਾ ਹੈ। ਸਮਾਂ ਕਿਸੇ ਦੀ ਉਡੀਕ ਵੀ ਨਹੀਂ ਕਰਦਾ। ਉਂਝ ਵੀ ਸਮੇ ਨੂੰ ਕੋਈ ਆਪਣੀ ਚਾਲੇ ਚਲਾਉਣਾ ਚਾਹੇ ਤਾ ਬਹੁਤੀ ਸਿਆਣਪ ਨਹੀਂ ਕਹੀ ਜਾ ਸਕਦੀ। ਬੀਤਿਆ ਸਮਾ ਕਦੀ ਵਾਪਸ ਵੀ ਨਹੀਂ ਮਿਲਦਾ। ਹੱਥੋਂ ਵਿਅਰਥ ਨਿਕਲ ਚੁੱਕੇ ਸਮੇ ਬਾਰੇ ਜੇਕਰ ਸੋਚਿਆ ਜਾਏ ਪਛਤਾਵੇ ਤੋਂ ਛੁੱਟ ਕੁਛ ਵੀ ਪੱਲੇ ਨਹੀ ਪੈ ਸਕਦਾ। ਇਹ ਗੱਲ ਜਰੂਰ ਸੱਚ ਮੰਨੀ ਜਾ ਸਕਦੀ ਹੈ, ਜੇਕਰ ਕੋਈ ਮਨੁੱਖ ਬੀਤੇ ਤੋਂ ਸਿਖਣਾ ਚਾਹੇ ਤਾਂ ਬੀਤੇ ਸਮੇ ਦੀਆਂ ਗਲਤੀਆਂ ਤੋਂ ਤੌਬਾ ਕਰਨ ਵਾਲਾ ਮਨੁੱਖ ਬੀਤੇ ਤੋਂ ਸਿੱਖ ਜਰੂਰ ਸਕਦਾ ਹੈ। ਸਿਖ ਤਾਂ ਸਕਦਾ ਹੈ ਜੇਕਰ ਅਗੇ ਤੋਂ ਸਮਝਕੇ ਚੱਲਣ ਦਾ ਪ੍ਰਣ ਕਰੇ ਅਤੇ ਸਮੇ ਦਾ ਹਾਂਣੀ ਬਣੇ। ਸਿਖ ਨੂੰ ਗੁਰਬਾਂਣੀ ਦੀ ਸਹੀ ਸੂਝ ਹੀ ਹਰ ਸਮੇ ਦਾ ਹਾਂਣੀ ਬਣਾਂ ਸਕਦੀ ਹੈ। ਸਿਖ ਦੇ ਜੀਵਣ ਵਿੱਚੋ ਜੇਕਰ ਗੁਰਬਾਣੀ ਨੂੰ ਮਨਫੀ ਕਰ ਦਿੱਤਾ ਜਾਵੇ ਤਾਂ ਇੰਝ ਸਮਝੋ ਜਿਵੇ ਬਿਨਾਂ ਸੁਆਸਾ ਦੇ ਲਾਸ਼।

ਅਜ ਦੇ ਅਜੋਕੇ ਸਿਖ ਦੇ ਸਮਾਜਕ ਜੀਵਣ ਵਿੱਚੋ ਵੀ ਜਿਆਦਾਤਰ ਗੁਰਮਤਿ ਮਨਫੀ ਹੀ ਵੇਖਣ ਨੂੰ ਨਜਰ ਆ ਰਹੀ ਹੈ। ਉਸਦਾ ਦਾ ਸੱਭ ਤੋਂ ਵੱਡਾ ਕਾਰਨ ਇਹ ਹੈ ਕਿ ਅਜੋਕੇ ਸਿਖ ਨੂੰ ਇੱਕ ਸਾਜਸ਼ ਅਧੀਨ ਗੁਰਬਾਣੀ ਤੋ ਪਰੇ ਕਰ ਦਿੱਤਾ ਗਿਆ ਹੈ। ਅਜੋਕੇ ਸਿਖ ਦੇ ਅੰਦਰ ਗੁਰੂ ਨਾਲ ਪਿਆਰ ਦੀ ਝਲਕ ਤਾਂ ਨਜਰ ਆਉਦੀ ਹੈ ਪਰ ਗੱਲ ਗੁਰੂ ਦੀ ਇੱਕ ਵੀ ਮੰਨਣ ਨੂੰ ਤਿਆਰ ਨਹੀ। ਇਸ ਦਾ ਕਾਰਣ ਇਹ ਹੀ ਹੈ ਕਿ ਸਿਖ ਗੁਰਬਾਣੀ ਤੋ ਪਰੇ ਹੀ ਚਲ ਰਿਹਾ ਹੈ। ਗੁਰਮਤਿ ਦੀ ਸੂਝ ਦੇ ਦਾਇਰੇ ਅੰਦਰ ਆਉਣ ਬਾਰੇ ਸੋਚ ਹੀ ਨਹੀ ਰਿਹਾ। ਇਸੇ ਤਰ੍ਹਾਂ ਦੀ ਮਾਨਸਕਤਾ ਦਾ ਦਾਸ ਵੀ ਸਿਕਾਰ ਸੀ। ਉਂਝ ਵੀ ਗੁਰਮਤਿ ਦੇ ਦਾਇਰੇ ਅੰਦਰ ਦਾਖਲ ਹੋਣ ਵਾਲੇ ਸਾਰੇ ਰਸਤਿਆ ਉਪਰ ਸਿਖੀ ਭੇਸ ਅੰਦਰ ਪਹਿਰੇਦਾਰ ਖੜੇ ਕਰਕੇ ਬੰਦ ਕਰ ਦਿੱਤੇ ਗਏ ਹਨ। ਅਜੋਕੇ ਸਿਖ ਦਾ ਫਰਜ ਤਾਂ ਇਹ ਬਣਦਾ ਸੀ ਕਿ ਇਨ੍ਹਾਂ ਨੂੰ ਪਾਸੇ ਕਰਕੇ ਸਿੱਧਾ ਗੁਰੂ ਨਾਲ ਆਪਣਾ ਸਬੰਧ ਬਣਾਉਦਾ, ਪਰ ਵਾਪਰ ਇਸ ਦੇ ਉਲਟ ਰਿਹਾ ਹੈ। ਅਗਰ ਜੇਕਰ ਕੋਈ ਸਿਖ ਗੁਰੂ ਨਾਲ ਆਪਣਾ ਸਿੱਧਾ ਸਬੰਧ ਬਣਾਉਣਾ ਚਾਹੇ ਤਾਂ ਪਹਿਰੇਦਾਰ ਉਸ ਨੂੰ ਰੋਕਦਾ ਹੈ। ਅਜੋਕਾ ਸਿਖ, ਧੜੇਬੰਦੀਆਂ ਵਿੱਚ ਵੰਡਿਆ ਹੋਇਆ, ਪਹਿਰੇਦਾਰਾ ਦੀ ਮਦਦ ਕਰਨ ਲਈ ਨਿਤਰਕੇ ਉਲਟਾ ਸਗੋ ਮਰਨ ਮਾਰਨ ਤੇ ਆ ਉਤਰਦਾ ਹੈ। ਇਹ ਇੱਕ ਸੱਭ ਤੋ ਵੱਡਾ ਦੁਖਾਤ ਹੈ। ਦੂਸਰੀ ਗੱਲ ਸਿਖ ਨੂੰ ਗੁਰਬਾਣੀ ਤੋਂ ਦੂਰ ਕਰਨ ਵਾਸਤੇ ਇਹ ਪ੍ਰਚਾਰੀ ਜਾਂਦੀ ਹੈ ਕਿ ਗੁਰਬਾਣੀ ਅਗਾਧ ਬੋਧ ਹੈ। ਗੁਰੂ ਪਾਤਸ਼ਾਹ ਆਪ ਹੀ ਜਾਣਦੇ ਹਨ। ਇਹ

ਤਾਂ ਗੱਲ ਸੱਚੀ ਹੈ ਕਿ ਗੁਰੂ ਪਾਤਸਾਹ ਤਾਂ ਸੱਭ ਕੁਝ ਜਾਣਦੇ ਹਨ। ਇਸ ਗੱਲ ਤੋ ਵੀ ਮੁਨਕਰ ਨਹੀ ਹੋਇਆ ਜਾ ਸਕਦਾ। ਸੱਚ ਨੂੰ ਜਾਨਣ ਵਾਸਤੇ ਹੀ ਇਹ ਸੱਚਾ ਸੁੱਚਾ ਸਿਧਾਂਤ ਸਾਡੀ ਝੋਲੀ ਪਾਇਆ ਹੈ ਤਾਂ ਜੋ ਕਿ ਸਿਖ ਵੀ ਸੱਚ ਨੂੰ ਸਮਝ ਸਕੇ। ਇੱਕ ਵਾਰ ਦਾਸ ਨੇ ਗੁਰਦਵਾਰੇ ਦੀ ਸਟੇਜ ਤੋਂ ਗੁਰਮਤਿ ਸਿਧਾਂਤ ਬਾਰੇ ਕੁਝ ਸਬਦ ਕਹੇ। ਉਸ ਤੋਂ ਬਾਅਦ ਕਿਸੇ ਪਹਿਰੇਦਾਰ ਨੇ ਬੋਲਣਾ ਸੀ। ਉਹ ਇਹ ਬੋਲਿਆ ਕਿ ਫੈਕਟਰੀਆਂ ਵਿੱਚ ਪੰਜ ਪੰਜ ਡਾਲਰ ਤੇ ਕੰਮ ਕਰਨ ਵਾਲੇ ਆ ਜਾਂਦੇ ਹਨ ਸਟੇਜ ਉਪਰ। ਇਹ ਕੀ ਜਾਨਣ ਗੁਰਮਤਿ ਸਿਧਾਂਤ ਬਾਰੇ, ਜੋ ਕੁਝ ਵੀ ਉਹ ਬੋਲ ਸਕਦਾ ਸੀ ਵੱਧ ਤੋ ਵੱਧ ਬੋਲਿਆ। ਇਹ ਸੁਣ ਕੇ ਕੁਝ ਮਾਜੂਸੀ ਹੋਈ ਕਿਉਂਕਿ ਦਾਸ ਗੁਰਮਤਿ ਬਾਰੇ ਬਹੁਤਾ ਕੁਝ ਜਾਣਦਾ ਵੀ ਨਹੀ ਸੀ। ਦਾਸ ਨੇ ਕਿਸੇ ਪੰਥ ਦਰਦੀ ਦੇ ਲਿਖੇ ਹੋਏ ਲੇਖ ਵਿੱਚੋ ਹੀ ਕੁਝ ਸਬਦ ਲੈ ਕਰ ਬੋਲੇ ਸਨ।

ਕਈ ਚਿਰ ਇਹ ਸਵਾਲ ਆਪਣੇ ਮਨ ਨਾਲ ਹੀ ਹੱਲ ਕਰਨ ਦਾ ਯਤਨ ਕਰਦਾ ਰਿਹਾ। ਕਿਸੇ ਨਤੀਜੇ ਤੇ ਨਾ ਪਹੁੰਚ ਸਕਿਆ। ਬੱਚੇ ਵੀ ਕਈ ਵਾਰ ਘਰ ਵਿੱਚ ਗੁਰਮਤਿ ਬਾਰੇ ਸਵਾਲ ਕਰਦੇ, ਉਨ੍ਹਾਂ ਨੂੰ ਵੀ ਕਈ ਵਾਰ ਸੰਤੁਸ਼ਟ ਨਾ ਕਰ ਸਕਦਾ। ਹਿੰਮਤ ਕਰਕੇ ਸਹਿਜ ਪਾਠ ਕਰਨ ਦਾ ਮਨ ਬਣਾਇਆਂ ਤਾਂ ਸੰਤੁਸ਼ਟੀ ਮਿਲੀ। ਜਿਹੜਾ ਇਹ ਸਵਾਲ ਸੀ ਕਿ ਫੈਕਟਰੀਆਂ ਵਿੱਚ ਪੰਜ ਪੰਜ ਡਾਲਰ ਤੇ ਕੰਮ ਕਰਨ ਵਾਲੇ ਗੁਰਮਤਿ ਨੂੰ ਕੀ ਜਾਨਣ, ਗੁਰਮਤਿ ਨੇ ਹੱਲ ਕਰ ਦਿੱਤਾ।

**ਸਲੋਕ ਮਃ ੧ ॥**
**ਗਿਆਨ ਵਿਹੂਣਾ ਗਾਵੈ ਗੀਤ ॥ ਭੁਖੇ ਮੁਲਾਂ ਘਰੇ ਮਸੀਤਿ ॥**
**ਮਖਟੂ ਹੋਇ ਕੈ ਕੰਨ ਪੜਾਏ ॥ ਫਕਰੁ ਕਰੇ ਹੋਰੁ ਜਾਤਿ ਗਵਾਏ ॥**
**ਗੁਰੁ ਪੀਰੁ ਸਦਾਏ ਮੰਗਣ ਜਾਇ ॥ ਤਾ ਕੈ ਮੂਲਿ ਨ ਲਗੀਐ ਪਾਇ ॥**
**ਘਾਲਿ ਖਾਇ ਕਿਛੁ ਹਥਹੁ ਦੇਇ ॥ ਨਾਨਕ ਰਾਹੁ ਪਛਾਣਹਿ ਸੇਇ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੪੫*

ਜਦੋ ਇਹ ਗੁਰਮਤਿ ਦੇ ਸਬਦ ਪੜਨ ਨੂੰ ਮਿਲੇ ਤਾਂ ਮਨ ਦਾ ਸਵਾਲ ਹੱਲ ਹੋਇਆ ਅਤੇ ਮਨ ਵਿੱਚ ਗੁਰੂ ਗ੍ਰੰਥ ਸਹਿਬ ਪ੍ਰਤੀ ਦ੍ਰਿੜ ਵਿਸਵਾਸ ਵੀ। ਅਖੌਤੀ ਪਹਿਰੇਦਾਰਾਂ ਨੂੰ ਗੁਰਮਤਿ ਸਿਧਾਂਤ ਅੰਦਰ ਕੋਈ ਰਾਖਵੇ ਹੱਕ ਨਹੀ ਦਿੱਤੇ ਗਏ ਹਨ। ਕਿਰਤੀ, ਘਾਲਣਾਂ ਘਾਲਕੇ, ਕਿਰਤ ਕਰਕੇ ਖਾਣ ਵਾਲੇ ਹੀ ਇਹ ਰਾਹ ਪਛਾਣ ਸਕਦੇ ਹਨ। ਇਹ ਸਬਦ ਹਰੇਕ ਪ੍ਰਾਣੀ ਨੂੰ ਕਿਰਤ ਕਰਦਿਆ ਹੋਇਆ ਸੱਚ ਨਾਲ ਜੁੜਨ ਦੀ ਪ੍ਰੇਣਾ ਕਰਦਾ ਹੈ। ਜਿਹੜੇ ਇਹ ਕਹਿ ਕਰ ਮਾਨਵਤਾ ਨੂੰ ਭਲੇਖੇ ਵਿੱਚ ਰੱਖਣਾ ਚਾਹੁੰਦੇ ਹਨ ਕਿ ਕਾਰਖਾਨਿਆਂ ਵਿੱਚ ਪੰਜ ਪੰਜ ਡਾਲਰ ਲਈ ਕੰਮ ਕਰਨ ਵਾਲੇ ਇਹ ਸੱਚ ਜਾਣ ਨਹੀ ਸਕਦੇ। ਇਹ ਸਬਦ ਉਨ੍ਹਾਂ ਨੂੰ ਵੀ ਸਵੈ ਪੜਚੋਲ ਅਤੇ ਕਿਰਤ ਕਰਕੇ ਖਾਣ ਲਈ

ਪ੍ਰੇਰਣਾ ਕਰਦਾ ਹੈ। ਦਰਅਸਲ ਸਿਖੀ ਹੈ ਹੀ ਸੱਚੀ ਸੁੱਚੀ ਕਿਰਤ ਕਰਕੇ, ਬਗੈਰ ਰੰਗ ਨਸਲ ਜਾਤ ਪਾਤ ਦੇ ਵੰਡ ਕੇ ਛਕਣ ਅਤੇ ਰੱਬ ਦੀ ਰਜਾਂ ਵਿੱਚ ਰਹਿਣ ਦੀ ਸਿਖਿਆ ਦਾ ਨਾਮ ਹੈ। ਸੋ ਹਰੇਕ ਸਿਖ ਨੂੰ ਗੁਰਬਾਣੀ ਨਾਲ ਸਿੱਧਾ ਰਿਸ਼ਤਾ ਜੋੜਨਾ ਚਾਹੀਦਾ ਹੈ। ਇਸੇ ਕਰਕੇ ਹੀ ਆਮ ਲੋਕਾਂ ਦੀ ਭਾਸ਼ਾ ਵਿੱਚ ਗੁਰਬਾਣੀ ਲਿਖੀ ਗਈ ਹੈ। ਇਸੇ ਕਰਕੇ ਦਾਸ ਦੀ ਬੇਨਤੀ ਹੈ ਕਿ ਸਮੇ ਦੇ ਨਾਲ ਚਲਣ ਲਈ ਅਤੇ ਸਮੇ ਦੇ ਹਾਣੀ ਬਣਨ ਲਈ, ਗੁਰਮਤਿ ਦੀ ਸੂਝ ਬਹੁਤ ਜਰੂਰੀ ਹੈ। ਗੁਰਮਤਿ ਸਿਧਾਂਤ ਸਿਰਫ ਸਾਡੇ ਵਾਸਤੇ ਹੀ ਨਹੀ ਸਗੋ ਸਮੁੱਚੀ ਮਾਨਵਤਾ ਲਈ ਹੈ। ਸਾਡੀ ਭਾਸ਼ਾ ਵਿੱਚ ਲਿਖਿਆ ਹੋਣ ਕਰਕੇ ਸਾਡੀ ਅੱਜ ਜੁਮੇਵਾਰੀ ਬਣਦੀ ਹੈ ਕਿ ਆਪ ਇਸ ਵਡਮੁਲੇ ਖਜਾਨੇ ਨੂੰ ਖੋਲੀਏ, ਸੱਚ ਨੂੰ ਜਾਣੀਏ ਅਤੇ ਮਾਣੀਏ। ਸੰਸਾਰ ਪੱਧਰ ਤਕ ਲੈ ਕਰ ਜਾਈਏ ਤਾਂ ਜੋ ਕਿ ਮਾਨਵਤਾ ਦਾ ਭਲਾ ਹੋ ਸਕੇ।

ਦਾਸ ਨੇ ਕੁਝ ਚੋਣਵੇ ਸਬਦਾ ਦੀ ਵਿਆਖਿਆ ਗੁਰਮਤਿ ਅਨੁਸਾਰ ਕਰਨ ਦੀ ਕੋਸਿਸ਼ ਕੀਤੀ ਹੈ। ਜਿਵੇ ਨਾਮਦੇਵ ਜੀ ਵਲੋ ਮੰਦਰ ਜਾਣਾ, ਕਬੀਰ ਸਹਿਬ ਨੂੰ ਗੰਗਾ ਵਿੱਚ ਸੁਟਣਾ, ਨਾਮਦੇਵ ਜੀ ਵਲੋ ਮਰੀ ਗਊ ਜੀਵਾਲਣੀ, ਕਬੀਰ ਜੀ ਨੂੰ ਹਾਥੀ ਅੱਗੇ ਸੁੱਟਣਾ, ਧੰਨਾ ਜੀ ਵਲੋ ਪੱਥਰ ਪੂਜਕੇ ਪ੍ਰਭੂ ਪ੍ਰਾਪਤੀ ਕਰਨੀ, ਪੁਤੀਂ ਗੰਢ ਪਵੈ ਸੰਸਾਰ, ਪ੍ਰਹਿਲਾਦ ਜੀ ਦਾ ਵਿਸ਼ਾ ਅਤੇ ਇਸਦੇ ਨਾਲ ਹੋਰ ਵੀ ਬਹੁਤ ਸਾਰੇ ਸਬਦ ਹਨ। ਜਿਨ੍ਹਾਂ ਦੀ ਗੁਰਮਤਿ ਅਨੁਸਾਰ ਵਿਆਖਿਆ ਕਰਨ ਦੀ ਕੋਸ਼ਿਸ਼ ਕੀਤੀ ਹੈ। ਪਾਠਕਾਂ ਨੂੰ ਗੁਰਮਤਿ ਦੀ ਕਸਵੱਟੀ ਉਪਰ ਪਰਖਣ ਦਾ ਪੂਰਾ ਪੂਰਾ ਹੱਕ ਹੈ।

ਨੋਟ – ਇਸ ਕਿਤਾਬ ਨੂੰ ਸਿਰੇ ਚਾੜ੍ਹਨ ਵਿੱਚ ਜਿਨ੍ਹਾਂ ਗੁਰਸਿਖਾਂ ਵਲੋ ਦਾਸ ਦਾ ਸੰਜੋਗ ਦਿੱਤਾ ਗਿਆ ਹੈ, ਦਾਸ ਉਨ੍ਹਾਂ ਦਾ ਬਹੁਤ ਧੰਨਵਾਦੀ ਹੈ। ਦਾਸ ਵਾਹਿਗੁਰੂ ਅਗੇ ਬੇਨਤੀ ਕਰਦਾ ਹੈ ਕਿ ਇਨ੍ਹਾਂ ਗੁਰਸਿਖਾਂ ਨੂੰ ਵਾਹਿਗੁਰੂ ਹੋਰ ਵੀ ਗੁਰਸਿਖੀ ਪ੍ਰਤੀ ਪਿਆਰ ਸਤਿਕਾਰ ਅਤੇ ਦ੍ਰਿੜਤਾ ਬਖਸੇ ਅਤੇ ਇਸ ਤੋ ਵੀ ਵਧੇਰੇ ਦ੍ਰਿੜਤਾ ਨਾਲ ਗੁਰਮਤਿ ਦੇ ਕਾਰਜਾਂ ਵਿੱਚ ਵੱਧ ਚੜਕੇ ਇਸੇ ਤਰਾਂ ਯੋਗਦਾਨ ਪਾਉਦੇ ਰਹਿਣ। ਉਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ: –

ਸਰਦਾਰ ਪਾਲ ਸਿੰਘ ਪੁਰੇਵਾਲ (ਨਾਨਕਸ਼ਾਹੀ ਕੈਲੰਡਰ ਵਾਲੇ)
ਨੌਜਵਾਨ ਹਰਮਨਜੀਤ ਸਿੰਘ
ਨੌਜਵਾਨ ਰਣਦੀਪ ਸਿੰਘ

**ਗੁਰੂ ਪੰਥ ਦਾ ਦਾਸ**
**ਬਲਦੇਵ ਸਿੰਘ (ਕੈਨੇਡਾ)**

# ਜਿਉ ਜਿਉ ਨਾਮਾ ਹਰਿ ਗੁਣ ਉਚਰੈ

## ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥
## ਭਗਤ ਜਨਾਂ ਕਉ ਦੇਹੁਰਾ ਫਿਰੈ ॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੪*

ਗੁਰਬਾਣੀ ਨੂੰ ਗੁਰਮਤਿ ਵੀਚਾਰਧਾਰਾ ਅਨੁਸਾਰ ਜ਼ਰਾ ਗਹੁ ਨਾਲ ਵੀਚਾਰੀਏ ਤਾਂ ਗੁਰਬਾਣੀ ਹਰ ਪੱਖ ਤੋਂ ਸੰਪੂਰਨ ਹੈ। ਗੁਰਮਤਿ ਵੀਚਾਰਧਾਰਾ ਹਰ ਕਰਮਕਾਂਡੀ ਮਿਥ ਦਾ ਖੰਡਣ ਕਰਦੀ ਹੈ। ਪਰ ਸਦੀਆਂ ਤੋਂ ਕਰਮਕਾਂਡਾਂ ਵਿੱਚ ਫਸੀ ਮਨੁੱਖਤਾ ਉੱਪਰ ਕਰਮਕਾਂਡਾਂ ਦਾ ਬਹੁਤ ਵੱਡਾ ਪ੍ਰਭਾਵ ਹੈ, ਜੋ ਅਜ ੨੧ਵੀਂ ਸਦੀ ਅੰਦਰ ਵੀ ਜਿਉਂ ਦਾ ਤਿਉਂ ਹੀ ਚਲਿਆ ਆਉਂਦਾ ਹੈ। ਜਿਹੜੀਆਂ ਕਰਮਕਾਂਡੀ ਮਿਥਾਂ, ਕਹਾਣੀਆਂ ਦਾ ਗੁਰੂ ਸਾਹਿਬਾਨ ਅਤੇ ਭਗਤਾਂ ਨੇ ਖੰਡਣ ਕਰਕੇ ਸਮੁੱਚੀ ਮਨੁੱਖਤਾ ਨੂੰ ਇਸ ਕਰਮਕਾਂਡੀ ਦਲਦਲ ਵਿੱਚੋਂ ਨਿਕਲਣ ਵਾਸਤੇ ਪ੍ਰੇਰਣਾ ਕਰਕੇ ਉਤਸ਼ਾਹਤ ਕੀਤਾ ਸੀ; ਮਨੁੱਖਤਾ ਫਿਰ ਉਸੇ ਹੀ ਕਰਮਕਾਂਡੀ ਦਲਦਲ ਵਿੱਚੋਂ ਨਿਕਲਣ ਦੀ ਥਾਂ ਧਸਦੀ ਜਾ ਰਹੀ ਹੈ। ਹੋਰ ਤਾਂ ਕੀ, ਗੁਰਬਾਣੀ ਦੇ ਅਰਥ ਮਿਥ-ਵੀਚਾਰਧਾਰਾ ਨਾਲ ਜੋੜ ਕੇ ਸ੍ਰੋਮਣੀ ਭਗਤਾਂ ਨੂੰ ਵੀ ਕਰਮਕਾਂਡੀ ਹੀ ਦਰਸਾਇਆ ਜਾ ਰਿਹਾ ਹੈ, ਜੋ ਗੁਰਬਾਣੀ ਦੀ ਵੀਚਾਰਧਾਰਾ ਨਾਲ ਅਨਿਯਾਏ ਹੈ।

ਜਿਹੜੇ ਕਰਮਕਾਂਡਾਂ ਨੂੰ ਮਿਥਿਹਾਸ ਕਿਹਾ ਜਾਂਦਾ ਹੈ, ਜੇ ਕਿਸੇ ਨਾਲ ਗੁਰਬਾਣੀ ਗੁਰਮਤਿ ਦੀ ਵੀਚਾਰ ਸਾਂਝੀ ਕਰਨ ਦਾ ਯਤਨ ਕਰੀਏ ਤਾਂ ਜਵਾਬ ਮਿਲਦਾ ਹੈ, ਕਿ ਇਤਿਹਾਸ ਇਹੀ ਕਹਿੰਦਾ ਹੈ। ਕਿਵੇਂ ਅੱਖੋਂ ਪਰੋਖੇ ਕਰੋਗੇ? ਬਹੁਤ ਹੀ ਹੈਰਾਨੀ ਹੁੰਦੀ ਹੈ। ਹੈਰਾਨੀ ਇਸ ਗੱਲ ਦੀ ਹੁੰਦੀ ਹੈ, ਕਿ ਉਸ ਤਰ੍ਹਾਂ ਤਾਂ ਅਸੀਂ ਮਿਥਿਹਾਸ ਕਹਿੰਦੇ ਹਾਂ ਪਰ ਜਦੋਂ ਗੁਰਬਾਣੀ ਦੀ ਵਿਆਖਿਆ ਕਰਮਕਾਂਡੀ ਮਿਥਿਹਾਸ ਨਾਲੋ ਵੱਖ ਕਰਨ ਦਾ ਯਤਨ ਕਰਦੇ ਹਾਂ, ਤਾਂ ਪਤਾ ਨਹੀਂ ਉਸ ਸਮੇਂ ਮਿਥਿਹਾਸ ਇਤਿਹਾਸ ਵਿੱਚ ਕਿਵੇਂ ਬਦਲ ਜਾਂਦਾ ਹੈ।

ਗੁਰਬਾਣੀ ਤਾਂ ਕਰਮਕਾਂਡੀ ਕਹਾਣੀਆਂ ਨੂੰ ਰੱਦ ਕਰਦੀ ਹੈ। ਪਰ ਇਸ ਦੇ ਉਲਟ ਜੋ ਪਰਚੱਲਤ ਵਿਆਖਿਆ ਹੈ, ਉਹ ਕਰਮਕਾਂਡਾਂ ਦੀ ਪ੍ਰੋੜ੍ਹਤਾ ਕਰਦੀ ਹੈ। ਗੁਰਬਾਣੀ ਨੂੰ ਵੀਚਾਰਨ ਸਮੇਂ ਗੁਰਮਤਿ ਕਸਵੱਟੀ ਨਾਲ ਵੀਚਾਰ-ਵਿਆਖਿਆ ਦਾ ਯਤਨ ਕਰਨਾ ਚਾਹੀਦਾ ਹੈ ਨਾਂ ਕਿ ਕਰਮਕਾਂਡੀ ਮਿਥਾਂ ਨੂੰ ਗੁਰਮਤਿ ਨਾਲ ਜੋੜ ਕੇ ਕਰਮਕਾਂਡਾਂ ਦੀ ਪ੍ਰੋੜਤਾ।

**ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੯*

ਸਭ ਤੋਂ ਪਹਿਲਾ ਸਾਨੂੰ ਮਿਥਿਹਾਸ ਅਤੇ ਇਤਿਹਾਸ ਵਿੱਚ ਫੱਰਕ ਦੇਖਣਾ ਪਵੇਗਾ। ਮਿਥਿਹਾਸ ਇਕ ਮਨ ਦੀ ਕਲਪਣਾ ਹੈ। ਜਾਂ ਇੰਜ ਕਹਿ ਲਵੋ ਕਿ ਕਲਪਿਤ ਪਾਤਰਾਂ ਨੂੰ ਮੰਨ ਕੇ ਕਥਾ ਕਹਾਣੀਆਂ ਅਤੇ ਮਿਥ ਚਿਤਰਣ ਮਿਥਿਹਾਸ ਹੈ, ਪਰ ਵਾਪਰੇ ਵਰਤਾਰਿਆਂ ਨੂੰ ਸਹੀ ਸੇਧ ਵਿੱਚ ਪੇਸ਼ਕਾਰੀ ਇਤਿਹਾਸ ਹੈ। ਸੋ ਗੁਰਬਾਣੀ ਨੂੰ ਵੀਚਾਰਨ ਵਾਸਤੇ ਮਨੋਕਲਪਤਿ ਮਿਥਿਹਾਸ ਦੇ ਕਰਮਕਾਂਡੀ ਹਵਾਲਿਆਂ ਨੂੰ ਹਰਗਿਜ਼ ਤਰਜੀਹ ਨਹੀਂ ਦੇਣੀ ਚਾਹੀਦੀ ਕਿਉਂਕਿ ਗੁਰਬਾਣੀ ਕਰਮਕਾਂਡੀ ਮਿਥਾਂ ਦਾ ਖੰਡਣ ਕਰਦੀ ਹੈ। ਕਰਮਕਾਂਡਾਂ ਤੋਂ ਦੂਰ ਰਹਿ ਕੇ ਜੋ ਸਮੁੱਚੀ ਮਨੁੱਖਤਾ ਨੂੰ ਗੁਰੂ ਪਾਤਸ਼ਾਹ ਨੇ ਸੱਚ ਨਾਲ ਜੁੜਨ ਦੀ ਜੁਗਤ ਦਰਸਾਈ ਹੈ, ਉਸ ਸੱਚ ਨੂੰ ਸਾਹਮਣੇ ਲਿਆਉਣ ਦੀ ਕੋਸ਼ਿਸ਼ ਕਰਨੀ ਚਾਹੀਦੀ ਹੈ।

ਗੁਰਬਾਣੀ ਦੀ ਵੀਚਾਰਧਾਰਾ ਅਨੁਸਾਰ ਮਨੁੱਖ ਦੀ ਜ਼ਿੰਦਗੀ ਦੇ ਦੋ ਪੱਖ ਹਨ। ਇਕ ਨਾਮ ਦਾ ਹੈ, ਅਤੇ ਦੂਜਾ ਮਾਇਆ ਦਾ ਹੈ। ਨਾਮ ਦੀ ਤਰਜ਼ੇ-ਜ਼ਿੰਦਗੀ ਮਨੁੱਖ ਨੂੰ ਗੁਰਮੁਖ ਅਤੇ ਮਾਇਆ ਦੀ ਤਰਜ਼ੇ-ਜ਼ਿੰਦਗੀ ਮਨੁੱਖ ਨੂੰ ਮਨਮੁਖ ਬਣਾਉਂਦੀ ਹੈ। ਗੁਰਮਤਿ ਮਨੁੱਖ ਨੂੰ ਮਾਇਆ ਵਿੱਚ ਰਹਿੰਦਿਆ ਹੋਇਆਂ, ਵਿਚਰਦਿਆਂ ਹੋਇਆਂ ਨਾਮ ਦੀ ਤਰਜ਼ੇ ਜ਼ਿੰਦਗੀ ਨਾਲ ਜੁੜਨ ਦੀ ਪ੍ਰੇਰਨਾ ਕਰਦੀ ਹੈ।

**ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੨੧*

ਮਾਇਆ ਵਿੱਚ ਵਿਚਰਦਿਆਂ ਹੋਇਆਂ ਵੀ ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਰਹਿਣ ਦੀ ਪ੍ਰੇਰਣਾ ਹੈ। ਨਾਮ ਨਾਲੋ ਟੁੱਟ ਕੇ ਇਕੱਲੀ ਮਾਇਆ ਵਿੱਚ ਹੀ ਖਚਿਤ ਹੋ ਕੇ ਕਰਮਕਾਂਡੀ ਤਰੀਕੇ ਅਪਣਾਉਣੇ, ਇਹ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀਆਂ ਹੀ ਕੁੱਝ ਵੰਨਗੀਆ ਹਨ। ਜਿਵੇਂ ਪੱਥਰਾ ਦੇ ਠਾਕੁਰਾਂ ਨੂੰ ਦੁੱਧ ਪਿਆਉਣਾ, ਗਊ ਪੂਜਾ, ਪਿੱਪਲ ਪੂਜਾ, ਮਨੁੱਖ ਪੂਜਾ, ਮੂਰਤੀ ਪੂਜਾ, ਆਦਿ ਇਹ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀਆਂ ਹੀ ਕੁੱਝ ਕਰਮਕਾਂਡੀ ਵੰਨਗੀਆਂ ਹਨ। ਸੋ ਅਜਿਹੇ ਕਰਮਕਾਂਡ, ਗੁਰਬਾਣੀ ਰਚਣਹਾਰਿਆਂ ਦੇ ਜੀਵਣ ਦਾ ਹਿੱਸਾ ਨਹੀਂ, ਕਿਉਂਕਿ ਗੁਰਬਾਣੀ ਰਚਣਹਾਰੇ ਤਾਂ ਆਪ ਕਰਮਕਾਂਡਾਂ ਵਿੱਚ ਫਸੀ ਮਨੁੱਖਤਾ ਨੂੰ ਸੱਚ ਦਾ ਮਾਰਗ ਅਪਨਾਉਣ ਲਈ ਗੁਰਬਾਣੀ ਰਾਹੀਂ ਪ੍ਰੇਰਿਤ ਕਰਦੇ ਰਹੇ ਹਨ। ਫਿਰ ਆਪ ਕਿਵੇਂ ਕਰਮਕਾਂਡੀ ਹੋ ਸਕਦੇ ਹਨ?

ਸੋ ਗੁਰਬਾਣੀ ਅੰਦਰ ਕਰਮਕਾਂਡਾਂ ਦੀ ਪ੍ਰੋੜਤਾ ਨਹੀਂ ਬਲਕਿ ਇਸਦੇ ਉਲਟ ਕਰਮਕਾਂਡਾਂ ਦਾ ਜ਼ੋਰਦਾਰ ਖੰਡਣ ਕੀਤਾ ਗਿਆ ਹੈ। ਪਰ ਪਰਚੱਲਤ ਵਿਆਖਿਆ ਗੁਰਮਤਿ ਵੀਚਾਰਧਾਰਾ ਨੂੰ ਅੱਖੋਂ ਪਰੋਖੇ ਕਰਕੇ ਫਿਰ ਤੋਂ ਸਮੁੱਚੀ ਮਨੁੱਖਤਾ ਨੂੰ ਕਰਮਕਾਂਡਾਂ ਵਲ ਧਕੇਲ ਰਹੀ ਹੈ। ਅੱਜ ਇੱਕੀਵੀਂ ਸਦੀ ਦੇ ਅੰਦਰ ਵੀ ਅਜੋਕਾ ਸਿੱਖ

ਕਰਮਕਾਂਡਾਂ ਵਿੱਚ ਫਸਕੇ ਸਭ ਤੋਂ ਵੱਧ ਲੁੱਟ ਹੋਈ ਜਾ ਰਿਹਾ ਹੈ। ਗੁਰਮਤਿ ਵੀਚਾਰਧਾਰਾ ਨੂੰ ਅੱਖੋਂ ਪਰੋਖੇ ਕਰਕੇ ਗੁਰਬਾਣੀ ਦੀ ਵਿਆਖਿਆ ਕਰਨੀ ਕਰਮਕਾਂਡਾਂ ਨੂੰ ਮੁੜ ਸੁਰਜੀਤ ਕਰਨਾ ਹੈ। ਜਿਵੇਂ ਕਿ –

**ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥**
**ਭਗਤ ਜਨਾਂ ਕਉ ਦੇਹੁਰਾ ਫਿਰੈ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੪*

ਇਸ ਸ਼ਬਦ ਨਾਲ ਮਿਥ ਜੋੜ ਕੇ ਇਹ ਕਿਹਾ ਜਾਂਦਾ ਹੈ ਕਿ ਭਗਤ ਨਾਮਦੇਵ ਜੀ ਇਕ ਦਿਨ ਗ਼ਲਤੀ ਨਾਲ ਮੰਦਰ ਚਲੇ ਗਏ, ਪਰ ਮੰਦਰ ਦੇ ਪੁਜਾਰੀਆ ਨੇ ਉਨ੍ਹਾਂ ਨੂੰ ਬਾਂਹ ਤੋਂ ਪਕੜ ਕੇ ਮੰਦਰ ਵਿੱਚੋਂ ਬਾਹਰ ਕੱਢ ਦਿੱਤਾ।

ਇਸ ਦੇ ਉਲਟ ਨਾਮਦੇਵ ਜੀ ਖ਼ੁਦ ਆਪ ਗੁਰਬਾਣੀ ਅੰਦਰ ਕਹਿ ਰਹੇ ਹਨ ਕਿ ਨਾਮਦੇਵ ਮੰਦਰ ਜਾਂ ਮਸੀਤ ਨੂੰ ਕਦੀ ਪੂਜਦਾ ਹੀ ਨਹੀਂ। ਨਾਮਦੇਵ ਤਾਂ ਉਸ ਸਰਬ-ਵਿਆਪਕ ਪ੍ਰਭੂ ਦਾ ਪੁਜਾਰੀ ਹੈ ਜਿਹੜਾ ਮੰਦਰ ਜਾਂ ਮਸੀਤ ਤੱਕ ਹੀ ਸੀਮਤ ਨਹੀਂ ਬਲਕਿ ਜ਼ੱਰੇ-ਜ਼ੱਰੇ ਵਿੱਚ ਰਮਿਆ ਹੋਇਆ ਹੈ। ਸੋ ਭਗਤ ਨਾਮਦੇਵ ਜੀ ਦੀ ਬਾਣੀ ਨੂੰ ਪੜ੍ਹੀਏ ਤਾਂ ਉਹ ਕਹਿੰਦੇ ਹਨ ਕਿ ਮੰਦਰ ਨੂੰ ਪੂਜਣਾ ਅਗਿਆਨੀ ਅੰਧਿਆਂ ਦਾ ਕੰਮ ਹੈ।

**ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥**
**ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥**

*ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੮੭੫*

ਦੂਸਰੀ ਗੱਲ – ਭਗਤ ਨਾਮਦੇਵ ਜੀ ਨੂੰ ਜਦੋਂ ਮੰਦਰ ਤੋਂ ਬਾਹਰ ਕੱਢ ਦਿੱਤਾ ਤਾਂ ਕਹਾਣੀ ਅਨੁਸਾਰ ਨਾਮਦੇਵ ਜੀ ਨੇ ਪ੍ਰਭੂ ਨੂੰ ਮੇਹਣਾ ਮਾਰਿਆ ਕਿ ਮੈਨੂੰ ਛੀਂਬੇ ਦੀ ਜ਼ਾਤਿ ਵਿੱਚ ਜਨਮ ਕਿਉਂ ਦਿੱਤਾ। ਇਹ ਗੱਲ ਭਗਤ ਨਾਮਦੇਵ ਜੀ ਦੀ ਬਾਣੀ ਦੇ ਨਾਲ ਮੇਲ ਨਹੀਂ ਖਾਂਦੀ। ਇਸ ਦੇ ਉਲਟ ਪਹਿਲੀ ਗੱਲ ਤਾਂ ਇਹ ਹੈ ਕਿ ਨਾਮਦੇਵ ਜੀ ਤਾਂ ਸਮੁੱਚੀ ਮਨੁੱਖਤਾ ਨੂੰ ਪ੍ਰਭੂ ਦੀ ਰਜ਼ਾ ਵਿੱਚ ਰਾਜ਼ੀ ਰਹਿਣ ਲਈ ਪ੍ਰੇਰਣਾ ਕਰਦੇ ਹਨ।

**ਜਿਉ ਰਾਮੁ ਰਾਖੈ ਤਿਉ ਰਹੀਐ ਰੇ ਭਾਈ ॥**
**ਹਰਿ ਕੀ ਮਹਿਮਾ ਕਿਛੁ ਕਥਨੁ ਨ ਜਾਈ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੪*

ਇਕ ਹੋਰ ਇਹ ਗੱਲ ਵੀ ਸਮਝਣ ਯੋਗ ਹੈ ਕਿ ਭਗਤ ਨਾਮਦੇਵ ਜੀ ਤਾਂ ਪ੍ਰਭੂ 'ਤੇ ਮਾਣ ਕਰਦੇ ਹਨ ਕਿ ਮੈਨੂੰ ਛੀਂਬੇ ਪਰਿਵਾਰ ਦੇ ਘਰ ਜਨਮ ਦਿੱਤਾ ਅਤੇ ਨਾਲ ਹੀ ਗੁਰ ਉਪਦੇਸ਼ ਦੀ ਬਖ਼ਸ਼ਿਸ਼ ਕੀਤੀ। ਭਗਤ ਜੀ ਦਾ ਕਹਿਣ ਦਾ ਮਤਲਬ ਹੈ ਕਿ ਅਗਰ ਉਨ੍ਹਾਂ ਨੂੰ ਕਿਸੇ ਕਰਮਕਾਂਡੀ ਬ੍ਰਾਹਮਣ ਦੇ ਘਰ ਜਨਮ ਦਿੱਤਾ ਹੁੰਦਾ ਤਾਂ ਸ਼ਾਇਦ ਕਰਮਕਾਂਡਾਂ ਵਿੱਚ ਜਨਮ ਵਿਅਰਥ ਚਲਾ ਜਾਂਦਾ।

**ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥**
**ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੮੬*

**ਜੌ ਰਾਜੁ ਦੇਹਿ ਤ ਕਵਨ ਬਡਾਈ ॥**
**ਜੌ ਭੀਖ ਮੰਗਾਵਹਿ ਤ ਕਿਆ ਘਟਿ ਜਾਈ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੫੨੫*

ਸੋ ਭਗਤ ਨਾਮਦੇਵ ਜੀ ਨੇ ਰੱਬ ਨੂੰ ਕੋਈ ਵੀ, ਕਿਤੇ ਵੀ ਮੇਹਣਾ ਨਹੀਂ ਮਾਰਿਆ। ਪ੍ਰਭੂ ਨੂੰ ਮੇਹਣੇ ਤਾਂ ਆਤਮਿਕ ਜੀਵਨ ਪੱਖ ਤੋਂ ਹਾਰੇ ਹੋਏ ਮਨੁੱਖ ਮਾਰਦੇ ਹਨ, ਸੋ ਇਸ ਕਰਕੇ ਭਗਤ ਨਾਮਦੇਵ ਜੀ ਦੀ ਬਾਣੀ ਵਲੋਂ ਸਿਰਜੇ ਹੋਏ ਸੱਚ ਨੂੰ ਪਛਾਨਣ ਦੀ ਲੋੜ ਹੈ।

ਜੋ ਕਰਮਕਾਂਡੀ ਕਹਾਣੀ ਕਰਮਕਾਂਡੀਆਂ ਵਲੋਂ ਭਗਤ ਜੀ ਨਾਲ ਜੋੜੀ ਜਾਂਦੀ ਹੈ ਕਿ ਨਾਮਦੇਵ ਜੀ ਨੂੰ ਬ੍ਰਹਮਣਾਂ ਨੇ ਮੰਦਰ ਵਿੱਚੋਂ ਬਾਹਰ ਕੱਢ ਦਿੱਤਾ, ਤਾਂ ਨਾਮਦੇਵ ਜੀ ਮੰਦਰ ਦੇ ਪਿਛਲੇ ਪਾਸੇ ਬੈਠ ਗਏ। ਫਿਰ ਕਹਾਣੀ ਮੁਤਾਬਿਕ, ਉਨ੍ਹਾਂ ਨੇ ਪਰਮਾਤਮਾ ਨੂੰ ਮੇਹਣਾ ਮਾਰਿਆ ਤਾਂ ਮੰਦਰ ਦਾ ਮੂੰਹ ਘੁੰਮ ਗਿਆ, ਅਤੇ ਪੱਥਰ ਦੀ ਮੂਰਤੀ ਵਿੱਚੋਂ ਉਨ੍ਹਾਂ ਨੂੰ ਪ੍ਰਭੂ ਦੇ ਦਰਸ਼ਨ ਹੋਏ। ਇਹ ਗੱਲ ਵੀ ਉਨ੍ਹਾਂ ਦੀ ਆਪਣੀ ਗੁਰਮਤਿ ਵੀਚਾਰਧਾਰਾ ਦੇ ਉਲਟ ਸਿੱਧ ਹੁੰਦੀ ਹੈ ਕਿਉਂਕਿ ਭਗਤ ਜੀ ਤਾਂ ਪੱਥਰ ਪੂਜਾ ਦਾ ਖੰਡਣ ਕਰਦੇ ਹਨ, ਮੰਡਣ ਨਹੀਂ।

**ਏਕੈ ਪਾਥਰ ਕੀਜੈ ਭਾਉ ॥ ਦੂਜੈ ਪਾਥਰ ਧਰੀਐ ਪਾਉ ॥**
**ਜੇ ਓਹੁ ਦੇਉ ਤ ਓਹੁ ਭੀ ਦੇਵਾ ॥ ਕਹਿ ਨਾਮਦੇਉ ਹਮ ਹਰਿ ਕੀ ਸੇਵਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੫੨੫*

ਗੱਲ ਕੀ, ਕਰਮਕਾਂਡੀਆ ਵਲੋਂ ਉਨ੍ਹਾਂ ਦੇ ਸਿਰਜੇ ਗੁਰਮਤਿ ਸਿਧਾਂਤ ਨੂੰ ਗ਼ਲਤ ਸਾਬਤ ਕਰਨ ਲਈ ਅਜਿਹੀਆ ਕਰਮਕਾਂਡੀ ਕਹਾਣੀਆਂ ਬਣਾ ਕੇ ਉਨ੍ਹਾਂ ਦੇ ਜੀਵਨ ਨਾਲ ਜੋੜਨ ਦਾ ਯਤਨ ਕੀਤਾ ਗਿਆ ਹੈ। ਪਰ ਅਜਿਹੀਆਂ ਕਰਮਕਾਂਡੀ ਕਹਾਣੀਆਂ ਉਨ੍ਹਾਂ ਵਲੋਂ ਉਚਾਰਣ ਕੀਤੀ ਗੁਰਬਾਣੀ ਦੇ ਸਾਹਮਣੇ ਥੋਥੀਆਂ ਹਨ, ਨਿਰਅਧਾਰ ਹਨ।

ਭਗਤ ਨਾਮਦੇਵ ਜੀ ਨਾਲ ਜੋੜੀ ਕਰਮਕਾਂਡੀ ਕਹਾਣੀ ਰਾਹੀਂ ਇਹ ਸਿੱਧ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ ਕਿ ਨਾਮਦੇਵ ਜੀ ਵਾਸਤੇ ਪੁੰਡਰਪੁਰ ਦਾ ਮੰਦਰ ਹੀ ਹਰੀ ਦਾ ਦਵਾਰਾ ਹੈ ਜਾਂ ਸੀ। ਇਥੇ ਵੀਚਾਰਨ ਦੀ ਜ਼ਰੂਰਤ ਹੈ ਕਿ ਉਹ ਤਾਂ ਇਸ ਸ਼ਬਦ ਅੰਦਰ **ਤੇਰੇ ਦੇਹੁਰੇ,** ਭਾਵ ਪ੍ਰਭੂ ਦੇ ਦੁਆਰੇ ਦੀ ਗੱਲ ਕਰ ਰਹੇ ਹਨ, ਨਾਂ ਕੇ ਪੁੰਡਰ ਦੇ

ਮੰਦਰ ਦੀ ਜਿਸ ਵਿੱਚ ਪੱਥਰ ਦੀ ਮੂਰਤੀ ਦੀ ਪੂਜਾ ਹੁੰਦੀ ਹੈ। ਉਨ੍ਹਾਂ ਵਲੋਂ ਖ਼ੁਦ ਉਚਾਰਣ ਬਾਣੀ ਅੰਦਰ ਦੇਹੁਰਾ ਕੀ ਹੈ ਸਾਫ਼ ਅਤੇ ਸਪਸ਼ਟ ਹੈ।

**ਆਪਨ ਦੇਉ ਦੇਹੁਰਾ ਆਪਨ ਆਪ ਲਗਾਵੈ ਪੂਜਾ ॥**
**ਜਲ ਤੇ ਤਰੰਗ ਤਰੰਗ ਤੇ ਹੈ ਜਲੁ ਕਹਨ ਸੁਨਨ ਕਉ ਦੂਜਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੫੨*

ਗੁਰਬਾਣੀ ਰਚਣਹਾਰਿਆਂ ਦਾ ਮੰਦਰ ਜਾਂ ਦੇਹੁਰਾ ਉਹ ਹੈ, ਜੋ ਪ੍ਰਭੂ ਨੇ ਆਪ ਹੀ ਬਖ਼ਸ਼ਿਆ ਹੈ। ਉਹ ਹੈ ਸਰੀਰ ਰੂਪੀ ਦੇਹੁਰਾ ਜੋ ਪਰਮੇਸ਼ਰ ਨੇ ਆਪ ਹੀ ਬਖ਼ਸ਼ਿਆ ਹੈ, ਅਤੇ ਆਪ ਹੀ ਬਖਸ਼ਿਸ਼ ਕਰਕੇ ਇਸ ਦੇਹੁਰੇ ਮੰਦਰ ਅੰਦਰ ਆਪਣਾ ਸਿਮਰਨ ਰੂਪੀ ਪੂਜਾ ਬਖ਼ਸ਼ੀ ਹੈ। ਇਹੋ ਹੀ ਗੁਰਮਤਿ ਦਾ ਸੱਚਾ-ਸੁੱਚਾ ਸਿਧਾਂਤ ਹੈ। ਜਿਵੇਂ ਜਲ ਅਤੇ ਤਰੰਗ ਹਨ। ਜਲ ਦੇ ਵਿੱਚੋਂ ਹੀ ਤਰੰਗ ਉਪਜਦੀ ਹੈ। ਤਰੰਗ ਵੀ ਜਲ ਹੀ ਹੈ। ਕਹਿਣ ਅਤੇ ਸੁਣਨ ਨੂੰ ਜਲ ਅਤੇ ਤਰੰਗ ਦੋ ਹਨ। ਇਸੇ ਤਰ੍ਹਾਂ ਉਸ ਦਾ ਬਖ਼ਸ਼ਿਆ ਹੋਇਆ ਸਰੀਰ ਰੂਪੀ ਦੇਹੁਰਾ ਹੀ ਮੰਦਰ ਹੈ।

**ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥**
**ਮਨਮੁਖ ਮੂਲੁ ਨ ਜਾਣਨੀ ਮਾਣਸਿ ਹਰਿ ਮੰਦਰੁ ਨ ਹੋਇ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੪੬*

ਗੁਰੂ ਅਰਜਨ ਸਾਹਿਬ ਜੀ ਨੇ ਵੀ ਸਾਫ਼ ਤੇ ਸਪਸ਼ਟ ਕੀਤਾ ਹੈ, ਕਿ ਦਰਅਸਲ ਹਰੀ ਦਾ ਮੰਦਰ ਇਹ ਸਰੀਰ ਹੈ। ਆਤਮਿਕ ਗਿਆਨ ਦੀ ਸੂਝ ਨਾਲ ਇਹ ਵਡਮੁੱਲਾ ਰਤਨ ਪਰਾਪਤ ਹੁੰਦਾ ਹੈ। ਭਾਵ ਗਿਆਨਵਾਨਾਂ ਨੂੰ ਇਸ ਅਸਲ ਮੰਦਰ ਦੀ ਸਮਝ ਪੈਂਦੀ ਹੈ। ਜਿਹੜੇ ਮਨਮੁਖ ਹਨ, ਮੂਲ ਤੋਂ ਖੁੰਝੇ ਹੋਏ ਹਨ, ਅਗਿਆਨੀ ਹਨ, ਓਨ੍ਹਾਂ ਦੀ ਇਹ ਸੋਚ ਹੈ ਕਿ ਮਨੁੱਖੀ ਸਰੀਰ ਹਰੀ ਮੰਦਰ, ਦੇਹੁਰਾ ਨਹੀਂ ਹੋ ਸਕਦਾ।

ਸੋ ਨਾਮਦੇਵ ਜੀ ਵਲੋਂ ਦਰਜ ਉਪੱਰਲੀਆਂ ਪੰਗਤੀਆ ਤੋਂ ਸੁਤੇ -ਸਿੱਧ ਹੀ ਸਿੱਧ ਹੁੰਦਾ ਹੈ ਕਿ **ਤੇਰਾ ਦੇਹੁਰਾ** ਕੀ ਹੈ, ਸਵੈ ਪੜਚੋਲ ਦੀ ਗੱਲ ਹੈ। ਭਾਵ ਗੱਲ ਅੰਦਰ ਦੀ ਹੈ, ਨਾਂਹ ਕਿ ਮੂਰਤੀ ਸਥਾਪਿਤ ਮੰਦਰ ਦੀ। ਇਹ ਸਰੀਰ ਮੰਦਰ ਬਣਦਾ ਕਿਵੇਂ ਹੈ?

**ਮਨਿ ਚਾਉ ਭਇਆ ਪ੍ਰਭ ਆਗਮੁ ਸੁਣਿਆ ॥**
**ਹਰਿ ਮੰਗਲੁ ਗਾਉ ਸਖੀ ਗ੍ਰਿਹੁ ਮੰਦਰੁ ਬਣਿਆ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੯੨੧*

ਸੋ ਗੁਰਮਤਿ ਸਿਧਾਂਤ ਆਪਣੇ ਆਪ ਵਿੱਚ ਸਪਸ਼ਟ ਹੈ। ਸਿਰਫ਼ ਤੇ ਸਿਰਫ਼ ਇਸ ਸਿਧਾਂਤ ਨੂੰ ਸਮਝਣ ਦੀ ਲੋੜ ਹੈ, ਵੀਚਾਰਨ ਦੀ ਲੋੜ ਹੈ। ਇਕ ਹੋਰ ਮਨਘੜਤ ਕਹਾਣੀ ਉਨ੍ਹਾਂ ਦੇ ਜੀਵਨ ਨਾਲ ਜੋੜੀ ਜਾਂਦੀ ਹੈ ਕਿ ਨਮਦੇਵ ਜੀ ਨੂੰ ੭੨ ਵਾਰ ਦਰਸ਼ਨ ਹੋਏ। ਇਹ ਕਹਾਣੀ ਵੀ ਉਨ੍ਹਾਂ ਨਾਲ ਜੋੜੀ ਜਾਂਦੀ ਹੈ ਕਿ ਉਨ੍ਹਾਂ ਨੇ ਬਾਲ ਉਮਰੇ ਠਾਕੁਰ

ਨੂੰ ਦੁੱਧ ਪਿਲਾ ਦਿੱਤਾ। ਸੋ ਕਦੀ ਪੰਡਰਪੁਰ ਦੇ ਮੰਦਰ ਨੂੰ ਅਤੇ ਕਦੀ ਦੁੱਧ ਪਿਲਾਉਣ ਵਾਲੀਆਂ ਅਜਿਹੀਆਂ ਕਈ ਕਹਾਣੀਆਂ ਉਨ੍ਹਾਂ ਨਾਲ ਜੋੜੀਆਂ ਜਾਂਦੀਆਂ ਹਨ, ਜਦੋਂ ਕਿ ਗੁਰਬਾਣੀ ਦਾ ਫੁਰਮਾਨ ਹੈ: -

**ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ ॥**
**ਆਵਾ ਗਉਣੁ ਨਿਵਾਰਿਆ ਹੈ ਸਾਚਾ ਸੋਈ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੭੨੯*

ਪ੍ਰਭੂ ਇਕ ਵਾਰ ਜਿਸ ਨੂੰ ਮਿਲ ਪਵੇ ਉਹ ਫਿਰ ਕਦੇ ਵਿੱਛੜਦਾ ਨਹੀਂ। ਭਗਤ ਨਾਮਦੇਵ ਜੀ ਤੋਂ ਪ੍ਰਭੂ ਬਾਰੇ ਪੁੱਛੀਏ ਤਾਂ ਉਨ੍ਹਾਂ ਦਾ ਜਵਾਬ ਹੈ:

**ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥**
**ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੮੫*

ਸੋ ਇਥੇ ਕੋਈ ਭੁਲੇਖਾ ਰਹਿ ਹੀ ਨਹੀਂ ਜਾਂਦਾ ਕਿ ਭਗਤ ਜੀ ਦਾ ਬੀਠੁਲ ਕੌਣ ਹੈ। ਭਗਤ ਜੀ ਇਹ ਵੀ ਕਹਿ ਰਹੇ ਹਨ ਕਿ ਜਿੱਧਰ ਦੇਖਦਾ ਹਾਂ, ਮੇਰਾ ਬੀਠਲ ਰਮਿਆ ਹੋਇਆ ਹੈ। ਇਥੇ ਇਕ ਗੱਲ ਹੋਰ ਸਪਸ਼ਟ ਕਰਨੀ ਬਣਦੀ ਹੈ, ਕਿ ਭਗਤ ਜਨਾਂ ਦਾ ਬੀਠਲ ਹੋਰ ਅਤੇ ਕਰਮਕਾਂਡੀਆਂ ਦਾ ਬੀਠਲ ਹੋਰ ਹੈ। ਭਗਤ ਜਨਾਂ ਦਾ ਰਾਮ ਕ੍ਰਿਸਨ ਹੋਰ ਅਤੇ ਕਰਮਕਾਂਡੀਆਂ ਦਾ ਹੋਰ। ਹੋਰ ਤਾਂ ਹੋਰ, ਭਗਤ ਜਨਾਂ ਦੀ ਜੀਵਨ ਜਾਂਚ ਹੀ ਕਰਮਕਾਂਡੀਆਂ ਨਾਲੋ ਵੱਖਰੀ ਹੈ। ਮੁੱਕਦੀ ਗੱਲ ਇਹ ਹੈ ਕਿ ਨਾਮਦੇਵ ਜੀ ਦੇ ਆਪਣੇ ਕਥਨ ਅਨੁਸਾਰ ਉਹ ਕਦੀ ਕਰਮਕਾਂਡੀ ਮੰਦਰ ਗਏ ਹੀ ਨਹੀਂ ਅਤੇ ਨਾਂਹ ਹੀ ਕਦੀ ਉਨ੍ਹਾਂ ਪ੍ਰਭੂ ਨੂੰ ਮਿਹਣਾ ਮਾਰਿਆ ਕਿ ਮੈਨੂੰ ਛੀਬੇ ਦੀ ਜ਼ਾਤ ਵਿੱਚ ਜਨਮ ਕਿਉਂ ਦਿੱਤਾ।

**ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ ॥**
**ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੭੩੩*

ਇਹ ਗੁਰੂ ਸਾਹਿਬ ਵਲੋਂ ਨਾਮਦੇਵ ਜੀ ਪ੍ਰਤੀ, ਪਰਮੇਸ਼ਰ ਦੇ ਪੁਜਾਰੀ ਹੋਣ ਦੀ ਪ੍ਰੋੜ੍ਹਤਾ ਦਾ ਸਬੂਤ ਹੈ, ਅਤੇ ਨਾਲ ਹੀ ਇਹ ਗੱਲ ਪੂਰੀ ਸਪਸ਼ਟ ਹੁੰਦੀ ਹੈ ਕਿ ਲੋਕ ਛੀਬਾ ਕਹਿ ਕੇ ਬੁਲਾਉਂਦੇ ਹਨ। ਕਰਮਕਾਂਡੀ ਲੋਕ ਨਾਮਦੇਵ ਜੀ ਨੂੰ ਛੀਬਾ ਕਹਿੰਦੇ ਹਨ, ਪਰ ਨਾਮਦੇਵ ਜੀ ਤਾਂ ਕਰਮਕਾਂਡੀਆਂ ਦਾ ਬੁਣਿਆ ਜਾਲ ਕੱਟ ਕੇ ਹਰੀ ਨਾਲ ਜੁੜ ਕੇ ਜ਼ਾਤ- ਪਾਤ ਅਤੇ ਕਰਮਕਾਂਡੀ ਜਾਲ ਦੀਆਂ ਹੱਦਾਂ ਤੋੜਦੇ ਹੀ, ਸਾਰੀ ਗੁਰਬਾਣੀ ਅੰਦਰ ਨਜ਼ਰ ਆਉਂਦੇ ਹਨ। ਗੁਰਬਾਣੀ ਇਕ ਅਟੱਲ ਸਚਾਈ ਹੈ, ਭਗਤ ਜੀ ਦੇ ਗੁਰਮਤਿ ਸਿਧਾਂਤ ਉੱਪਰ ਚਲਣ ਦੀ ਮੋਹਰ ਹੈ।

ਸੋ ਭਗਤ ਨਾਮਦੇਵ ਜੀ ਦੀ ਗੁਰਬਾਣੀ, ਇਨ੍ਹਾਂ ਕਰਮਕਾਂਡੀਆਂ ਵਲੋਂ ਰਚੀ ਗਈ ਮੰਦਰ ਜਾਣ ਦੀ ਅਤੇ ਮੰਦਰ ਘੁੰਮਣ ਵਾਲੀ ਕਹਾਣੀ ਨੂੰ ਰੱਦ ਕਰਦੀ ਹੈ। ਭਗਤ ਜੀ ਤਾਂ ਕਹਿੰਦੇ ਹਨ, ਕਿ ਮੈਂ ਕਦੇ ਮੰਦਰ ਗਿਆ ਹੀ ਨਹੀਂ, ਅਤੇ ਜੇਕਰ ਉਹ ਮੰਦਰ ਗਏ ਹੀ ਨਹੀਂ ਤਾਂ ਫਿਰ ਘੁੰਮਿਆ ਕੀ? ਇਹ ਰਹੱਸ ਜਾਨਣ ਲਈ ਗੁਰਮਤਿ ਵੀਚਾਰਧਾਰਾ ਅਪਣਾਉਣ ਦੀ ਲੋੜ ਹੈ। ਵਿਸ਼ਾ ਅੱਗੇ ਤੋਰਨ ਤੋਂ ਪਹਿਲਾਂ ਇਕ ਹੋਰ ਸਵਾਲ ਪੈਦਾ ਹੁੰਦਾ ਹੈ ਕਿ ਕੀ ਗੁਰੂ ਨਾਨਕ ਪਾਤਸ਼ਾਹ ਜੀ ਮੱਕੇ ਗਏ ਕਿ ਨਹੀਂ, ਤਾਂ ਜਵਾਬ ਜ਼ਰੂਰ ਹਾਂ ਵਿੱਚ ਮਿਲੇਗਾ। ਫਿਰ ਦੂਸਰਾ ਸਵਾਲ ਇਹ ਖੜਾ ਹੁੰਦਾ ਹੈ ਕਿ ਜੇਕਰ ਗੁਰੂ ਸਾਹਿਬ ਮੱਕੇ ਜਾ ਸਕਦੇ ਹਨ, ਤਾਂ ਭਗਤ ਨਾਮਦੇਵ ਜੀ ਮੰਦਰ ਨਹੀਂ ਜਾ ਸਕਦੇ? ਤਾਂ ਜਵਾਬ ਫਿਰ ਹਾਂ ਵਿੱਚ ਮਿਲੇਗਾ।

ਸੋਚਣ ਵੀਚਾਰਨ ਵਾਲੀ ਗੱਲ ਇਹ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਮੱਕੇ ਜਾਣ ਦਾ ਮਨੋਰਥ ਤਾਂ ਇਹ ਭਰਮ ਦੂਰ ਕਰਨ ਦਾ ਸੀ ਕਿ ਖ਼ੁਦਾ ਇਕ ਨਿਸਚਿਤ ਸੀਮਾ ਤੱਕ ਹੀ ਸੀਮਤ ਨਹੀਂ ਹੈ। ਉਹ ਤਾਂ ਸਰਬ-ਵਿਆਪਕ ਹੈ ਨਾਂਹ ਕਿ ਇਕ ਮਸੀਤ ਤੱਕ ਸੀਮਤ ਹੈ।

ਇਧਰ ਦੂਸਰੇ ਪਾਸੇ ਜੋ ਕਰਮਕਾਂਡੀ ਲੋਕਾਂ ਵਲੋਂ ਨਾਮਦੇਵ ਜੀ ਨਾਲ ਕਹਾਣੀ ਜੋੜੀ ਜਾਂਦੀ ਹੈ, ਉਹ ਇਹ ਸਿੱਧ ਕਰਨ ਦੀ ਕੋਸ਼ਿਸ਼ ਹੈ, ਕਿ ਪੁੰਡਰਪੁਰ ਦਾ ਮੰਦਰ ਹੀ ਹਰੀ ਦਾ ਦਵਾਰਾ ਹੈ। ਨਾਮਦੇਵ ਜੀ ਦੀ ਪ੍ਰਭੂ ਪਰਾਪਤੀ ਵੀ ਉਥੋਂ ਹੀ ਦਰਸਾਈ ਜਾਂਦੀ ਹੈ। ਭਗਤ ਜੀ ਭਰਮ ਦੂਰ ਕਰਨ ਤਾਂ ਜਾ ਸਕਦੇ ਸਨ, ਜਿਵੇਂ ਗੁਰੂ ਨਾਨਕ ਮਹਾਰਾਜ ਜੀ ਭਰਮ ਦੂਰ ਕਰਨ ਗਏ ਸਨ, ਪਰ ਇਹ ਕਰਮਕਾਂਡੀ ਕਹਾਣੀ ਤਾਂ ਭਰਮ ਖੜੇ ਕਰਦੀ ਹੈ।

ਹੁਣ ਇਥੇ ਇਹ ਸਵਾਲ ਪੈਦਾ ਹੂੰਦਾ ਹੈ ਕਿ ਜੇਕਰ ਗੁਰੂ ਨਾਨਕ ਜੀ ਮੱਕਾ ਘੁਮਾ ਸਕਦੇ ਸਨ, ਤਾਂ ਨਾਮਦੇਵ ਜੀ ਮੰਦਰ ਕਿਉ ਨਹੀਂ ਘੁਮਾ ਸਕਦੇ? ਬੱਸ ਇਹੀ ਸੱਚ ਜਾਨਣ ਦੀ ਲੋੜ ਹੈ, ਕਿ ਗੁਰੂ ਨਾਨਾਕ ਜੀ ਨੇ ਮੱਕਾ ਕਿਹੜਾ ਘੁਮਾਇਆ? ਗੁਰਮਤਿ ਮੱਕਾ ਕਹਿੰਦੀ ਕਿਸ ਨੂੰ ਹੈ ਅਤੇ ਗੁਰਬਾਣੀ ਦਾ ਮੱਕਾ ਕੀ ਹੈ? ਗੁਰੂ ਪਾਤਸ਼ਾਹ ਜੀ ਕਹਿੰਦੇ ਹਨ: -

**ਮਨੁ ਕਰਿ ਮਕਾ ਕਿਬਲਾ ਕਰਿ ਦੇਹੀ ॥**
**ਬੋਲਨਹਾਰੁ ਪਰਮ ਗੁਰੁ ਏਹੀ ॥ ੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੮*

ਮੱਕਾ ਇਕ ਸ਼ਹਿਰ ਦਾ ਨਾਮ ਹੈ। ਮੁਸਲਮਾਨ ਵੀਚਾਰਧਾਰਾ ਅਨੁਸਾਰ ਮੱਕੇ ਸ਼ਹਿਰ ਅੰਦਰ ਕਾਅਬੇ ਵਿੱਚ ਖ਼ੁਦਾ ਦਾ ਵਾਸਾ ਹੈ, ਪਰ ਉੱਪਰ ਦਿੱਤਾ ਗੁਰਬਾਣੀ ਦਾ ਫੁਰਮਾਨ ਗੁਰਮਤਿ ਵੀਚਾਰਧਾਰਾ ਨੂੰ ਸਪਸ਼ਟ ਕਰਦਾ ਹੈ, ਕਿ ਗੁਰਮਤਿ ਅਨੁਸਾਰ ਮੱਕਾ

ਕੀ ਹੈ। ਮਨ ਨੂੰ ਮੱਕਾ ਅਤੇ ਦੇਹੀ ਨੂੰ ਕਿਬਲਾ (ਮਸੀਤ) ਬਣਾਉਣ ਲਈ ਗੁਰਮਤਿ ਸਿਧਾਂਤ ਪ੍ਰੇਰਣਾ ਕਰਦਾ ਹੈ। ਵਿਸ਼ਾ ਅੱਗੇ ਤੋਰਨ ਤੋਂ ਪਹਿਲਾ ਇਥੇ ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਦੀ ੩੨ਵੀਂ ਪਉੜੀ ਦਾ ਜ਼ਿਕਰ ਕਰਨਾ ਬਣਦਾ ਹੈ।

## ਬਾਬਾ ਫਿਰ ਮਕੇ ਗਯਾ

**ਬਾਬਾ ਫਿਰ ਮਕੇ ਗਯਾ ਨੀਲ ਬਸਤ੍ਰ ਧਾਰੇ ਬਨਵਾਰੀ ॥**
**ਆਸਾ ਹਥ ਕਿਤਾਬ ਕਛ ਕੂਜਾ ਬਾਂਗ ਮੁਸਲਾ ਧਾਰੀ॥**
**ਬੈਠਾ ਜਾਇ ਮਸੀਤ ਵਿਚ ਜਿਥੇ ਹਾਜੀ ਹਜ ਗੁਜਾਰੀ॥**
**ਜਾ ਬਾਬਾ ਸੁਤਾ ਰਾਤ ਨੂੰ ਵਲ ਮਹਿਰਾਬੇ ਪਾਇ ਪਸਾਰੀ॥**
**ਜੀਵਨ ਮਾਰੀ ਲਤਿ ਦੀ ਕੇਹੜਾ ਸੁਤਾ ਕੁਫ਼ਰ ਕੁਫ਼ਾਰੀ॥**
**ਲਤਾ ਵਲ ਖ਼ੁਦਾਇ ਦੇ ਕਿਉਕਰ ਪਇਆ ਹੋਇ ਬਜਗਾਰੀ॥**
**ਟੰਗੋ ਪਕੜ ਘਸੀਟਿਆ ਫਿਰਿਆ ਮਕਾ ਕਲਾ ਦਿਖਾਰੀ॥**
**ਹੋਇ ਹੈਰਾਨ ਕਰੇਨ ਜੁਹਾਰੀ ॥**

*ਭਾਈ ਗੁਰਦਾਸ, ਵਾਰ ੩੨*

ਸਾਰੀ ਪਉੜੀ ਉੱਪਰ ਤਾਂ ਖੁੱਲ ਕੇ ਅੱਗੇ ਵੀਚਾਰ ਕਰਾਂਗੇ। ਇਥੇ ਭਾਈ ਗੁਰਦਾਸ ਜੀ ਗੁਰੂ ਨਾਨਕ ਪਾਤਸ਼ਾਹ ਦੇ ਮੱਕੇ ਜਾਣ ਦਾ ਵਰਨਣ ਕਰਦੇ ਹਨ। ਭਾਈ ਜੀ ਕਹਿੰਦੇ ਹਨ ਜਦੋਂ ਬਾਬਾ ਰਾਤ ਨੂੰ ਸੁੱਤਾ ਤਾਂ ਮਹਿਰਾਬ ਵੱਲ ਗੁਰੂ ਪਾਤਸ਼ਾਹ ਬਾਬੇ ਨੇ ਪੈਰ ਕਰ ਲਏ। ਇਹ ਗੱਲ ਯਾਦ ਰੱਖਣੀ ਅਤਿਅੰਤ ਜ਼ਰੂਰੀ ਹੈ ਕਿ ਪੈਰ ਮਹਿਰਾਬ ਵਲ ਕੀਤੇ, ਮੱਕੇ ਵਲ ਨਹੀਂ। ਦੂਸਰੀ ਗੱਲ ਇਹ ਹੈ ਕਿ ਜੀਵਨ ਕਿਸੇ ਕਾਜ਼ੀ ਦਾ ਨਾਮ ਨਹੀਂ, ਇਥੇ ਜੀਵਣ ਦੀ ਗੱਲ ਹੈ।

ਜੀਵ – ਜੀਵਣ

ਮਾਰੀ – ਖ਼ਤਮ, ਮਰੀ ਹੋਈ ਬੁੱਧੀ (ਜਿਸ ਨੂੰ ਜੀਵਣ ਦੀ ਸੂਝ ਨਹੀਂ)

ਜੀਵਨ ਮਾਰੀ → ਜੀਵਣ ਪੱਖ ਤੋਂ ਖਤਮ ਹੋਇਆ, ਭਾਵ ਜੀਵਣ ਪੱਖ ਤੋਂ ਹਾਰਿਆ ਹੋਇਆ ਮਨੁੱਖ

ਲਤਿ – ਬੁਰੀ ਵਾਦੀ, ਭੈੜੀ ਆਦਤ (ਲਤਿ ਦੇ 'ਤ' ਨੂੰ ਸਿਹਾਰੀ ਹੈ ਜਿਸ ਦਾ ਮਤਲਬ ਲਤਿ ਲਗ ਗਈ ਹੈ ਜਾਂ ਬੁਰੀ ਆਦਤ ਪੈ ਗਈ ਹੈ)

ਭਾਈ ਸਾਹਿਬ ਨੇ ਸਾਫ ਅਤੇ ਸਪਸ਼ਟ ਕੀਤਾ ਹੈ ਕਿ ਜਦੋਂ ਬਾਬਾ ਰਾਤ ਨੂੰ ਸੌਣ ਸਮੇਂ ਮਹਿਰਾਬ ਵਲ ਪੈਰ ਕਰ ਕੇ ਸੌਂ ਗਿਆ, ਤਾਂ ਕਾਜ਼ੀ ਨੇ ਆਣ ਕੇ ਇਹ ਕਿਹਾ

ਕਿ ਕਿਹੜਾ ਜੀਵਣ ਪੱਖ ਤੋਂ ਖ਼ਤਮ ਹੋਇਆ ਕਾਫਰ ਮਨੁੱਖ ਕੁਫਰ ਕਰ ਰਿਹਾ ਹੈ, ਜੋ ਖ਼ੁਦਾ ਦੇ ਘਰ ਵਲ ਪੈਰ ਕਰੀ ਪਿਆ ਹੈ। ਕਿਉਂ ਏਡਾ ਵੱਡਾ ਕੁਫਰ ਕੀਤਾ? ਕਿਉਂ ਏਡਾ ਵੱਡਾ ਪਾਪ ਕੀਤਾ?

**ਟੰਗੋ ਪਕੜ ਘਸੀਟਿਆ ਫਿਰਿਆ ਮਕਾ ਕਲਾ ਦਿਖਾਰੀ॥**
**ਹੋਇ ਹੈਰਾਨ ਕਰੇਨ ਜੁਹਾਰੀ ॥**

*ਭਾਈ ਗੁਰਦਾਸ, ਵਾਰ ੩੨*

ਇਨ੍ਹਾਂ ਪੰਗਤੀਆਂ ਨੂੰ ਬੜੀ ਗਹਿਰਾਈ ਨਾਲ ਸਮਝਣ ਦੀ ਲੋੜ ਹੈ। ਇਥੇ ਭਾਈ ਜੀ ਕਹਿੰਦੇ ਹਨ ਕਿ ਗੁਰੂ ਨਾਨਕ ਦੇਵ ਜੀ ਨੇ ਪੈਰ ਮਹਿਰਾਬ ਵੱਲ ਕੀਤੇ ਅਤੇ ਕਾਜ਼ੀ ਨੇ ਗੁੱਸੇ ਅੰਦਰ ਆ ਕੇ ਬੁਰਾ-ਭਲਾ ਬੋਲਦੇ ਹੋਏ ਨੇ ਲੱਤਾਂ ਤੋਂ ਪਕੜ ਕੇ ਘਸੀਟਿਆ। ਤਦ ਫਿਰਿਆ ਮੱਕਾ (ਮਹਿਰਾਬ ਨਹੀਂ ਪਰ ਪੈਰ ਤਾਂ ਮਹਿਰਾਬ ਵਲ ਕੀਤੇ ਹੋਏ ਸਨ)। ਸੋ ਸਾਨੂੰ ਇਹ ਸਮਝਣ ਦੀ ਲੋੜ ਹੈ ਕਿ ਕਿਹੜਾ ਮੱਕਾ ਫਿਰਿਆ ਅਤੇ ਗੁਰਮਤਿ ਅਨੁਸਾਰ ਮੱਕਾ ਕੀ ਹੈ। ਗੁਰਬਾਣੀ ਮੱਕਾ ਕਹਿੰਦੀ ਕਿਸ ਨੂੰ ਹੈ? ਮਨ ਨੂੰ ਮੱਕਾ ਕਹਿੰਦੀ ਹੈ।

**ਮਨੁ ਕਰਿ ਮਕਾ ਕਿਬਲਾ ਕਰਿ ਦੇਹੀ ॥**
**ਬੋਲਨਹਾਰੁ ਪਰਮ ਗੁਰੁ ਏਹੀ ॥ ੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੮*

ਜਦੋਂ ਗੁਰੂ ਪਤਾਸ਼ਾਹ ਦੇ ਆਤਮਿਕ-ਗਿਆਨ ਰੂਪੀ ਚਰਨ ਛੋਹੇ, ਵਿਚਾਰ ਗੋਸ਼ਟੀ ਕੀਤੀ ਤਾਂ ਗੁਰੂ ਜੀ ਨੇ ਆਤਮਿਕ ਗਿਆਨ ਕਾਜ਼ੀ ਨੂੰ ਬਖ਼ਸ਼ਿਆ। ਇਸ ਆਤਮਿਕ ਗਿਆਨ ਨਾਲ ਫਿਰ ਕਾਜ਼ੀ ਨੂੰ ਸੱਚ ਦੀ ਸਮਝ ਪਈ ਅਤੇ ਉਸ ਦਾ ਮਨ ਰੂਪੀ ਮੱਕਾ ਫਿਰਿ ਗਿਆ। ਗੁਰੂ ਜੀ ਦੇ ਦਿੱਤੇ ਇਸ ਗਿਆਨ ਨਾਲ ਸਾਰੇ ਹੈਰਾਨ ਹੋ ਗਏ। ਗੁਰੂ ਜੀ ਨੇ ਕਲਾ ਕਿਹੜੀ ਦਿਖਾਈ?

**ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥**
**ਮਨਮੁਖ ਮੂਲੁ ਨ ਜਾਣਨੀ ਮਾਣਸਿ ਹਰਿ ਮੰਦਰੁ ਨ ਹੋਇ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੪੬*

ਸੋ ਵੀਚਾਰਧਾਰਾ ਬਦਲਣ ਦੀ ਕਲਾ ਦਿਖਾਈ ਅਤੇ ਮਨ ਰੂਪੀ ਮੱਕਾ ਘੁਮਾ ਦਿੱਤਾ। ਮਨ ਬਦਲ ਦਿਤੇ, ਮਾਨਸਿਕ ਅਵਸਥਾ ਬਦਲ ਦਿੱਤੀ।

**ਜਬ ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ ॥**
**ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੩੯*

ਬੁੱਧੀ ਅੰਦਰ ਬਦਲਾਅ ਆਉਣ ਲਈ ਹੀ ਫਿਰੈ ਲਫਜ਼ ਵਰਤਿਆ ਗਿਆ ਹੈ, ਸੋ ਬੁਧਿ ਬਦਲਣਾ ਹੀ ਮਨ ਰੂਪੀ ਮੱਕਾ ਫਿਰਨਾ ਹੈ।

ਜੋ ਸਾਡੀ ਆਪਣੀ ਅਸਲ ਅਤੇ ਸਾਦੀ ਪੁਰਾਣੀ ਭਾਸ਼ਾ ਸੀ, ਉਹ ਅਸੀਂ ਤਕਰੀਬਨ ਗਵਾ ਚੁੱਕੇ ਹਾਂ। ਜਿਵੇਂ ਪੁਰਾਣੇ ਸਮੇਂ ਅੰਦਰ ਕਿਸੇ ਹੋਰ ਮਤਿ ਧਾਰਨ ਕਰਨ ਵਾਲੇ ਆਦਮੀ ਨੂੰ ਸੁਭਾਵਕ ਹੀ ਕਹਿ ਦਿੰਦੇ ਸਨ, ਕਿ ਇਸ ਦਾ ਸਿਰ ਫਿਰ ਗਿਆ ਹੈ। ਉਸ ਬੰਦੇ ਦਾ ਕੋਈ ਮੂੰਹ ਫਿਰ ਕੇ ਪਿਠ ਵੱਲ ਤਾਂ ਨਹੀਂ ਹੋ ਜਾਂਦਾ। ਹੋਰ, ਜੇ ਕਿਸੇ ਨੂੰ ਬੁਰੀ ਆਦਤ ਪੈ ਜਾਂਦੀ ਸੀ ਤਾਂ ਕਹਿ ਦਿੰਦੇ ਸਨ, ਕਿ ਇਸ ਨੂੰ ਲਤਿ ਲਗ ਗਈ ਹੈ।ਸੋ ਇਸੇ ਤਰ੍ਹਾਂ, ਗੁਰਮਤਿ ਦੀ ਵੀਚਾਰਧਾਰਾ ਅਨੁਸਾਰ ਬੁੱਧਿ ਅੰਦਰ ਬਦਲਾਅ ਆਉਣਾ (ਫਿਰਨਾ) ਹੀ ਘੁੰਮਣਾ ਹੈ।

ਇਥੇ ਹੁਣ ਸਭ ਤੋਂ ਪਹਿਲਾਂ ਭਾਈ ਗੁਰਦਾਸ ਜੀ ਵਲੋਂ ਉਚਾਰਣ ਕੀਤੀ ੨੫ਵੀਂ ਵਾਰ ਦੀ ਚੌਥੀ ਪਉੜੀ ਸਮਝਣ ਦੀ ਬਹੁਤ ਜ਼ਰੂਰਤ ਹੈ।

## ਨਾਮਾ ਛੀਂਬਾ ਆਖੀਐ

**ਨਾਮਾ ਛੀਂਬਾ ਆਖੀਐ ਗੁਰਮੁਖਿ ਭਾਇ ਭਗਤਿ ਲਿਵ ਲਾਈ॥**
**ਖਤ੍ਰੀ ਬ੍ਰਾਹਮਣ ਦੇਹੁਰੈ ਉਤਮ ਜਾਤਿ ਕਰਨਿ ਵਡਿਆਈ॥**
**ਨਾਮਾ ਪਕੜਿ ਉਠਾਲਿਆ ਬਹਿ ਪਛਵਾੜੈ ਹਰਿ ਗੁਣ ਗਾਈ॥**
**ਭਗਤ ਵਛਲੁ ਆਖਾਇਦਾ ਫੇਰਿ ਦੇਹੁਰਾ ਪੈਜਿ ਰਖਾਈ॥**
**ਦਰਗਹ ਮਾਣੁ ਨਿਮਾਣਿਆ ਸਾਧਸੰਗਤਿ ਸਤਿਗੁਰ ਸਰਣਾਈ॥**
**ਉਤਮੁ ਪਦਵੀ ਨੀਚ ਜਾਤਿ ਚਾਰੇ ਵਰਣ ਪਏ ਪਗਿ ਆਈ॥**
**ਜਿਉ ਨੀਵਾਨਿ ਨੀਰੁ ਚਲਿ ਜਾਈ॥**

*ਭਾਈ ਗੁਰਦਾਸ, ਵਾਰ ੨੫*

**ਪਦ ਅਰਥ**

ਦੇਹੁਰੈ - ਬਹੁ ਵਚਨ ਹੈ ਖਤਰੀ ਬ੍ਰਹਾਮਣ ਬਹੁ ਬਚਨ ਹੋਣ ਕਾਰਨ ਦੇਹੁਰੈ ਦੇ ਰਾਰੇ ਨੂੰ ਦੁਲਾਈਆਂ ਹਨ

ਪਕੜਿ ਉਠਾਇਆ - ਉੱਪਰ ਉਠਾ ਲੈਣਾ, ਉੱਪਰ ਚੁੱਕ ਲੈਣਾ, ਭਾਵ ਕਰਮਕਾਂਡਾਂ ਤੋਂ ਉੱਪਰ ਉਠਾ ਲੈਣਾ

ਵਛਲ - ਕਿਰਪਾਲੂ, ਦਇਆਵਾਨ (ਇਹ ਅਰਥ ਭਾਈ ਮਾਯਾ ਸਿੰਘ ਦੀ ਪੰਜਾਬੀ, ਰੋਮਨ, ਇੰਗਲਿਸ਼ ਡਿਕਸ਼ਨਰੀ ਵਿੱਚੋਂ ਲਏ ਗਏ ਹਨ)

ਦੇਹੁਰਾ – ਭਗਤ ਜਨਾਂ ਦਾ ਦੇਹਰਾ (ਮਨ ਰੂਪੀ)

ਫੇਰਿ – ਬਦਲਾਉ ਆਉਣਾ ਸਤਿਗੁਰ – ਸਤਿਗੁਰ ਹੈ ਗਿਆਨ

ਸਤਿਗੁਰ ਸਰਣਾਈ – ਆਤਮਿਕ ਗਿਆਨ ਦੀ ਸ਼ਰਨ ਆ ਜਾਣਾ

ਫੇਰਿ ਦੇਹੁਰਾ – ਮਨ ਰੂਪੀ ਮੰਦਰ ਘੁਮ ਜਾਣਾ – ਭਾਵ ਬਾਹਰ ਦੀ ਤਾਂ ਅੰਦਰ ਖੋਜਣਾ, ਸਵੈ ਪੜਜੋਲ ਕਰਨੀ

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**
**ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੪੧*

ਆਪਣਾ ਮੂਲ ਪਛਾਨਣਾ ਭਾਵ ਸਵੈ-ਪੜਚੋਲ ਕਰਨੀ

ਪਿਛਵਾੜੈ – ਪਿਛਵਾੜਾ – ਜਿਧਰ ਨੂੰ ਮਨੁੱਖ ਦੀ ਪਿੱਠ ਹੈ (ਇਥੇ ਭਾਈ ਗੁਰਦਾਸ ਜੀ ਨਾਮਦੇਵ ਜੀ ਨੂੰ ਕਰਮਕਾਂਡੀ ਨਹੀਂ ਸਿੱਧ ਕਰ ਰਹੇ। ਉਹ ਤਾਂ ਇਹ ਸਿੱਧ ਕਰ ਰਹੇ ਹਨ ਕਿ ਭਗਤ ਨਾਮਦੇਵ ਜੀ ਪ੍ਰਭੂ ਦੀ ਬਖ਼ਸ਼ਿਸ਼ ਨਾਲ ਸਦਾ ਕਰਮਕਾਂਡਾਂ ਵਲ ਪਿੱਠ ਕਰ ਕੇ ਹਰੀ ਦੇ ਗੁਣ ਗਉਂਦੇ ਸਨ।

ਅਰਥ

ਜਿਸ ਨਾਮਦੇਵ ਜੀ ਨੂੰ ਲੋਕ ਛੀਂਬਾ ਆਖਦੇ ਸਨ, ਉਸ ਦੀ ਗੁਰਮੁਖਿ ਆਤਮਿਕ ਗਿਆਨ ਦੀ ਬਖ਼ਸ਼ਿਸ਼ ਰਾਹੀਂ ਪ੍ਰਭੂ ਦੀ ਬੰਦਗੀ ਅੰਦਰ ਲਿਵ ਲੱਗੀ ਹੋਈ ਸੀ। ਕਰਮਕਾਂਡੀ ਖੱਤਰੀ, ਬ੍ਰਾਹਮਣ (ਆਪਣੇ ਆਪ ਨੂੰ ਉੱਚੀ ਕੁਲ ਦੇ ਸਮਝਣ ਵਾਲੇ) ਕਰਮਕਾਂਡੀ ਮੰਦਰਾਂ ਵਿੱਚ ਜਾ ਕਰ ਕੇ ਪੂਜਾ ਕਰਦੇ ਸਨ।

ਨਾਮਦੇਵ ਜੀ ਦੀ ਆਤਮਿਕ ਗਿਆਨ ਅੰਦਰ ਸੁਰਤ ਜੁੜੀ ਹੋਣ ਕਾਰਨ ਵਾਹਿਗੁਰੂ ਨੇ ਉਨ੍ਹਾਂ ਨੂੰ ਅਜਿਹੇ ਕਰਮਕਾਂਡਾਂ ਤੋਂ ਉੱਪਰ ਉਠਾ ਲਿਆ ਸੀ ਅਤੇ ਨਾਮਦੇਵ ਜੀ ਅਜਿਹੇ ਕਰਮਕਾਂਡੀ ਮੰਦਰਾਂ ਵਲ ਪਿੱਠ ਕਰਕੇ ਹਰੀ ਦੇ ਗੁਣ ਗਾਉਂਦੇ (ਭਾਵ ਸਿਮਰਨ ਕਰਦੇ) ਅਤੇ ਮੰਦਰ ਨਹੀਂ ਜਾਂਦੇ ਸਨ।

ਭਗਤ – ਬੰਦਗੀ

ਭਗਤ ਵਛਲ – ਬੰਦਗੀ ਕਰਨ ਵਾਲਿਆਂ ਉੱਪਰ ਕਿਰਪਾ ਕਰਨ ਵਾਲਾ

ਪੈਜਿ – ਬਖਸ਼ਿਸ਼

ਜਿਸ ਪ੍ਰਭੂ ਨੂੰ ਬੰਦਗੀ ਕਰਨ ਵਾਲਿਆਂ ਉੱਪਰ ਕਿਰਪਾ ਕਰਨ ਵਾਲਾ ਆਖਿਆ ਜਾਂਦਾ ਹੈ, ਉਸ ਨੇ ਹੀ ਨਾਮਦੇਵ ਜੀ ਦਾ ਮਨ ਆਪਣੀ ਬਖ਼ਸ਼ਿਸ਼ ਕਰ ਕੇ ਬਦਲਿਆ ਸੀ ਭਾਵ ਭਗਤ ਜੀ ਕਰਮਕਾਂਡਾਂ ਤੋਂ ਮੁਕਤ ਸਨ।

ਦਰਗਹ ਵਿੱਚ ਉਨ੍ਹਾਂ ਨਿਮਾਣਿਆਂ ਨੂੰ ਹੀ ਮਾਣ ਪਰਾਪਤ ਹੁੰਦਾ ਹੈ, ਜੋ ਸੱਚ ਦੀ ਸੰਗਤ (ਸਤਿਗੁਰ) ਆਤਮਿਕ ਗਿਆਨ ਦੀ ਸ਼ਰਨ ਆਉਂਦੇ ਹਨ। ਨਿਮਾਣਿਆਂ ਨੂੰ

ਬੇਸ਼ਕ ਕੋਈ ਛੀਂਬਾ ਆਖੇ ਪਰ ਦਰਗਹੇ (ਪ੍ਰਭੂ ਦੇ ਘਰਿ) ਉਨ੍ਹਾਂ ਨੂੰ ਉੱਤਮ ਪਦਵੀ ਪ੍ਰਾਪਤ ਹੁੰਦੀ ਹੈ। ਜਿਵੇਂ ਪਾਣੀ ਨਿਵਾਣ ਚੱਲ ਆਉਂਦਾ ਹੈ, ਇਵੇਂ ਹੀ ਚਹੁੰ ਵਰਨਾਂ ਦੇ ਲੋਕ ਆਤਮਿਕ ਗਿਆਨੀਆਂ ਦੇ ਆਤਮਿਕ ਗਿਆਨ ਰੂਪੀ ਸਚਿ ਦੇ ਪੈਰੀਂ ਆ ਡਿਗਦੇ ਹਨ (ਝੁਕਦੇ ਹਨ)।

ਨੋਟ – ਇਹ ਗੱਲ ਕਦੇ ਵੀ ਨਹੀਂ ਹੋ ਸਕਦੀ ਕਿ ਭਾਈ ਗੁਰਦਾਸ ਜੀ ਵਰਗੀ ਮਹਾਨ ਸ਼ਖਸੀਅਤ ਵੀ ਕੋਈ ਗੁਰਮਤਿ ਵਿਰੁੱਧ ਫੈਸਲਾ ਕਰੇ। ਭਾਈ ਗੁਰਦਾਸ ਜੀ ਦੀ ਕੋਈ ਭੁੱਲ ਨਹੀਂ, ਭੁੱਲ ਸਾਡੀ ਹੈ ਕਿ ਨਾਂਹ ਅਸੀਂ ਗੁਰਬਾਣੀ ਸਿਧਾਂਤ ਨੂੰ ਸਮਝਿਆ, ਅਤੇ ਨਾਂਹ ਹੀ ਅਸੀਂ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿੱਚ ਗੁਰਮਤਿ ਦੀ ਪ੍ਰੋੜ੍ਹਤਾ ਨੂੰ ਸਮਝਣ ਦੀ ਕੋਸ਼ਿਸ਼ ਕੀਤੀ। ਅਸੀਂ ਗੁਰਬਾਣੀ ਨੂੰ ਭਗਤਮਾਲ ਵਰਗੀਆਂ ਕਰਮਕਾਂਡੀ ਕਹਾਣੀਆਂ ਦੀ ਪ੍ਰੋੜ੍ਹਤਾ ਕਰਦੇ ਹੀ ਦਿਖਾਇਆ ਹੈ, ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਨੂੰ ਵੀ। ਜਦੋਂ ਕਿ ਇਸ ਦੇ ਉਲਟ, ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਅੰਦਰ ਭਗਤਮਾਲ ਵਰਗੇ ਕਰਮਕਾਂਡਾਂ ਦਾ ਖੰਡਣ ਹੈ। ਪਰ ਅਸੀਂ ਬਗ਼ੈਰ ਗੁਰਮਤਿ ਵੀਚਾਰਧਾਰਾ ਨੂੰ ਸਮਝਣ ਦੇ, ਗੁਰਮਤਿ ਵੀਚਾਰਧਾਰਾ ਦਾ ਕਰਮਕਾਂਡੀ ਵਿਖਿਆਨ ਕਰਕੇ ਭਗਤਮਾਲ ਦਾ ਕਰਮਕਾਂਡ ਸਹੀ ਸਿੱਧ ਕਰਨ ਦਾ ਜਤਨ ਕਰੀ ਜਾ ਰਹੇ ਹਾਂ, ਜੋ ਕਿ ਗੁਰਮਤਿ ਸਿਧਾਂਤ ਦੇ ਨਾਲ ਅਨਿਯਾਏ ਹੈ।

ਇਥੇ ਸਭ ਤੋਂ ਪਹਿਲਾਂ ਇਹ ਸਮਝਣ ਦੀ ਲੋੜ ਹੈ ਕਿ ਨਾਮਦੇਵ ਜੀ ਖ਼ੁਦ ਕਹਿ ਰਹੇ ਹਨ ਕਿ ਮੈਂ ਮੰਦਰ ਪੂਜਿਆ ਹੀ ਨਹੀਂ, ਹਿੰਦੂ ਮੰਦਰ ਪੂਜਦਾ ਹੈ, ਮੁਸਲਮਾਨ ਮਸੀਤ ਪੂਜਦਾ ਹੈ, ਉਨ੍ਹਾਂ ਨੂੰ ਮੁਬਾਰਕ ਹੋਵੇ, ਪਰ ਨਾਮਦੇਵ ਤਾਂ ਸਰਬ-ਵਿਆਪਕ ਅਕਾਲ ਮੂਰਤਿ ਵਾਹਿਗੁਰੂ ਦਾ ਪੁਜਾਰੀ ਹੈ। ਸ਼ਬਦ ਦੀ ਵਿਆਖਿਆ ਤੋਂ ਪਹਿਲਾਂ ਇਹ ਜ਼ਰੂਰੀ ਯਾਦ ਰੱਖਣਾ ਹੈ: –

ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥
ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥

*ਗੁਰੂ ਗ੍ਰੰਥ ਸਾਹਿਬ, ਪੰਨਾ ੮੭੫*

## ਹਸਤ ਖੇਲਤ ਤੇਰੇ ਦੇਹੁਰੇ ਆਇਆ

ਹਸਤ ਖੇਲਤ ਤੇਰੇ ਦੇਹੁਰੇ ਆਇਆ ॥
ਭਗਤਿ ਕਰਤ ਨਾਮਾ ਪਕਰਿ ਉਠਾਇਆ ॥੧॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ ॥

ਛੀਪੇ ਕੇ ਜਨਮਿ ਕਾਹੇ ਕਉ ਆਇਆ ॥੧॥ ਰਹਾਉ ॥
ਲੈ ਕਮਲੀ ਚਲਿਓ ਪਲਟਾਇ ॥ ਦੇਹੁਰੈ ਪਾਛੈ ਬੈਠਾ ਜਾਇ ॥੨॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ ॥
ਭਗਤ ਜਨਾਂ ਕਉ ਦੇਹੁਰਾ ਫਿਰੈ ॥੩॥੬॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੪*

**ਪਦ ਅਰਥ** - ਹਸਤ ਖੇਲਤ - ਪ੍ਰਸੰਨ ਹੋ ਜਾਣਾ, ਖੁਸ਼ੀ ਦੀ ਕੋਈ ਹੱਦ ਨਹੀਂ ਰਹਿਣੀ।

ਤੇਰੇ ਦੇਹੁਰੇ - ਅਕਾਲ ਪੁਰਖੁ ਨੂੰ ਸੰਬੋਧਨ ਹੈ, (ਕਿਸੇ ਕਰਮਕਾਂਡੀ ਮੰਦਰ ਦੀ ਗੱਲ ਨਹੀਂ)

**ਹਰਿ ਮੰਦਰੁ ਏਹੁ ਸਰੀਰੁ ਹੈ ਗਿਆਨਿ ਰਤਨਿ ਪਰਗਟੁ ਹੋਇ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੪੬*

**ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੪੧*

ਸੋ ਗੁਰਬਾਣੀ ਸਵੈ-ਪੜਚੋਲ ਦੀ ਗੱਲ ਕਰਦੀ ਹੈ, ਅਤੇ ਇਸ ਰਸਤੇ ਹੀ ਪ੍ਰਭੂ ਤੱਕ ਪਹੁੰਚਣਾ ਹੈ।

**ਇਤੁ ਕਰਿ ਭਗਤਿ ਕਰਹਿ ਜੋ ਜਨ ਤਿਨ ਭਉ ਸਗਲ ਚੁਕਾਈਐ ॥**
**ਕਹਤ ਨਾਮਦੇਉ ਬਾਹਰਿ ਕਿਆ ਭਰਮਹੁ ਇਹ ਸੰਜਮ ਹਰਿ ਪਾਈਐ ॥੪॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੯੩*

ਸੱਚੇ ਦੀ ਸੱਚੀ ਬੰਦਗੀ ਜੋ ਜਨ ਕਰਦਾ ਹੈ, ਉਸ ਦਾ ਸਾਰਾ ਭਰਮ ਰੂਪੀ ਭਉ ਚੁੱਕਿਆ ਜਾਂਦਾ ਹੈ। ਅਜਿਹੇ ਗੁਰਮੁਖਿ ਨੂੰ ਬਾਹਰ ਪ੍ਰਭੂ ਨੂੰ ਲੱਭਣ ਦੀ ਲਾਲਸਾ ਨਹੀਂ ਰਹਿੰਦੀ। ਸਵੈ ਪੜਚੋਲ ਕਰਦਾ ਹੋਇਆ ਆਪਣੇ ਅੰਦਰ ਹੀ ਪ੍ਰਭੂ ਨੂੰ ਖੋਜਦਾ ਹੈ।

ਭਗਤਿ - ਪ੍ਰਭੂ ਦੀ ਬੰਦਗੀ ਕਰਨ ਨਾਲ (ਭਗਤ ਦੇ 'ਤ' ਨੂੰ 'ਿ' ਹੈ)
ਕਰਤ - ਸੰਸਕ੍ਰਿਤ ਦਾ ਸ਼ਬਦ ਹੈ ਜਿਸਦਾ ਅਰਥ ਹੈ ਟੋਆ, ਗਰਤ, ਚਿੱਕੜ
ਪਕਰਿ ਉਠਾਇਆ - ਪਕੜ ਕੇ ਉੱਪਰ ਉਠਾ ਲੈਣਾ
ਹੀਨੜੀ ਜਾਤਿ ਮੇਰੀ - ਮੇਰੀ ਜ਼ਾਤ ਨੀਵੀਂ ਹੈ
ਜਾਦਿਮ ਰਾਇਆ - ਤੂੰ ਪਾਰਬ੍ਰਹਮ ਕਰਤਾਰ ਹੈਂ
ਛੀਪੇ ਕੇ ਜਨਮਿ - ਛੀਬੇ ਦੇ ਘਰ ਜਨਮ ਹੋਣਾ, ਹੋਇਆ
ਕਾਹੇ - ਕਿਉਂ

ਕਮਲੀ – ਸੰ: ਦੀਵਾਨੀ, ਸਿਰੜੀ, ਦ੍ਰਿੜ੍ਹ ਵਿਸ਼ਵਾਸ ਕਰਨਾ

ਲੈ ਕਮਲੀ – ਦ੍ਰਿੜ੍ਹ ਵਿਸ਼ਵਾਸ ਕਰਕੇ ਚਲਣ ਵਾਲਾ

ਦੇਹੁਰੈ – ਦੇਹੁਰੇ ਦਾ ਬਹੁ ਬਚਨ

ਪਾਛੈ – ਜਿੱਧਰ ਕੋਈ ਪਿੱਠ ਕਰ ਲਵੇ

ਪਾਛੈ ਬੈਠਾ ਜਾਇ – ਪਿੱਠ ਕਰ ਕੇ ਬੈਠਣਾ (ਕਰਮਕਾਂਡਾਂ ਵਲ ਪਿੱਠ ਕਰਨੀ)

ਨਾਮਾ – ਇਥੇ ਨਾਮਦੇਵ ਜੀ ਦੇ ਨਾਮ ਤੋਂ ਨਹੀਂ ਭਾਵ ਲੈਣਾ; ਨਾਮ ਸਿਮਰਨ ਦੀ ਗੱਲ ਹੈ

**ਸ੍ਰੀ ਰਾਮ ਨਾਮਾ ਉਚਰੁ ਮਨਾ ॥**
**ਆਗੈ ਜਮ ਦਲੁ ਬਿਖਮੁ ਘਨਾ ॥੧॥ ਰਹਾਉ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੫੫*

**ਮਨ ਮਹਿ ਰਾਮ ਨਾਮਾ ਜਾਪਿ ॥**
**ਕਰਿ ਕਿਰਪਾ ਵਸਹੁ ਮੇਰੈ ਹਿਰਦੈ ਹੋਇ ਸਹਾਈ ਆਪਿ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੦੫*

**ਹਰਿ ਗਾਇ ਮੰਗਲੁ ਰਾਮ ਨਾਮਾ ਹਰਿ ਸੇਵ ਸੇਵਕ ਸੇਵਕੀ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੫੭੬*

ਸੋ ਅਨੇਕ ਹੀ ਪ੍ਰਮਾਣ ਹਨ। ਜ਼ਿਆਦਾ ਤਰ ਅਸੀਂ ਨਾਮਦੇਵ ਜੀ ਦੀ ਉਚਾਰਣ ਬਾਣੀ ਵਿੱਚ ਉਨ੍ਹਾਂ ਦੇ ਨਾਮ, ਅਤੇ ਸਿਮਰਨ ਰੂਪੀ ਨਾਮ ਤੋਂ ਭੁਲੇਖਾ ਖਾ ਜਾਂਦੇ ਹਾਂ। ਉਨ੍ਹਾਂ ਵਲੋਂ ਸਿਰਜੇ ਸਿਧਾਂਤ ਨੂੰ ਸਮਝਣ ਦੀ ਕੋਸ਼ਿਸ਼ ਕਰਨੀ ਹੈ।

ਭਗਤ – ਇਕ ਬਚਨ, ਇਕ ਭਗਤ

ਭਗਤ ਜਨਾਂ – ਜਦੋਂ ਭਗਤ ਦੇ ਨਾਲ ਸ਼ਬਦ 'ਜਨਾਂ' ਜੁੜ ਗਿਆ ਤਾਂ ਬਹੁ ਵਚਨ (ਇਥੇ ਭਗਤ ਜੀ ਸੰਮੂਹ ਬੰਦਗੀ ਕਰਨ ਵਾਲਿਆਂ ਦਾ ਜ਼ਿਕਰ ਕਰਦੇ ਹਨ)

ਦੇਹੁਰਾ – ਮੰਦਰ

ਭਗਤ ਜਨਾਂ ਕਉ ਦੇਹੁਰਾ – ਕਰਮਕਾਂਡੀ ਮੰਦਰ ਦੀ ਗੱਲ ਨਹੀਂ, ਭਗਤ ਜਨਾਂ ਦਾ ਦੇਹੁਰਾ ਮਨ-ਮੰਦਰ ਭਾਵ ਅੰਦਰ ਦੀ ਗੱਲ ਹੈ।

ਫਿਰੈ – ਬਦਲਾਉ ਆਉਣਾ, ਵੀਚਾਰਧਾਰਾ ਬਦਲ ਜਾਣੀ

**ਜਬ ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ ॥**
**ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੩੯*

ਬੜੇ ਸੌਖੇ ਸ਼ਬਦ ਹਨ, ਜੋ ਅਸੀਂ ਅੱਖਾਂ ਤੋਂ ਪਰੇ ਕਰ ਬੈਠੇ ਹਾਂ। ਵੀਚਾਰਧਾਰਾ ਦਾ ਬਦਲਣਾ ਹੀ ਦੇਹੁਰਾ ਫਿਰਨਾ ਹੈ, ਜਿਸ ਦੀ ਭਗਤ ਜੀ ਗੱਲ ਕਰ ਰਹੇ ਹਨ। ਜਿਸ ਤਰ੍ਹਾਂ ਕੋਈ ਬੰਦਾ ਕਿਸੇ ਹੋਰ ਬੰਦੇ ਬਾਰੇ ਆਪਣੇ ਵੀਚਾਰ ਬਦਲ ਲਵੇ, ਤਾਂ ਅਸੀਂ ਕਹਿ ਦਿੰਦਾ ਹਾਂ ਕਿ ਉਹ ਤਾਂ ਬਦਲ ਹੀ ਗਿਆ ਹੈ। ਮਾੜੀ ਤੋਂ ਚੰਗੀ ਅਤੇ ਚੰਗੀ ਤੋਂ ਮਾੜੀ ਵੀਚਾਰਧਾਰਾ ਵਿੱਚ ਬਦਲ ਜਾਣਾ ਹੀ ਫਿਰਨਾ ਹੈ।

ਅਰਥ – ਹੇ ਵਾਹਿਗੁਰੂ ਜਦੋਂ ਮੈਂ ਨਾਮਦੇਵ ਤੇਰੇ ਦੇਹੁਰੇ ਆਇਆ ਤਾਂ ਮੇਰੀ ਪ੍ਰਸੰਨਤਾ ਦੀ ਕੋਈ ਹੱਦ ਨਹੀਂ ਰਹੀ। ਮੇਰੀ ਜ਼ਾਤ ਹੀਨੜੀ ਹੈ ਅਤੇ ਤੂੰ ਜਾਦਿਮ ਰਾਇਆ, ਪਾਰਬ੍ਰਹਮ ਕਰਤਾਰ ਹੈਂ। ਤੂੰ ਇਹ ਪੁੱਛਿਆ ਹੀ ਨਹੀਂ ਕਿ ਤੇਰਾ ਛੀਬੇ ਦੇ ਘਰ ਦਾ ਜਨਮ ਹੈ, ਤੇ ਤੂੰ ਮੇਰੇ ਦਰ ਤੇ ਕਿਉਂ ਅਤੇ ਕੀ ਲੈਣ ਆਇਆ ਹੈਂ।

ਜਦੋਂ ਮੈਂ ਤੇਰੀ ਬੰਦਗੀ ਕੀਤੀ ਤਾਂ ਤੂੰ ਮੈਨੂੰ ਜ਼ਾਤ ਪਾਤ ਦੀ ਗਰਤ (ਖੱਡ) ਵਿੱਚੋਂ ਬਾਂਹ ਪਕਰਿ ਉਠਾ ਲਿਆ। ਜੋ ਵੀ ਕੋਈ ਤੇਰੇ ਤੇ ਦ੍ਰਿੜ੍ਹ ਵਿਸ਼ਵਾਸ ਕਰਕੇ ਚਲਦਾ ਹੈ, ਉਸ ਦੇ ਜੀਵਣ ਅੰਦਰ ਅਜਿਹਾ ਪਲਟਾ ਭਾਵ ਬਦਲਾਉ ਆ ਜਾਂਦਾ ਹੈ, ਅਤੇ ਉਹ ਕਰਮਕਾਂਡੀ ਮੰਦਰਾਂ ਵਲ ਪਿੱਠ ਕਰ ਬੈਠਦਾ ਹੈ। (ਉਹ ਕਰਮਕਾਂਡੀ ਮੰਦਰ ਹੀ ਹਨ ਜਿੱਥੇ ਜ਼ਾਤ-ਪਾਤ ਵੇਖੀ ਜਾਂਦੀ ਹੈ)

**ਨੋਟ** – ਪ੍ਰਭੂ ਦੀ ਬੰਦਗੀ ਕਰਨ ਵਾਲੇ ਅਜਿਹੇ ਮੰਦਰਾਂ ਵਲ ਪਿੱਠ ਕਰ ਬੈਠਦੇ ਹਨ ਅਤੇ ਪ੍ਰੇਰਦੇ ਹਨ, ਕਿ ਅਜਿਹੇ ਮੰਦਰਾਂ ਅੰਦਰ ਜਾਣਾ ਹੀ ਨਹੀਂ ਚਾਹੀਦਾ।)

ਨਾਮਦੇਵ ਜੀ ਦਾ ਇਹ ਦ੍ਰਿੜ੍ਹ ਵਿਸ਼ਵਾਸ ਹੈ ਕਿ ਜਿਉਂ ਜਿਉਂ ਬੰਦਗੀ ਕਰਨ ਵਾਲੇ ਪੁਰਖ ਹਰੀ ਦਾ ਨਾਮ ਸਿਮਰਨ ਕਰਦੇ ਹਨ, ਉਨ੍ਹਾਂ ਦੀ ਮਨ ਰੂਪੀ ਵੀਚਾਰਧਾਰਾ 'ਫਿਰੈ' ਭਾਵ ਬਦਲ ਜਾਂਦੀ ਹੈ। ਵਾਹਿਗੁਰੂ ਦੇ ਸਿਮਰਨ ਦੀ ਬਖ਼ਸ਼ਿਸ਼ ਨਾਲ ਉਹ ਆਪਣੇ ਆਪ ਨੂੰ ਕਰਮਕਾਂਡਾਂ ਵਲੋਂ ਮੋੜ, ਤੇਰੇ ਦਰ ਨਾਲ ਜੁੜ ਜਾਂਦੇ ਹਨ।

**ਜਿਥੈ ਲੇਖਾ ਮੰਗੀਐ ਤਿਥੈ ਦੇਹ ਜਾਤਿ ਨ ਜਾਇ ॥**
**ਸਾਚਿ ਰਤੇ ਸੇ ਉਬਰੇ ਦੁਖੀਏ ਦੂਜੈ ਭਾਇ ॥੬॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੪੬*

ਨੋਟ – ਸੋ ਪ੍ਰਭੂ ਦੇ ਦਰ ਤੇ ਜ਼ਾਤਿ-ਪਾਤਿ ਨਹੀਂ ਜਾਣੀ ਜਾਂਦੀ ਅਤੇ ਨਾਂ ਹੀ ਉਥੇ ਦੇਹ (ਸਰੀਰ) ਜਾਂਦੀ ਹੈ। ਸ਼ਬਦ ਰਾਹੀਂ ਉਸ ਸੱਚੇ ਦੇ ਦਰ ਸੁਰਤ ਜੋੜਿ ਕੇ ਪਹੁੰਚਿਆ ਜਾ ਸਕਦਾ ਹੈ। ਜੋ ਸੱਚੇ ਦੇ ਰੰਗ ਵਿੱਚ ਰੰਗੇ ਜਾਂਦੇ ਹਨ, ਉਹ ਕਰਮਕਾਂਡਾਂ ਤੋਂ ਉੱਪਰ ਉੱਠ ਜਾਂਦੇ ਹਨ। ਸੋ, ਸਪਸ਼ਟ ਹੈ ਕਿ ਗੁਰਮਤਿ ਸਿਧਾਂਤ ਅਨੁਸਾਰ ਉਸ ਸੱਚੇ ਦੇ ਦਰ ਤਨ ਕਰਕੇ ਨਹੀਂ ਜਾਇਆ ਜਾ ਸਕਦਾ, ਪਰ ਜਿਉਂਦੇ ਜੀ ਮਨ ਕਰਕੇ ਜਾਇਆ ਜਾ ਸਕਦਾ ਹੈ। ਸੋ ਨਾਮਦੇਵ ਜੀ ਤਨ ਕਰਕੇ ਕਿਸੇ ਕਰਮਕਾਂਡੀ ਮੰਦਰ ਨਹੀਂ ਗਏ ਸਗੋਂ ਮਨ ਕਰਕੇ ਗੁਰਮਤਿ ਸਿਧਾਂਤ ਵਾਲੇ ਮੰਦਰ ਗਏ ਸਨ, ਭਾਵ ਸੱਚ ਨੂੰ ਉਨ੍ਹਾਂ ਪਛਾਣਿਆ

ਹੈ। ਏਥੋਂ ਇਹ ਸਪਸ਼ਟ ਹੁੰਦਾ ਹੈ ਕਿ ਭਗਤ ਜਨਾਂ ਦਾ ਦੇਹੁਰਾ ਅਤੇ ਪ੍ਰਭੂ ਦਾ ਦਵਾਰਾ ਹੋਰ ਹੈ, ਜਿਸ ਦੁਆਰੇ ਸ਼ਬਦ ਰੂਪ ਆਤਮਿਕ ਗਿਆਨ ਰਾਹੀਂ ਸੁਰਤ ਜੋੜ ਕੇ ਜਾਇਆ ਜਾ ਸਕਦਾ ਹੈ।

**ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ ॥**
**ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੭੩੩*

**ਗੁਰ ਪਰਸਾਦੀ ਜਾਨਿਆ ॥**
**ਜਨੁ ਨਾਮਾ ਸਹਜ ਸਮਾਨਿਆ ॥੪॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੫੬*

## ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ

**ਮੋ ਕਉ ਤੂੰ ਨ ਬਿਸਾਰਿ ਤੂ ਨ ਬਿਸਾਰਿ ॥**
**ਤੂ ਨ ਬਿਸਾਰੇ ਰਾਮਈਆ ॥੧॥ ਰਹਾਉ ॥**
**ਆਲਾਵੰਤੀ ਇਹੁ ਭ੍ਰਮੁ ਜੋ ਹੈ ਮੁਝ ਊਪਰਿ ਸਭ ਕੋਪਿਲਾ ॥**
**ਸੂਦੁ ਸੂਦੁ ਕਰਿ ਮਾਰਿ ਉਠਾਇਓ ਕਹਾ ਕਰਉ ਬਾਪ ਬੀਠੁਲਾ ॥੧॥**
**ਮੂਏ ਹੂਏ ਜਉ ਮੁਕਤਿ ਦੇਹੁਗੇ ਮੁਕਤਿ ਨ ਜਾਨੈ ਕੋਇਲਾ ॥**
**ਏ ਪੰਡੀਆ ਮੋ ਕਉ ਢੇਢ ਕਹਤ ਤੇਰੀ ਪੈਜ ਪਿਛੰਉਡੀ ਹੋਇਲਾ ॥੨॥**
**ਤੂ ਜੁ ਦਇਆਲੁ ਕ੍ਰਿਪਾਲੁ ਕਹੀਅਤੁ ਹੈਂ ਅਤਿਭੁਜ ਭਇਓ ਅਪਾਰਲਾ ॥**
**ਫੇਰਿ ਦੀਆ ਦੇਹੁਰਾ ਨਾਮੇ ਕਉ ਪੰਡੀਅਨ ਕਉ ਪਿਛਵਾਰਲਾ ॥੩॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੯੨*

ਮੁਆਫ਼ ਕਰਨਾ, ਜਦੋਂ ਇਸ ਸਬਦ ਦੀ ਵੀ ਪ੍ਰਚਲਤ ਵਿਆਖਿਆ ਪੜ੍ਹਦੇ ਹਾਂ ਤਾਂ ਇੰਜ ਮਹਿਸੂਸ ਹੁੰਦਾ ਹੈ ਜਿਵੇਂ ਕੋਈ ਜੀਵਨ ਪੱਖ ਤੋਂ ਹਾਰਿਆ ਹੋਇਆ ਮਨੁੱਖ ਪ੍ਰਭੂ ਨੂੰ ਮਿਹਣੇ ਮਾਰ ਰਿਹਾ ਹੋਵੇ। ਅਜਿਹੀ ਵਿਆਖਿਆ ਗੁਰਮਤਿ ਵੀਚਾਰਧਾਰਾ ਤੋਂ ਸਾਨੂੰ ਦੂਜੇ ਪਾਸੇ ਮੋੜ ਕਰਮਕਾਂਡੀ ਦਲ-ਦਲ ਵਲ ਧਕੇਲਦੀ ਹੈ, ਜੋ ਕਿ ਗੁਰਮਤਿ ਸਿਧਾਂਤ ਨਾਲ ਨਿਆਏ ਨਹੀਂ ਹੈ।

ਇਸ ਸ਼ਬਦ ਅੰਦਰ ਨਾਮਦੇਵ ਜੀ ਨੇ, ਕਰਮਕਾਂਡੀ ਲੋਕਾਂ ਵਲੋਂ ਮਰਨ ਤੋਂ ਬਾਅਦ ਮੁਕਤੀ ਦਾ ਜੋ ਕਰਮਕਾਂਡੀ ਸਿਧਾਂਤ ਪਰਚਾਰਿਆ ਜਾਂਦਾ ਹੈ, ਕਿ ਅਖੌਤੀ ਉੱਚੀ ਕੁੱਲ ਵਾਲਿਆਂ ਨੂੰ ਹੀ ਪ੍ਰਭੂ ਦੇ ਦਰ ਪ੍ਰਵਾਣ ਕੀਤਾ ਜਾਂਦਾ ਹੈ, ਅਤੇ ਨੀਵੀ ਜ਼ਾਤਿ

ਵਾਲਿਆਂ ਨੂੰ ਪ੍ਰਭੂ ਦੇ ਦਰ ਤੋਂ ਸ਼ੂਦਰ ਕਹਿ ਕੇ ਮਾਰਿ ਕੇ ਉਠਾ ਦਿੱਤੇ ਜਾਣ ਵਾਲਾ ਜੋ ਭਰਮ ਹੈ, ਉਸ ਦਾ ਖੰਡਣ ਕੀਤਾ ਹੈ। ਕਰਮਕਾਂਡੀ ਲੋਕ ਆਪਣੇ ਆਪ ਨੂੰ ਹੀ ਮੁਕਤੀ ਦਾਤੇ ਸਮਝਦੇ ਹਨ।

**ਪਦ ਅਰਥ**

ਮੋ ਕਉ – ਮੈਨੂੰ

ਬਿਸਾਰਿ – ਵਿਸਾਰਨਾ, ਭੁਲਣਾ

ਰਾਮਈਆ – ਰਮਿਆ ਹੋਇਆ, ਵਾਹਿਗੁਰੂ, ਕਰਤਾਰ

ਆਲਾਵੰਤੀ – ਉੱਚੀ ਕੁਲ, ਭਾਵ ਅਖੌਤੀ ਉੱਚੀ ਕੁੱਲ

ਭਰਮ – ਫੋਕਾ ਗਿਆਨ

ਸਭ – ਤਮਾਮ

ਕੋਪਿਲਾ – ਬੁਲਬੁਲਾ (ਇਹ ਫ਼ਾਰਸੀ ਦਾ ਸ਼ਬਦ ਹੈ, ਪੰਜਾਬੀ ਫ਼ਾਰਸੀ ਕੋਸ਼ ਵਿੱਚ ਇਸਦਾ ਅਰਥ ਬੁਲਬੁਲਾ ਹੈ)

ਬੁਲਬੁਲਾ – ਪਾਣੀ ਦਾ ਬੁਲਬੁਲਾ, ਨਾਂ ਰਹਿਣ ਵਾਲਾ ਭਰਮ

ਸੂਦੁ – ਸ਼ੂਦਰ

ਮਾਰਿ ਉਠਾਇਓ – ਮਾਰ ਕਰਕੇ ਉਠਾ ਦਿੱਤੇ ਜਾਣਾ

ਕਰਉ – ਇਹ ਸ਼ਬਦ ਵੀ ਫ਼ਾਰਸੀ ਦੇ ਸ਼ਬਦ ਕਰਉਫਰ ਦਾ ਸੰਖੇਪ ਹੈ ਜਿਸਦਾ ਅਰਥ ਹੈ ਸ਼ਾਨੋ ਸੌਕਤ, ਠਾਠ ਬਾਠ, ਭਾਵ ਸਤਕਾਰੇ ਜਾਣਾ

ਜਉ – ਅਗਰ, ਜੇ

ਏ ਪੰਡੀਏ – ਕਰਮਕਾਂਡੀ ਲੋਕ

ਢੇਢ – ਮੂਰਖ, ਪਸੂ ਬਿਰਤੀ ਰੱਖਣ ਵਾਲੇ ਅਗਿਆਨੀ ਲੋਕ

ਪੈਜ – ਕਿਰਪਾ

ਪਿਛਾਉਡੀ – ਮਰਨ ਤੋਂ ਬਾਅਦ, ਮਰਨ ਤੋਂ ਪਿਛੋ

**ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੨*

ਫੇਰਿ ਦੀਆ – ਵਾਹਿਗੁਰੂ ਦੀ ਬਖਸ਼ਿਸ਼ ਨਾਲ ਮਨ ਦੀ ਵਿਚਾਰਧਾਰਾ ਬਦਲ ਜਾਣੀ, ਫਿਰ ਜਾਣੀ, ਮੁੜ ਜਾਣੀ

ਦੇਹੁਰਾ – ਮਨ ਰੂਪੀ ਮੰਦਰ

ਜੁ – ਅਗਰ, ਜੇ

ਦਇਆਲੁ – ਸਾਰੇ ਸੁਖ ਦੇਣ ਵਾਲਾ

**ਪ੍ਰਭ ਸਰਬ ਸੂਖ ਦਇਆਲਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੭੪*

ਕ੍ਰਿਪਾਲੂ –

**ਤੂ ਦਇਆਲੁ ਕਿਰਪਾਲੁ ਪ੍ਰਭੁ ਸੋਈ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੦*

ਕਹੀਅਤ – ਕਹਿਆ ਜਾਂਦਾ ਹੈ, ਜਾਣਿਆ ਜਾਂਦਾ ਹੈ

ਭਇਓ – ਹੋਣਾ, ਹੋਇਆ

ਪਿਛਵਾਰਲਾ – ਮਰਨ ਤੋਂ ਬਾਅਦ ਮੁਕਤੀ ਜੋ ਪੰਡੀਆ ਦੀ ਸੋਚ ਹੈ

ਅਤਿ – ਨਿਰੰਤਰ, ਬਿਨਾਂ ਅੰਤਰ, ਭਾਵ ਬਗ਼ੈਰ ਕਿਸੇ ਭੇਦ ਭਾਵ ਦੇ

ਭੁਜ – ਹੱਥ, ਅਕਾਲ ਪੁਰਖ ਦਾ ਬਖਸ਼ਿਸ਼ ਰੂਪੀ ਹੱਥ

ਪੰਡੀ – ਪੰਡੀਆ ਦਾ ਸੰਖੇਪ ਹੈ

ਅਨ – ਕਿਰਪਾ ਭਾਵ ਬੋਧਕ ਕਰਦਾ ਹੈ (ਭਾਈ ਕਾਨ੍ਹ ਸਿੰਘ ਨਾਭਾ ਅਨੁਸਾਰ 'ਅਨ' ਜਦੋਂ ਕਿਸੇ ਸ਼ਬਦ ਪਿੱਛੇ ਲੱਗਦਾ ਹੈ ਤਾਂ ਕ੍ਰਿਪਾ ਦਾ ਭਾਵ ਬੋਧਨ ਕਰਦਾ ਹੈ)

ਬਾਪ ਬੀਠੁਲ – ਪ੍ਰਭੂ, ਪਿਤਾ ਸਵਾਮੀ

ਕਹਾ – ਫ਼ਾਰਸੀ ਦੇ ਸ਼ਬਦ ਕਹਾਹ ਦਾ ਸੰਖੇਪ ਹੈ, ਜਿਸਦਾ ਅਰਥ ਹੈ ਡੰਡ, ਰੌਲਾ, ਭਾਵ ਨਿਰਅਧਾਰਤ ਗੱਲਾਂ ਕਰਨੀਆਂ, ਭਾਵ ਨਿਕੰਮੀ ਹੁੱਜਤ

**ਅਰਥ**

ਹੇ ਵਾਹਿਗੁਰੂ ਮੈਨੂੰ ਤੂੰ ਨਾਂਹ ਵਿਸਰੇਂ। ਤੇਰੀ ਯਾਦ ਮੇਰੇ ਹਿਰਦੇ ਵਿੱਚ ਟਿਕੀ ਰਹੇ ਅਤੇ, ਤੂੰ ਮੈਨੂੰ ਨਾਂਹ ਬਿਸਾਰੀਂ। ਆਪਣੀ ਬਖਸ਼ਿਸ਼ ਦਾ ਹੱਥ ਹਮੇਸ਼ਾ ਮੇਰੇ ਉੱਪਰ ਰੱਖੀਂ (ਦੋ ਅੰਗੀ ਪ੍ਰੀਤ ਦਾ ਵਰਨਣ ਹੈ)।

**ਚਰਨ ਸਰਨਿ ਗੁਰ ਏਕ ਪੈਡਾ ਜਾਇ ਚਲ**
**ਸਤਿਗੁਰ ਕੋਟਿ ਪੈਡਾ ਆਗੇ ਹੋਇ ਲੇਤ ਹੈ ॥**

*ਭਾਈ ਗੁਰਦਾਸ, ਕਬਿਤ ੧੧੧*

ਕਰਮਕਾਂਡੀਆ ਦਾ ਇਹ ਮਿਥ-ਗਿਆਨ ਰੂਪੀ ਭਰਮ, ਨਿਕੰਮੀ ਹੁੱਜਤ ਅਤੇ ਨਿਰਅਧਾਰਤ ਸੋਚ ਹੈ ਕਿ ਉੱਚੀ ਕੁੱਲ ਵਾਲੇ ਹੀ ਪ੍ਰਭੂ ਪਿਤਾ ਦੇ ਦਰ ਤੇ ਸਤਿਕਾਰੇ ਜਾਂਦੇ ਹਨ, ਅਤੇ ਨੀਵੀਂ ਜ਼ਾਤ ਵਾਲਿਆਂ ਨੂੰ ਪ੍ਰਭੂ ਦੇ ਦਰ ਤੋਂ ਸ਼ੂਦਰ ਸ਼ੂਦਰ ਕਹਿਕੇ ਮਾਰਿ ਮਾਰਿ ਕੇ ਉਠਾ ਦਿੱਤਾ ਜਾਂਦਾ ਹੈ। ਮੇਰੇ ਲਈ ਇਹ ਮਿਥ-ਗਿਆਨ ਰੂਪੀ ਭਰਮ ਪਾਣੀ ਦੇ ਬੁਲਬੁਲੇ ਵਾਂਗ ਨਾਂਹ ਰਹਿਣ ਵਾਲਾ ਭਰਮ ਹੈ ਜੋ ਰਮੇ ਹੋਇ ਪ੍ਰਭੂ ਨੇ ਖ਼ਤਮ ਕਰ ਦਿੱਤਾ ਹੈ।

ਮੂਰਖ ਪੰਡੀਆ ਮੈਨੂੰ ਇਹ ਕਹਿੰਦਾ ਹੈ ਕਿ ਤੇਰੇ ਤੇ ਕ੍ਰਿਪਾ ਮਰਨ ਤੋਂ ਬਾਅਦ ਹੋਣੀ ਹੈ, ਮੁਕਤੀ ਮਰਨ ਤੋਂ ਬਾਅਦ ਹੀ ਮਿਲਣੀ ਹੈ, ਅਤੇ ਮਿਲਣੀ ਵੀ ਸਿਰਫ਼ ਉੱਚੀ ਕੁੱਲ ਵਾਲਿਆਂ ਨੂੰ ਹੀ ਹੈ। ਹੋਰ ਤਾਂ ਹੋਰ, ਮੁਕਤੀ-ਦਾਤਾ ਵੀ ਕਰਮਕਾਂਡੀ ਪੰਡੀਆ ਆਪਣੇ ਆਪ ਨੂੰ ਹੀ ਸਮਝਦਾ ਹੈ, ਜਦ ਕਿ ਸੱਚ ਇਹ ਹੈ ਕਿ ਮੁਕਤੀ ਦੇਣ ਵਾਲਾ ਕ੍ਰਿਪਾਲੂ, ਮਿਹਰ ਕਰਨ ਵਾਲਾ ਪ੍ਰਭੂ, ਤੂੰ ਆਪ ਹੀ ਹੈਂ, ਅਤੇ ਤੇਰੀ ਕ੍ਰਿਪਾ ਰੂਪੀ ਬਖ਼ਸ਼ਿਸ਼ ਦਾ ਹੱਥ, ਨਿਰੰਤਰ ਬਗ਼ੈਰ ਕਿਸੇ ਰੰਗ ਨਸਲ ਦੇ ਭੇਦ ਭਾਵ ਤੋਂ, ਹਰੇਕ ਤੇ ਹੈ ਜੋ ਤੇਰੀ ਸ਼ਰਣ ਅਉਂਦਾ ਹੈ।

ਨਾਮਦੇਵ ਦਾ ਮਨ ਰੂਪ, ਦੇਹੁਰਾ ਤੂੰ ਆਪਣੀ ਅਪਾਰ ਬਖ਼ਸ਼ਿਸ਼ ਨਾਲ ਪੰਡੀਏ ਦੀ ਛਲ ਰੂਪੀ, ਮੁਕਤੀ ਕਿਰਪਾ,ਵਲੋਂ ਫੇਰਿ ਲਿਆ ਹੈ। ਨਾਮਦੇਵ ਦੀ ਛਲ ਰੂਪੀ ਮੁਕਤੀ ਵਲ ਪਿੱਠ ਹੈ ,ਭਾਵ ਪਾਂਡਾ ਮੁਕਤੀ ਦੇਣ ਵਾਲਾ ਨਹੀਂ। ਕੇਵਲ ਉੱਚੀ ਕੁੱਲ ਵਾਲੇ ਹੋਣ ਕਰਕੇ ਉਸ ਵਾਹਿਗੁਰੂ ਦੇ ਦਰ ਤੇ ਸਤਿਕਾਰੇ ਨਹੀਂ ਜਾਂਦੇ।

**ਦਰਗਹ ਮਾਣੁ ਨਿਮਾਣਿਆ ਸਾਧਸੰਗਤਿ ਸਤਿਗੁਰ ਸਰਣਾਈ॥**

*ਭਾਈ ਗੁਰਦਾਸ, ਵਾਰ ੨੫*

ਤੇਰੇ ਦਰ ਤੇ ਨਿਮਾਣਿਆਂ ਨੂੰ ਮਾਣ ਮਿਲਦਾ ਹੈ ਜੋ ਤੇਰੀ ਬੰਦਗੀ ਕਰਦੇ ਹਨ।

**ਜਿਥੈ ਲੇਖਾ ਮੰਗੀਐ ਤਿਥੈ ਦੇਹ ਜਾਤਿ ਨ ਜਾਇ ॥**
**ਸਾਚਿ ਰਤੇ ਸੇ ਉਬਰੇ ਦੁਖੀਏ ਦੂਜੈ ਭਾਇ ॥੬॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੪੬*

# ਪਾੜ ਪੜੋਸਣਿ ਪੂਛਿ ਲੇ ਨਾਮਾ

**ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥**
**ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੫੭*

**ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ ॥**
**ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੭੪*

ਪਿਛਲੇ ਸ਼ਬਦ ਦੀ ਵਿਆਖਿਆ ਵਾਂਗ ਹੀ 'ਪਾੜ ਪੜੋਸਣਿ' ਵਾਲੇ ਸ਼ਬਦ ਦੀ ਵਿਆਖਿਆ ਵਿਚਾਰਦੇ ਹਾਂ। ਇਸ ਸ਼ਬਦ ਨਾਲ ਵੀ ਇਕ ਮਨਘੜਤ ਕਹਾਣੀ ਜੋੜੀ ਜਾਂਦੀ ਹੈ। ਇਸ ਕਹਾਣੀ ਦਾ ਗੁਰਮਤਿ ਸਿਧਾਂਤ ਮੋਹਰੇ ਕੋਈ ਅਧਾਰ ਨਹੀਂ ਹੈ। ਜਦੋਂ ਇਸ ਸ਼ਬਦ ਦੀਆਂ ਅਖੀਰਲੀਆਂ ਪੰਗਤੀਆਂ ਦੀ ਵਿਆਖਿਆ ਪੜ੍ਹੀਦੀ ਹੈ ਕਿ ਨਾਮਦੇਵ ਜੀ ਦੀ ਛੰਨ ਉਸ ਤਰਖਾਣ ਨੇ ਬੰਨ੍ਹੀ ਹੈ, ਜਿਸਨੇ ਧਰੂ ਨੂੰ ਅਟੱਲ ਪਦਵੀ ਦਿੱਤੀ ਅਤੇ ਸਮੁੰਦਰ ਉੱਤੇ ਪੁਲ ਬੰਨ੍ਹਿਆ; ਨਾਮਦੇਵ ਦੇ ਉਸ 'ਤਰਖਾਣ' ਨੇ ਲੰਕਾ ਤੋਂ ਸੀਤਾ ਮੋੜ ਕੇ ਲਿਆਂਦੀ। ਨਾਮਦੇਵ ਦੇ ਉਸੇ ਹੀ 'ਤਰਖਾਣ' ਨੇ ਭਭੀਖਣ ਨੂੰ ਲੰਕਾ ਦਾ ਮਾਲਕ ਬਣਾ ਦਿੱਤਾ ਤਾਂ ਇਸ ਮਨਘੜਤ ਕਹਾਣੀ ਦਾ ਨਾਮਦੇਵ ਜੀ ਦੀਆਂ ਇਹ ਉਚਾਰਨ ਕੀਤੀਆਂ ਪੰਗਤੀਆਂ, ਇਸ ਕਹਾਣੀ ਨੂੰ ਮੂਲੋਂ ਹੀ ਰੱਦ ਕਰ ਦਿੰਦੀਆਂ ਹਨ।

**ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ ॥**
**ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੭੪*

ਇਥੇ ਹਿੱਕ ਥਾਪੜ ਕੇ ਨਾਮਦੇਵ ਜੀ ਕਹਿ ਰਹੇ ਹਨ ਕਿ ਸੀਤਾ ਨੂੰ ਮੋੜਕੇ ਲਿਆਉਣ ਵਾਲਾ ਇਹ ਰਾਮਚੰਦ ਪਾਂਡੇ ਦਾ ਹੀ ਹੈ, ਮੇਰਾ ਨਹੀਂ। ਇਹ ਹਾਸੋ-ਹੀਣੀ ਗੱਲ ਬਣਦੀ ਹੈ, ਕਿ ਭਗਤ ਜੀ ਉਸ ਪਾਂਡੇ ਦੇ ਰਾਮ ਚੰਦਰ ਨੂੰ ਆਪਣਾ ਸਵਾਮੀ ਮੰਨ ਲੈਣ, ਅਜਿਹਾ ਹਰਗਿਜ਼ ਨਹੀਂ ਹੋ ਸਕਦਾ। ਇਸ ਕਰਕੇ ਕਿਸੇ ਨੇ ਵੀ ਨਾਮਦੇਵ ਜੀ ਲਈ ਕੱਖਾਂ ਵਾਲੀ ਛੰਨ ਰਾਤੋ-ਰਾਤ ਨਹੀਂ ਬਣਾਈ। ਗੁਰਬਾਣੀ ਦਾ ਸਿਧਾਂਤ ਛੋਟੇ ਪੱਧਰ ਦਾ ਨਹੀਂ ਹੈ, ਜਿਸ ਤਰ੍ਹਾਂ ਦਾ ਅਸੀਂ ਬਣਾ ਦਿੱਤਾ।

ਗੁਰਬਾਣੀ ਅੰਦਰ ਮਾਇਆ ਦੀ ਤਰਜ਼ੇ-ਜ਼ਿੰਦਗੀ ਦੀਆਂ ਹੱਡ ਬੀਤੀਆਂ ਜਾਂ ਜੱਗ ਬੀਤੀਆਂ ਨਹੀਂ ਹਨ। ਇਸ ਵਿੱਚ ਤਾਂ ਸੱਚ ਦੀ ਗੱਲ ਹੈ: -

**ਆਦਿ ਸਚੁ ਜੁਗਾਦਿ ਸਚੁ ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧*

ਬਾਣੀ ਸੱਚੇ ਦੇ ਸੱਚ ਨਾਲ ਜੁੜਨ ਦੀ ਪ੍ਰੇਰਨਾ ਕਰਦੀ ਹੈ ਅਤੇ ਜੋ ਕਰਮਕਾਂਡੀ ਕਹਾਣੀਆਂ ਵਾਹਿਗੁਰੂ ਦੇ ਸੱਚ ਤੋਂ ਦੂਰ ਕਰਦੀਆਂ ਹੋਣ, ਉਨ੍ਹਾਂ ਦਾ ਖੰਡਨ ਕਰਦੀ ਹੈ। ਇਸ ਕਰਕੇ, ਧਰੂ ਨੂੰ ਅਟੱਲ ਪਦਵੀ ਦੇਣ ਵਾਲਾ ਰਾਮ, ਸੀਤਾ ਨੂੰ ਮੋੜ ਕੇ ਲਿਆਉਣ ਵਾਲਾ ਨਹੀਂ ਹੈ। ਧਰੂ ਭਗਤ ਜੀ ਬਹੁਤ ਪਹਿਲਾਂ ਹੋਏ ਅਤੇ ਗੁਰਮਤਿ ਸਿਧਾਂਤ ਅਨੁਸਾਰ ਉਹ ਪ੍ਰਭੂ ਦੇ ਪੁਜਾਰੀ ਸਨ। ਧਰੂ ਨੂੰ ਅਟਲ ਪਦਵੀ ਦੇਣ ਵਾਲਾ ਤਾਂ ਰਮਿਆ ਹੋਇਆ ਰਾਮ ਭਾਵ ਸਰਬ-ਵਿਆਪਕ ਕਰਤਾਰ ਹੈ।

ਕਈਆਂ ਸੱਜਣਾਂ ਦਾ ਵੀਚਾਰ ਹੈ ਕਿ "ਪਾਂਡੇ ਤੁਮਰਾ ਰਾਮਚੰਦੁ" ਵਾਲੇ ਸ਼ਬਦ ਅੰਦਰ ਨਾਮਦੇਵ ਜੀ ਨੇ ਕਿਸੇ ਦੇ ਧਾਰਮਿਕ ਜਜ਼ਬੇ ਨੂੰ ਸੱਟ ਮਾਰੀ ਹੈ, ਅਤੇ ਇਹ ਕਹਿੰਦੇ ਹਨ ਕਿ ਕਿਸੇ ਦੇ ਧਾਰਮਿਕ ਜਜ਼ਬੇ ਨੂੰ ਠੋਕਰ ਮਾਰਨਾ ਧਰਮ ਦਾ ਮਾਰਗ ਨਹੀਂ ਹੋ ਸਕਦਾ। ਪਰ, ਸੱਚ ਨੂੰ ਸੱਚ ਅਤੇ ਝੂਠ ਨੂੰ ਝੂਠ ਕਹਿਣਾ ਹੀ ਤਾਂ ਅਸਲ ਧਰਮ ਦਾ ਮਾਰਗ ਹੈ। ਇਹ ਕਹਿਣਾ ਕਿ ਨਾਮਦੇਵ ਜੀ ਨੇ ਕਿਸੇ ਦੇ ਧਾਰਮਿਕ ਜਜ਼ਬੇ ਨੂੰ ਸੱਟ ਮਾਰੀ ਹੈ, ਇਹ ਗੱਲ ਸੱਚ ਨਹੀਂ ਹੈ, ਕਿਉਂਕਿ ਨਾਮਦੇਵ ਜੀ ਨੇ ਤਾਂ ਝੂਠ ਨਾਲੋਂ ਨਾਤਾ ਤੋੜ ਕੇ ਸੱਚ ਨਾਲ ਜੋੜਨ ਦੀ ਪ੍ਰਰੇਨਾ ਕੀਤੀ ਹੈ।

**ਪੜਿ ਪੁਸਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥**
**ਮੁਖਿ ਝੂਠ ਬਿਭੂਖਣ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥**
**ਗਲਿ ਮਾਲਾ ਤਿਲਕੁ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੭੦*

ਕੀ ਇਹ ਉੱਪਰਲਾ ਸ਼ਬਦ ਗੁਰੂ ਜੀ ਨੇ ਕਿਸੇ ਦੇ ਰਾਮ ਦਾ ਮਖੌਲ ਉਡਾਉਣ ਲਈ ਅਤੇ ਧਾਰਮਿਕ ਜਜ਼ਬੇ ਨੂੰ ਸੱਟ ਮਾਰਨ ਲਈ ਉਚਾਰਿਆ ਹੈ, ਜਾਂ ਧਰਮ ਦੇ ਨਾਂਅ ਤੇ ਹੋ ਰਹੇ ਕਰਮਕਾਂਡਾਂ ਤੋਂ ਜਾਣੂ ਕਰਵਾਇਆ ਹੈ? ਇਹ ਸ਼ਬਦ ਤਾਂ ਕਰਮਕਾਂਡਾਂ ਵਿੱਚੋਂ ਨਿੱਕਲ ਕੇ ਸੱਚ ਨਾਲ ਜੁੜਨ ਦੀ ਪ੍ਰੇਰਨਾ ਕਰਦਾ ਹੈ।

ਕੀ ਝੂਠ ਬੋਲਣਾ, ਸਿਲ ਨੂੰ ਪੂਜਣਾ, ਬਗਲੇ ਵਾਂਗ ਸਮਾਧੀ ਲਾਉਣੀ ਕੋਈ ਧਾਰਮਿਕ ਜਜ਼ਬਾ ਹੈ? ਜੇਕਰ ਇਹ ਧਾਰਮਿਕ ਜਜ਼ਬਾ ਹੈ ਤਾਂ ਫਿਰ ਅਜਿਹੇ ਜਜ਼ਬੇ ਦੀ ਹੀ ਪ੍ਰੋੜ੍ਹਤਾ ਹੁੰਦੀ, ਗੁਰਬਾਣੀ ਅੰਦਰ। ਸੋ ਅਸੀਂ ਅਸਲੀਅਤ ਤੋਂ ਮੁਨਕਰ ਨਾਂ ਹੋਈਏ।

**ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥**
**ਕਹੁ ਨਾਨਕ ਨਿਹਚਉ ਧਿਆਵੈ ॥ ਵਿਣੁ ਸਤਿਗੁਰ ਵਾਟ ਨ ਪਾਵੈ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੭੦*

ਫੋਕੇ ਕਰਮਕਾਂਡਾਂ ਵਲੋਂ ਮੋੜ ਕੇ, ਸੱਚ ਨਾਲ ਜੁੜਨ ਅਤੇ ਜੋੜਨ ਦੀ ਗੁਰਬਾਣੀ ਅੰਦਰ ਪ੍ਰੇਰਨਾ ਹੀ ਗੁਰੂ ਪਾਤਸ਼ਾਹ ਅਤੇ ਭਗਤ ਜਨਾਂ ਨੇ ਕੀਤੀ ਹੈ। ਕਿਸੇ ਦੇ ਧਾਰਮਿਕ ਜਜ਼ਬੇ ਦਾ ਮਖੌਲ ਨਹੀਂ ਹੈ। ਸੱਚ ਨੂੰ ਝੂਠ ਕਹਿਣਾ ਮਜ਼ਾਕ ਜਾਂ ਠੇਸ ਹੋ ਸਕਦਾ ਹੈ, ਪਰ ਝੂਠ ਨੂੰ ਝੂਠ ਕਹਿਣਾ ਕਿਸੇ ਦੇ ਜਜ਼ਬੇ ਨੂੰ ਠੇਸ ਨਹੀਂ ਹੈ। ਅਸਲ ਗੱਲ ਤਾਂ ਇਹ ਹੈ ਕਿ ਕਿਸੇ ਗ਼ਲਤ ਰਸਤੇ ਤੁਰੇ ਮਨੁੱਖ ਨੂੰ ਸਹੀ ਰਸਤਾ ਦੱਸਣਾ ਕਿਸੇ ਦੇ ਜਜ਼ਬੇ ਨਾਲ ਮਖੌਲ ਨਹੀਂ ਹੈ, ਸਗੋਂ ਅਸਲ ਧਰਮ ਦਾ ਮਾਰਗ ਹੈ, ਅਤੇ ਇਸੇ ਉਦੇਸ਼ ਨਾਲ ਹੀ ਗੁਰਬਾਣੀ ਰਚਣਹਾਰਿਆਂ ਨੇ ਗੁਰਬਾਣੀ ਰਚੀ ਹੈ। ਕਿਸੇ ਨੂੰ ਉੱਚਾ ਨੀਵਾਂ ਦਿਖਾਉਣ ਦੇ ਉਦੇਸ਼ ਨਾਲ ਨਹੀਂ। ਕੇਵਲ ਤੇ ਕੇਵਲ ਉੱਚੇ ਨੂੰ ਹੀ ਉੱਚਾ ਦਰਸਾਇਆ ਹੈ; ਜਿਸਦੇ ਬਰਾਬਰ ਹੋਰ ਕੋਈ, ਹੋ ਹੀ ਨਹੀਂ ਸਕਦਾ। ਉਹ ਉੱਚਾ ਅਕਾਲ ਮੂਰਤਿ ਵਾਹਿਗੁਰੂ ਹੀ ਹੈ। ਪਰ ਕਰਮਕਾਂਡੀ ਲੋਕਾਂ ਦਾ ਰਾਮ ਹੋਰ, ਭਭੀਖਣ ਹੋਰ, ਅਤੇ ਭਗਤ ਜਨਾਂ ਦਾ ਭਭੀਖਣ ਹੋਰ ਤੇ ਰਾਮ ਹੋਰ ਹੈ। ਗੁਰਬਾਣੀ ਅਨੁਸਾਰ ਭਗਤ ਜਨਾਂ ਦਾ ਰਾਮ ਸਰਬ-ਵਿਆਪਕ ਹੈ:-

**ਰਾਮੁ ਜਪਹੁ ਵਡਭਾਗੀਹੋ ਜਲਿ ਥਲਿ ਪੂਰਨੁ ਸੋਇ ॥**
**ਨਾਨਕ ਨਾਮਿ ਧਿਆਇਐ ਬਿਘਨੁ ਨ ਲਾਗੈ ਕੋਇ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੫੨੪*

ਭਗਤ ਨਾਮਦੇਵ ਜੀ ਨੇ ਪਾੜ-ਪੜੋਸ ਭਾਵ ਵਾਹਿਗੁਰੂ ਤੋਂ ਦੂਰ ਮਨੁੱਖ ਨੂੰ ਨੇੜੇ ਲਿਆਉਣ ਦੇ ਉਦੇਸ਼ ਲਈ ਸ਼ਬਦ ਉਚਾਰਨ ਕੀਤਾ ਹੈ। ਜਿਸ ਤਰ੍ਹਾਂ ਜਪੁਜੀ ਸਾਹਿਬ ਅੰਦਰ ਗੁਰੂ ਨਾਨਕ ਪਾਤਸ਼ਾਹ ਜੀ ਨੇ ਫ਼ੁਰਮਾਇਆ ਹੈ:-

**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**
**ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੨*

ਗੁਰੂ ਨਾਨਕ ਪਾਤਸ਼ਾਹ ਜੀ ਨੇ ਸ਼ਬਦ ‘ਪਾਲਿ’ ਕੰਧ ਲਈ ਵਰਤਿਆ ਹੈ, ਅਤੇ ਸਮਝਾਇਆ ਹੈ ਕਿਸ ਤਰ੍ਹਾਂ ਸਚਿਆਰੇ ਹੋਇਆ ਜਾ ਸਕਦਾ ਹੈ ਤਾਂ ਕਿ ਕੂੜ ਦੀ ਕੰਧ ਟੁੱਟ ਜਾਵੇ। ਇਸ ਦੇ ਜਵਾਬ ਅੰਦਰ ਸਾਹਿਬ ਜੀ ਨੇ ਉਸ ਵਾਹਿਗੁਰੂ ਦੀ ਰਜ਼ਾ ਅੰਦਰ ਰਹਿਣ ਲਈ ਪ੍ਰੇਰਿਆ ਹੈ।

ਇਸ ਤਰ੍ਹਾਂ ਭਗਤ ਨਾਮਦੇਵ ਜੀ ਨੇ ਸ਼ਬਦ ਵਰਤਿਆ ਹੈ ਕਿ ਪਾੜਿ ਤੋਂ ਪੜੋਸ ਕਿਸ ਤਰ੍ਹਾਂ ਆਇਆ ਜਾ ਸਕਦਾ ਹੈ ਅਤੇ ਇਹ ਪਾੜਾ ਕਿਸ ਤਰ੍ਹਾਂ ਖ਼ਤਮ ਹੋ ਸਕਦਾ ਹੈ। ਭਗਤ ਨਾਮਦੇਵ ਜੀ ਨੇ ਵੀ ਇਸ ਸ਼ਬਦ ਵਿੱਚ ਉਸ ਪ੍ਰਭੂ ਪਰਮਾਤਮਾ ਦੀ ਰਜ਼ਾ ਅੰਦਰ ਰਹਿਣ ਦੀ ਅਤੇ ਨਾਮ ਸਿਮਰਨ ਦੀ ਹੀ ਪ੍ਰੇਰਨਾ ਕੀਤੀ ਹੈ।

ਦੂਸਰੀ ਗੱਲ ਇਹ ਹੈ ਕਿ ਮਰਾਠੀ ਭਾਸ਼ਾ ਵਿੱਚ ਮਨੁੱਖ ਨੂੰ ਕੋਈ ਅਵਾਜ਼ ਮਾਰੇ ਤਾਂ ਅਵਾਜ਼ ਮਾਰਨ ਸਮੇਂ ‘ਰੀ ਬਾਈ’ ਕਹਿੰਦੇ ਹਨ, ਪਰ ਅਸੀਂ ਸਮਝ ਲਿਆ ਕਿ

ਸ਼ਾਇਦ ਕਿਸੇ ਔਰਤ ਨੂੰ ਅਵਾਜ਼ ਮਾਰੀ ਹੈ। ਇਸੇ ਤਰ੍ਹਾਂ ਅਸੀਂ ਪੜੋਸਣਿ ਤੋਂ ਗਵਾਂਡਣ ਬਣਾ ਕੇ ਕਿਸੇ ਗਵਾਂਡਣ ਨਾਲ ਵਾਰਤਾਲਾਪ ਵਿੱਚ ਬਦਲਕੇ ਸੱਚ ਨੂੰ ਛੁਪਾ ਦਿੱਤਾ। ਜਦੋਂ ਕਿ ਇਥੇ ਇਸ ਸ਼ਬਦ ਦਾ ਉਚਾਰਨ ਪਾੜ ਤੋਂ ਪੜੋਸ ਆਉਣ ਭਾਵ ਪਾੜਾ ਖ਼ਤਮ ਕਰਨ ਦੇ ਉਦੇਸ਼ ਨਾਲ ਕੀਤਾ ਹੈ। ਸ਼ਬਦ ਦੀ ਸ਼ੁਰੂਆਤ ਪਾੜੇ ਤੋਂ ਹੁੰਦੀ ਹੈ ਅਤੇ ਅਖ਼ੀਰ ਤੇ ਸ਼ਬਦ 'ਸੀਅ' ਵਰਤਿਆ ਹੈ। 'ਸੀਅ' ਸੀਅਉ ਦਾ ਭਾਵ ਹੈ – ਕਿਸੇ ਪਾੜੇ ਨੂੰ ਸੀਉਣ ਦੀ ਸੀਅ ਲਾਉਣ ਦਾ ਉਦੇਸ਼ ਹੈ, ਪਰ ਅਸੀਂ ਇਥੇ ਸੀਤਾ (ਰਾਮ ਦੀ ਪਤਨੀ) ਅਰਥ ਕਰ ਦਿੱਤੇ। ਇਥੇ ਸੀਅ, ਸੀਅਉ ਦਾ ਸੰਖੇਪ ਹੈ (ਦੇਖੋ ਮਹਾਨ ਕੋਸ਼) ਅਤੇ ਭਭੀਖਣ ਤੱਤ ਗਿਆਨ ਰੂਪੀ ਭਭੀਖਣ ਹੈ।

ਅਸੀਂ ਨਾਮਦੇਵ ਜੀ ਦੇ ਨਾਂਅ ਦਾ ਅਤੇ ਨਾਮ ਸਿਮਰਨ ਦਾ ਬਹੁਤ ਭੁਲੇਖਾ ਖਾਧਾ ਹੈ। ਇਸ ਸ਼ਬਦ ਅੰਦਰ 'ਲੇਨਾਮਾ' ਪ੍ਰੇਰਨਾ ਸਰੋਤ ਹੈ ਅਤੇ ਨਾਮ ਸਿਮਰਨ ਦੀ ਪ੍ਰੇਰਨਾ ਹੈ। ਇਸੇ ਤਰ੍ਹਾਂ

**ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥**
**ਦੇਖਉ ਰਾਮ ਤੁਮ੍ਾਰੇ ਕਾਮਾ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੫*

ਵਾਲੇ ਸ਼ਬਦ ਅੰਦਰ ਸ਼ਬਦ ਹੈ 'ਬੇਨਾਮਾ' ਜਿਸ ਦਾ ਅਰਥ ਹੈ ਨਾਮ ਤੋਂ ਬਿਨਾਂ। ਇਸ ਤੁਕ ਦਾ ਭਾਵ ਹੈ ਕਿ ਨਾਮ ਤੋਂ ਬਿਨਾਂ ਉਸ ਵਾਹਿਗੁਰ ਦੇ ਦਰ – ਸੁਲਤਾਨ ਦੇ ਦਰ – ਪੁੱਛ ਹੋਣੀ ਹੈ।

'ਲੇਨਾਮਾ' ਪ੍ਰੇਰਨਾ ਸਰੋਤ ਹੈ ਅਤੇ 'ਬੇਨਾਮਾ' ਸਿਮਰਨ ਤੋਂ ਬਗ਼ੈਰ ਹੈ। 'ਬੇਨਾਮਾ' ਅੰਕਸ ਰੂਪ ਹੈ, ਚੋਟ ਰੂਪ ਹੈ। ਚੋਟ ਤੋਂ ਬਿਨਾਂ ਕੋਈ ਮੁੜਦਾ ਨਹੀਂ, ਸਿਮਰਨ ਤੋਂ ਬਗ਼ੈਰ ਕੋਈ ਜੁੜਦਾ ਨਹੀਂ, ਸੀਤਾ ਨਹੀਂ ਜਾਂਦਾ, ਪਰੋਇਆ ਨਹੀਂ ਜਾਂਦਾ, ਪਾੜ ਤੋਂ ਪੜੋਸ ਆਇਆ ਨਹੀਂ ਜਾਂਦਾ ਪਾੜਾ ਖਤਮ ਨਹੀਂ ਹੁੰਦਾ। ਇਹੀ ਗੁਰਮਤਿ ਦਾ ਅਸਲ ਮਾਰਗ ਹੈ।

ਰਹਿ ਗਈ ਗੱਲ ਬੇਢੀ ਸ਼ਬਦ ਦੀ – ਇਸ ਦੇ ਅਰਥ ਤਰਖਾਣ ਹਨ। ਜਿਸ ਦੀ ਗੱਲ ਨਾਮਦੇਵ ਜੀ ਕਰਦੇ ਹਨ, ਉਹ ਬੇਢੀ ਕਿਹੜਾ ਹੈ, ਇਸੇ ਸ਼ਬਦ ਅੰਦਰ ਨਾਮਦੇਵ ਜੀ ਸਪਸ਼ਟ ਕਰਦੇ ਹਨ:

**ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥**
**ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੫੭*

ਸ੍ਰਿਸ਼ਟੀ ਨੂੰ ਘੜਨਹਾਰੇ ਸਰਬ-ਵਿਆਪਕ ਬੇਢੀ ਦਾ ਵਰਨਣ ਹੈ, ਨਾਂ ਕਿ ਕਿਸੇ ਕੱਖਾਂ ਦੀ ਕੁੱਲੀ ਬੰਨਣ ਵਾਲੇ ਦਾ। ਛੰਨ ਸ਼ਬਦ ਕੋਈ ਕੱਖਾਂ ਦੀ ਕੁਲੀ ਨਹੀਂ, ਉਸ ਸਰਬ-ਵਿਆਪਕ ਬੇਢੀ ਦੇ ਕ੍ਰਿਪਾ ਰੂਪੀ ਛੱਪਰ ਦਾ ਵਰਨਣ ਹੈ।

**ਪਾਤਿਸਾਹੀ ਭਗਤ ਜਨਾ ਕਉ ਦਿਤੀਅਨੁ ਸਿਰਿ ਛਤੁ ਸਚਾ ਹਰਿ ਬਣਾਇ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੫੯੦*

**ਘਰੁ ੪ ਸੋਰਠਿ ॥**
**ਪਾੜ ਪੜੋਸਣਿ ਪੂਛਿ ਲੇ ਨਾਮਾ ਕਾ ਪਹਿ ਛਾਨਿ ਛਵਾਈ ਹੋ ॥**
**ਤੋ ਪਹਿ ਦੁਗਣੀ ਮਜੂਰੀ ਦੈਹਉ ਮੋ ਕਉ ਬੇਢੀ ਦੇਹੁ ਬਤਾਈ ਹੋ ॥੧॥**
**ਰੀ ਬਾਈ ਬੇਢੀ ਦੇਨੁ ਨ ਜਾਈ ॥**
**ਦੇਖੁ ਬੇਢੀ ਰਹਿਓ ਸਮਾਈ ॥**
**ਹਮਾਰੈ ਬੇਢੀ ਪ੍ਰਾਨ ਅਧਾਰਾ ॥੧॥ ਰਹਾਉ ॥**
**ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥**
**ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥੨॥**
**ਐਸੋ ਬੇਢੀ ਬਰਨਿ ਨ ਸਾਕਉ ਸਭ ਅੰਤਰ ਸਭ ਠਾਂਈ ਹੋ ॥**
**ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ ਪੂਛੇ ਕਹਨੁ ਨ ਜਾਈ ਹੋ ॥੩॥**
**ਬੇਢੀ ਕੇ ਗੁਣ ਸੁਨਿ ਰੀ ਬਾਈ ਜਲਧਿ ਬਾਂਧਿ ਧ੍ਰੂ ਥਾਪਿਓ ਹੋ ॥**
**ਨਾਮੇ ਕੇ ਸੁਆਮੀ ਸੀਅ ਬਹੋਰੀ ਲੰਕ ਭਭੀਖਣ ਆਪਿਓ ਹੋ ॥੪॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੯੭*

**ਪਦ ਅਰਥ**

ਪਾੜ - ਪਾੜਾ ਪੈਣਾ, ਵਿੱਥ, ਫ਼ਰਕ ਪੈਣਾ
ਪੜੋਸਣਿ - ਪੜੋਸ ਆ ਜਾਣਾ, ਨੇੜੇ ਹੋ ਜਾਣਾ, ਪਾੜਾ ਖਤਮ ਕਿਵੇਂ ਹੋ ਸਕਦਾ ਹੈ?
ਪੂਛਿ - ਪੁੱਛਣਾ
ਲੇਨਾਮਾ - ਨਾਮ ਸਿਮਰਨਾ, ਨਾਮ ਸਿਮਰਨ ਨਾਲ
ਕਾ - ਕਿਹੜਾ, ਕਿਹੜੇ
ਪਹਿ - ਮਾਰਗ, ਰਸਤਾ, ਪਹਿਆ
ਕਾ ਪਹਿ - ਕਿਹੜੇ ਰਸਤੇ
ਛਾਨਿ - ਛੱਪਰ, ਕ੍ਰਿਪਾ ਰੂਪੀ ਛੱਪਰ
ਛਾਨਿ ਛਵਾਈ ਹੋ - ਕਿਵੇਂ ਕ੍ਰਿਪਾ ਰੂਪੀ ਛੱਪਰ ਹੋ ਸਕਦਾ ਹੈ?

ਤੋ ਪਹਿ – ਉਸੇ ਰਸਤੇ, ਉਹ ਕਿਹੜਾ ਰਸਤਾ ਹੈ ਜੋ ਉੱਪਰ ਦਸਿਆ ਹੈ
ਲੇਨਾਮਾ – ਨਾਮ ਦੇ ਰਸਤੇ
ਦੁਗਣੀ – ਦੋਹਰੀ ਭਾਵ ਦਿਨ ਅਤੇ ਰਾਤ (ਸਾਸ ਗਿਰਾਸ)
ਮਜੂਰੀ – ਮੁਸ਼ੱਕਤ ਕਰਨੀ
ਦੁਗਣੀ ਮਜੂਰੀ – ਦਿਨ ਰਾਤ ਉਸ ਸ੍ਰਿਸਟੀ ਨੂੰ ਘੜਨਹਾਰੇ ਬੇਢੀ ਦੀ ਮੁਸ਼ੱਕਤ ਕਰਨੀ
ਨੋਟ – ਇਸੇ ਹੀ ਸ਼ਬਦ ਅੰਦਰ ਸਪਸ਼ਟ ਕੀਤਾ ਹੈ ਭਗਤ ਜੀ ਨੇ ਕਿ ਬੇਢੀ ਕੀ ਹੈ।
ਦੈਹਉ – ਦੇਕੇ, ਦਿੱਤੀ, ਕੀਤੀ
ਮੋ ਕਉ – ਮੈਨੂੰ
ਬੇਢੀ – ਸਰਬ-ਵਿਆਪਕ ਸ੍ਰਿਸ਼ਟੀ ਰਚਣਹਾਰਾ
ਦੇਹੁ – ਦੇਣਾ
ਦੇਹੁ ਬਤਾਈ ਹੋ – ਜੋ ਬੇਢੀ ਨੇ ਬਤਾਇਆ ਹੈ, ਦੱਸਿਆ ਹੈ
ਰੀ ਬਾਈ – ਦੁਨੀਆ ਦੇ ਲੋਕੋ
ਦੇਨ ਨ ਜਾਈ – ਦੱਸਿਆ ਨਹੀਂ ਜਾ ਸਕਦਾ
ਦੇਖੁ – ਦੇਖਣਾ
ਰਹਿਓ ਸਮਾਈ – ਸਮਾਇਆ ਹੈ, ਸਰਬ-ਵਿਆਪਕ ਹੈ
ਪ੍ਰੀਤਿ ਮਜੂਰੀ – ਪ੍ਰੀਤ ਦੀ ਮੁਸ਼ੱਕਤ
ਜਉ – ਅਗਰ
ਜਉ ਕੋਊ ਛਾਨਿ ਛਵਾਵੈ ਹੋ – ਅਗਰ ਕੋਈ ਕ੍ਰਿਪਾ ਦਾ ਛੱਪਰ ਚਾਹੁੰਦਾ ਹੈ
ਲੋਗ ਕੁਟੰਬ – ਦੁਨਿਆਵੀ ਪਦਾਰਥ
ਤੋਰੈ – ਤੋੜ ਲੈਣ
ਐਸੋ – ਐਸੇ,ਐਸਾ
ਬਰਨਿ – ਵਰਨਣ
ਬਰਨਿ ਨ ਸਾਕਉ – ਵਰਨਣ ਨਹੀਂ ਕਰ ਸਕਦਾ
ਸਭ ਅੰਤਰ – ਸਭ ਦੇ ਅੰਦਰ ਹੈ
ਸਭ ਠਾਂਈ ਹੋ – ਹਰੇਕ ਜਗ੍ਹਾ ਹੋ, ਸਰਬ-ਵਿਆਪਕ ਹੋ
ਗੂੰਗੈ – ਜਿਸ ਮਨੁੱਖ ਤੋਂ ਬੋਲਿਆ ਨਹੀਂ ਜਾ ਸਕਦਾ
ਜਲਧਿ – ਜਲ, ਪਾਣੀ

ਬਾਂਧਿ – ਬੰਨ੍ਹ, ਬੰਨ੍ਹ ਲਾਉਣਾ

ਧ੍ਰੂ – ਧਰੂ ਲੈਣਾ, ਖਿੱਚ ਲੈਣਾ, ਮੋੜ ਲੈਣਾ (ਇਥੇ ਧਰੂ ਭਗਤ ਦਾ ਜ਼ਿਕਰ ਨਹੀਂ)

ਥਾਪਿਓ – ਥਾਪ ਦੇਣਾ, ਬੰਨ੍ਹ ਲਾਕੇ

ਜਲਧਿ ਬਾਂਧਿ ਧ੍ਰੂ ਥਾਪਿਓ – ਪਾਣੀ ਨੂੰ ਬੰਨ ਲਾਕੇ ਮੋੜ ਲੈਣਾ

ਨਾਮੇ ਕੇ ਸੁਆਮੀ – ਨਾਮਦੇਵ ਦਾ ਸੁਆਮੀ

ਸੀਅ – ਸੀਉ ਲੈਣਾ, ਜੋੜ ਲੈਣਾ, ਪਾੜਾ ਖ਼ਤਮ ਕਰ ਦੇਣਾ (ਸੀਅਉ ਦਾ ਸੰਖੇਪ ਹੈ)

ਬਹੋਰੀ – ਮੋੜਕੇ

ਸੀਅ ਬਹੋਰੀ – ਮੋੜਕੇ ਸੀਅ ਲੈਣਾ, ਜੋੜ ਲੈਣਾ

ਲੰਕ – ਹਿਰਦੇ ਰੂਪੀ ਲੰਕਾ ਇਥੇ ਕਰਮਕਾਂਡੀ ਲੰਕਾ ਦੀ ਗੱਲ ਨਹੀਂ; ਮਨ ਰੂਪੀ ਲੰਕਾ ਦੀ ਹੈ, ਲੰਕ ਸ਼ਬਦ ਹਿਰਦੇ ਲਈ ਹੈ

ਭਭੀਖਣ – ਤੱਤ ਗਿਆਨ ਭੇਦ ਭਾਵ ਹੰਕਾਰ ਨੂੰ ਗੁਰਮੁਖ ਰੂਪ ਵਿਭੀਖਣ ਦੁਆਰਾ ਤੱਤ ਗਿਆਨ ਦਾ ਭੇਦ ਕਰਵਾਕੇ ਹਉਮੈ ਨੂੰ ਖ਼ਤਮ ਕਰਨਾ ਹੈ

**ਅਰਥ**

ਨਾਮਦੇਵ ਜੀ ਕਹਿੰਦੇ ਹਨ – ਹੇ ਭਾਈ ਜੇਕਰ ਮੈਨੂੰ ਕੋਈ ਪੁੱਛੇ ਕਿ ਪਾੜ ਤੋਂ ਪੜੋਸਿ ਕਿਵੇਂ ਆਇਆ ਜਾ ਸਕਦਾ ਹੈ, ਤਾਂ ਮੈਂ ਇਹੀ ਪ੍ਰੇਰਨਾ ਕਰਦਾ ਹਾਂ ਕਿ ਲੇਨਾਮਾ, ਨਾਮ ਸਿਮਰਨ ਕਰੋ, ਨਾਮ ਦੇ ਮਾਰਗ ਤੇ ਚੱਲਣਾ ਕਰੋ, ਜੇਕਰ ਉਸ ਦੀ ਕ੍ਰਿਪਾ ਦਾ ਛੱਪਰ ਚਾਹੁੰਦੇ ਹੋ, ਕਿਉਂਕਿ (ਨਾਮਦੇਵ ਨੂੰ ਤਾਂ ਬੇਢੀ ਨੇ ਇਹੀ ਦੱਸਿਆ ਹੈ, ਅਤੇ ਮੈਂ ਤਾਂ ਉਸ ਬੇਢੀ ਦੀ ਦਿਨ ਰਾਤ ਮੁਸ਼ੱਕਤ ਕੀਤੀ ਹੈ; ਫਿਰ ਕ੍ਰਿਪਾ ਦਾ ਛੱਪਰ ਹੋਇਆ ਹੈ। ਜੇਕਰ ਉਸ ਬੇਢੀ ਬਾਰੇ ਕੋਈ ਪੁੱਛੇ ਤਾਂ ਦੱਸਿਆ ਨਹੀਂ ਜਾ ਸਕਦਾ, ਉਹ ਸਰਬ-ਵਿਆਪਕ ਹੈ। ਮੇਰੇ ਪ੍ਰਾਣਾਂ ਨੂੰ ਉਸਦਾ ਹੀ ਅਧਾਰ ਅਤੇ ਆਸਰਾ ਹੈ। ਅਗਰ ਕੋਈ ਉਸਦੀ ਬਖਸ਼ਿਸ਼ ਦਾ ਛੱਪਰ ਚਾਹੁੰਦਾ ਹੈ ਤਾਂ ਉਸ ਦੇ ਨਾਮ ਦੇ ਰਸਤੇ ਚੱਲਣਾ ਕਰੇ। ਪ੍ਰੀਤ ਨਾਲ ਉਸਦੀ ਮੁਸ਼ੱਕਤ ਕਰੇ, ਤਮਾਮ ਦੁਨਿਆਵੀ ਪਦਾਰਥਾਂ ਨਾਲੋਂ ਪ੍ਰੀਤ ਤੋੜੇ, ਅਤੇ ਉਸ ਬੇਢੀ ਨਾਲ ਪ੍ਰੀਤ ਜੋੜੇ, ਤਾਂ ਉਹ ਆਪ ਹੀ ਹਿਰਦੇ ਰੂਪੀ ਘਰ ਵਿੱਚ ਵਸ ਜਾਂਦਾ ਹੈ।

ਐਸੇ ਬੇਢੀ ਦਾ ਵਰਨਣ ਤਾਂ ਹੋ ਹੀ ਨਹੀਂ ਸਕਦਾ, ਬੋਲ ਕੇ ਦਰਸਾਇਆ ਨਹੀਂ ਜਾ ਸਕਦਾ। ਉਹ ਤਾਂ ਸਭ ਦੇ ਅੰਦਰ ਹੈ ਅਤੇ ਸਭ ਥਾਈਂ ਹੈ, ਸਰਬ-ਵਿਆਪਕ ਹੈ। ਜਿਵੇਂ ਕੋਈ ਗੂੰਗਾ ਮਹਾਂ ਅੰਮ੍ਰਿਤ ਰਸ ਚੱਖੇ, ਤਾਂ ਉਸ ਨੂੰ ਕੋਈ ਪੁੱਛੇ ਕਿ ਕਿਸ ਤਰ੍ਹਾਂ ਦਾ ਸੁਆਦ ਹੈ ਤਾਂ ਗੁੰਗਾ ਬੋਲ ਕੇ ਨਹੀਂ ਦੱਸ ਸਕਦਾ। ਗੂੰਗੇ ਨੇ ਜੋ ਪਦਾਰਥ ਖਾਦਾ ਹੈ,

ਉਸਦਾ ਸਵਾਦ ਜਾਨਣ ਵਾਲੇ ਨੂੰ ਵੀ ਉਹੀ ਪਦਾਰਥ ਖਾਣਾ ਪਵੇਗਾ। ਇਸੇ ਹੀ ਤਰ੍ਹਾਂ ਬੇਢੀ ਦੇਖਣ ਲਈ ਪੁੱਛਣ ਵਾਲੇ ਨੂੰ ਨਾਮ ਦੇ ਮਾਰਗ ਤੇ ਚੱਲਣਾ ਪਵੇਗਾ।

ਨਾਮਦੇਵ ਜੀ ਕਹਿੰਦੇ ਹਨ - ਹੇ ਭਾਈ ਮੈਂ ਤਾਂ ਉਸਦੇ ਗੁਣ ਹੀ ਦੱਸ ਸਕਦਾ ਹਾਂ ਜੋ ਮੇਰੇ ਨਾਲ ਵਾਪਰਿਆ ਹੈ। ਜਿਵੇਂ ਪਾਣੀ ਨੂੰ ਇਕ ਪਾਸੇ ਤੋਂ ਮੋੜਕੇ ਦੂਸਰੇ ਪਾਸੇ ਖੜਨ ਲਈ ਬੰਨ੍ਹ ਲਾਉਣਾ (ਥਾਪਣਾ) ਪੈਂਦਾ ਹੈ, ਇਸੇ ਤਰ੍ਹਾਂ ਜਦੋਂ ਮੈਂ (ਲੇਨਾਮਾ) ਨਾਮ ਦੇ ਰਸਤੇ ਤੇ ਚੱਲਿਆ ਤਾਂ ਸ੍ਰਿਸ਼ਟੀ ਨੂੰ ਘੜਨਹਾਰੇ, ਰਚਨਹਾਰੇ ਬੇਢੀ ਨੇ (ਲੋਗ ਕੁਟੰਬ) ਦੁਨਿਆਵੀ ਪਦਾਰਥਾਂ ਵਲੋਂ ਬੰਨ੍ਹ ਲਾ ਕੇ ਮੈਨੂੰ ਆਪਣੇ ਵਲ ਮੋੜ ਲਿਆ ਹੈ।ਨਾਮੇ ਦੇ ਸਰਬ-ਵਿਆਪਕ ਸੁਆਮੀ ਨੇ ਆਤਮਿਕ ਗਿਆਨ ਦਾ ਭੇਤ ਦੇ ਕੇ ਮੋੜ ਲਿਆ ਹੈ, ਅਤੇ ਗੁਰਮੁਖ ਰੂਪੀ ਤੱਤ ਗਿਆਨ ਦਾ ਭੇਤ ਦੇ ਕੇ ਆਪਣੇ ਨਾਲ ਜੋੜ ਲਿਆ, ਭਾਵ ਪਾੜਾ ਖ਼ਤਮ ਕਰ ਦਿੱਤਾ ਹੈ।

ਸੋ ਸਾਫ਼ ਅਤੇ ਸਪਸ਼ਟ ਹੈ ਕਿ ਨਾਮਦੇਵ ਜੀ ਗੁਰਮਤਿ ਵੀਚਾਰਧਾਰਾ ਅਨੁਸਾਰ ਪ੍ਰਭੂ ਦੇ ਪੁਜਾਰੀ ਸਨ।

ਇਕ ਹੋਰ ਗੱਲ ਵੀਚਾਰਨੀ ਬਣਦੀ ਹੈ, ਗੁਰਬਾਣੀ ਵਿਆਖਿਆ ਕਰਨ ਵੇਲੇ। ਉਹ ਇਹ ਹੈ ਕਿ ਗੁਰਬਾਣੀ ਕਾਵਿ ਰੂਪ ਹੈ, ਅਤੇ ਕਾਵਿ ਰੂਪ ਨੂੰ ਸਮਝਣ ਵਾਸਤੇ ਕਾਵਿ ਦਾ ਨਿਯਮ ਸਮਝਣਾ ਅਤਿਅੰਤ ਜ਼ਰੂਰੀ ਹੈ। ਕਾਵਿ ਰਚਨਾ ਦਾ ਆਪਣਾ ਇਕ ਨਿਯਮ ਹੈ; ਲਿਖਣ ਵਾਲੇ ਨੂੰ ਕਾਵਿ ਲਿਖਣ ਵੇਲੇ ਉਸ ਨਿਯਮ ਵਿੱਚ ਰਹਿਣਾ ਪੈਂਦਾ ਹੈ। ਉਹ ਨਿਯਮ ਹੈ ਪਿੰਗਲ, ਅਤੇ ਪਿੰਗਲ ਦੇ ਨਿਯਮ ਅਨੁਸਾਰ ਜਿਥੇ ਲਗਾਂ ਮਾਤਰਾਂ ਅਤੇ ਅੱਖਰਾਂ ਦੀ ਗਿਣਤੀ ਦਾ ਪੂਰਾ-ਪੂਰਾ ਖ਼ਿਆਲ ਰੱਖਣਾ ਅਤਿ ਜ਼ਰੂਰੀ ਹੈ। ਉਥੇ ਬੋਲੀ ਭਾਵੇਂ ਕੋਈ ਵੀ ਹੋਵੇ, ਸ਼ਬਦ ਦਾ ਸੰਕਲਪ ਤੋਲ ਮਾਪ ਪੂਰਾ ਕਰਨ ਲਈ ਇਕ ਗੱਲ ਦੀ ਖੁੱਲ ਹੁੰਦੀ ਹੈ ਕਿ ਕਿਸੇ ਵੀ ਬੋਲੀ ਦਾ ਸ਼ਬਦ ਵਰਤਿਆ ਜਾ ਸਕਦਾ ਹੈ। ਬਸ਼ਰਤੇ ਉਹ ਸ਼ਬਦ ਸੰਕਲਪ, ਤੋਲ, ਮਾਪ, ਨਿਯਮ ਅਤੇ ਸਿਧਾਂਤ ਤੇ ਪੂਰਾ ਉੱਤਰਦਾ ਹੋਵੇ। ਗੁਰਬਾਣੀ ਰਚਨਹਾਰਿਆਂ ਨੇ ਗੁਰਮਤਿ ਸਿਧਾਂਤ ਦੇ ਨਿਯਮ ਨੂੰ ਕਿਤੇ ਵੀ ਤਿਲਾਂਜਲੀ ਨਹੀਂ ਦਿੱਤੀ। ਕਿਤੇ ਸੂਈ ਦੇ ਨੱਕੇ ਜਿੰਨ੍ਹਾ ਵੀ ਗੁਰਮਤਿ ਸਿਧਾਂਤ ਤੋਂ ਬਾਹਰ ਨਹੀਂ ਗਏ। ਬਾਕੀ ਕਮਜ਼ੋਰੀ ਸਾਡੀ ਹੈ ਕਿ ਵਿਆਖਿਆ ਕਰਨ ਵੇਲੇ ਅਸੀਂ ਗੁਰਮਤਿ ਨੂੰ ਮੂਹਰੇ ਨਹੀਂ ਰੱਖਿਆ। ਇਸੇ ਕਾਰਨ ਗੁਰਬਾਣੀ ਦੀ ਵਿਆਖਿਆ ਅੰਦਰ ਵਿਰੋਧਾਭਾਸ ਹੈ, ਪਰ ਗੁਰਬਾਣੀ ਅੰਦਰ ਆਪਸ ਵਿੱਚ ਕਿਤੇ ਵੀ ਵਿਰੋਧਾਭਾਸ ਨਹੀਂ।

ਸ਼੍ਰੋਮਣੀ ਭਗਤ ਨਾਮਦੇਵ ਵਲੋਂ ਉਚਾਰੀ ਬਾਣੀ ਅੰਦਰ ਉਸ ਖ਼ਿੱਤੇ ਅੰਦਰ ਬੋਲੀਆਂ ਜਾਂਦੀਆਂ ਸਾਰੀਆਂ ਭਾਸ਼ਾਵਾਂ ਮੌਜੂਦ ਹਨ, ਅਤੇ ਭਗਤ ਜੀ ਉਸ ਖ਼ਿੱਤੇ ਵਿੱਚ

ਬੋਲੀ ਜਾਣ ਵਾਲੀ ਹਰ ਭਾਸ਼ਾ ਵਿੱਚ ਪੂਰਨ ਤੌਰ ਤੇ ਮਾਹਰ ਸਨ (ਅਰਬੀ, ਫ਼ਾਰਸੀ, ਮਰਾਠੀ, ਸੰਸਕ੍ਰਿਤ)।

## ਸੁਲਤਾਨੁ ਪੂਛੈ ਸੁਨੁ ਬੇ ਨਾਮਾ

**ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥**
**ਦੇਖਉ ਰਾਮ ਤੁਮ੍ਾਰੇ ਕਾਮਾ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੫*

ਇਸ ਸ਼ਬਦ ਦੀ ਵਿਆਖਿਆ ਵੇਲੇ ਵੀ ਸਾਡੇ ਬਜੁਰਗਾਂ ਜਾਂ ਹੋਰ ਵਿਆਖਿਆਕਾਰਾਂ ਦੇ ਮਨ ਅੰਦਰ ਭਗਤਮਾਲ ਵਰਗੀਆਂ ਕਰਮਕਾਂਡੀ ਸਾਖੀਆਂ ਦਾ ਜੋ ਪ੍ਰਭਾਵ ਸਦੀਆਂ ਤੋਂ ਸੀ, ਨਹੀਂ ਗਿਆ। ਉਨ੍ਹਾਂ ਸਾਖੀਆਂ ਨੂੰ ਮੂਹਰੇ ਰੱਖ ਕੇ ਗੁਰਬਾਣੀ ਨੂੰ ਭਗਤਮਾਲ ਅਨੁਸਾਰ ਕਰਮਕਾਂਡਾਂ ਦੀ ਪ੍ਰੋੜਤਾ ਕਰਦੀ ਹੀ ਦਰਸਾਇਆ ਹੈ, ਜਦੋਂ ਕਿ ਇਹ ਗੁਰਮਤਿ ਸਿਧਾਂਤ ਨਹੀਂ ਹੈ।

ਮੁਹੰਮਦ ਬਿਨ ਤੁਗ਼ਲਕ ਦਾ ਕਿਤੇ ਵੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਜ਼ਿਕਰ ਤੱਕ ਨਹੀਂ ਹੈ। 'ਸੁਲਤਾਨ' ਸ਼ਬਦ ਜੋ ਅਰਬੀ ਭਾਸ਼ਾ ਦਾ ਸ਼ਬਦ ਹੈ, ਇਸ ਦਾ ਤੁਗ਼ਲਕ ਨਾਲ ਕੋਈ ਸਬੰਧ ਨਹੀਂ ਹੈ ਪਰ ਇਥੇ 'ਸੁਲਤਾਨ' ਦੇ ਅਰਥ ਤੁਗ਼ਲਕ ਕਰ ਦਿੱਤੇ ਗਏ ਹਨ। ਜਦੋਂ ਇਸ ਦੇ ਉਲਟ 'ਸੁਲਤਾਨ' ਸ਼ਬਦ ਨਾਮਦੇਵ ਜੀ ਵਲੋਂ ਅਕਾਲ ਪੁਰਖ ਲਈ ਵਰਤਿਆ ਗਿਆ ਹੈ। ਜਿਵੇਂ ਗੁਰੂ ਨਾਨਕ ਪਾਤਸ਼ਾਹ ਜੀ ਨੇ ਵੀ 'ਸੁਲਤਾਨ' ਸ਼ਬਦ ਅਕਾਲ ਪੁਰਖ ਵਾਸਤੇ ਵਰਤਿਆ ਹੈ।

**ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ ॥**
**ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੭੯੫*

ਇਸੇ ਤਰ੍ਹਾ ਨਾਮਦੇਵ ਜੀ ਨੇ 'ਸੁਲਤਾਨ' ਸ਼ਬਦ ਪਰਮੇਸ਼ਰ ਵਾਸਤੇ ਵਰਤਿਆ ਹੈ। ਮਹੰਮਦ ਬਿਨ ਤੁਗ਼ਲਕ ਲਈ ਨਹੀਂ।ਜੇਕਰ ਸ਼੍ਰੋਮਣੀ ਭਗਤ ਨਾਮਦੇਵ ਜੀ ਵਲੋਂ ਉਚਾਰੀ ਬਾਣੀ ਦਾ ਗਹਿਰਾਈ ਨਾਲ ਗੁਰਮਤਿ ਦ੍ਰਿਸਟੀਕੋਣ ਤੋਂ ਅਧਿਐਨ ਕਰੀਏ ਤਾਂ ਭਗਤ ਜੀ ਦੇ ਗੁਰਮਤਿ ਵੀਚਾਰਧਾਰਾ ਵਾਲੇ ਸਾਰੇ ਤੱਤ ਆਪਣੇ ਆਪ ਉੱਘੜ ਕੇ ਸਾਹਮਣੇ ਆ ਜਾਂਦੇ ਹਨ। ਭਗਤ ਜੀ ਦਾ ਅਕਾਲ ਪੁਰਖ ਕਿਸੇ ਖ਼ਾਸ ਅਸਥਾਨ ਜਾਂ ਦੇਹੁਰੇ ਜਾਂ ਮਸੀਤ ਤੱਕ ਹੀ ਸੀਮਤ ਨਹੀਂ ਹੈ। ਉਹ ਸਰਬ-ਵਿਆਪਕ ਅਤੇ ਸ੍ਵੈ ਪ੍ਰਕਾਸ਼ਮਾਨ ਹੈ।

ਉਨ੍ਹਾਂ ਦਾ ਬੀਠੁਲ, ਸੁਲਤਾਨ, ਸਰਬ-ਵਿਆਪਕ ਹੈ। ਕਿਸੇ ਮੁਹੰਮਦ ਬਿਨ ਤੁਗ਼ਲਕ ਨੂੰ ਸੁਲਤਾਨ ਨਹੀਂ ਕਹਿ ਰਹੇ। ਸੁਲਤਾਨ ਦੇ ਅਰਥ ਹਨ ਰਾਜਾ। ਗੁਰਬਾਣੀ ਰਚਨਹਾਰਿਆ ਦਾ ਰਾਜਾ ਕੌਣ ਹੈ? ਕਿਸ ਨੂੰ ਰਾਜਾ ਜਾਂ ਸੁਲਤਾਨ ਕਹਿੰਦੇ ਹਨ?

**ਕੋਊ ਹਰਿ ਸਮਾਨਿ ਨਹੀ ਰਾਜਾ ॥**
**ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥੧॥**

*ਗੁਰੂ ਗ੍ਰੰਥ ਸਾਹਿਬ ਪੰਨਾ ੮੫੬*

**ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥**
**ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੮੫*

ਭਗਤ ਜੀ ਦੇ ਖ਼ਿਆਲ ਅੰਦਰ ਆਪਣੇ ਆਪ ਨੂੰ ਵੱਡੇ ਧਰਮੀ ਅਖ਼ਾਉਣ ਵਾਲੇ ਦੋ ਤਰ੍ਹਾਂ ਦੇ ਲੋਕ ਹਨ। ਇੱਕ ਮੁਸਲਮਾਨ, ਅਤੇ ਦੂਸਰੇ ਹਿੰਦੂ। ਦੋਹਾਂ ਦੀ ਸੈਂਕੜੇ ਸਾਲਾਂ ਤੋਂ ਆਪਸ ਵਿੱਚ ਖਹਿ-ਬਾਜ਼ੀ ਚਲੀ ਆਉਂਦੀ ਹੈ। ਹਿੰਦੂ ਮੁਸਲਮਾਨ ਨੂੰ ਮਲੇਸ਼ ਕਹਿੰਦਾ ਹੈ, ਅਤੇ ਮੁਸਲਮ ਹਿੰਦੂ ਨੂੰ ਕਾਫ਼ਰ। ਸੋ ਆਪਸ ਵਿੱਚ ਟਕਰਾਅ ਹੈ।

**ਖਹਿ ਮਰਦੇ ਬਾਮਣ ਮਉਲਾਣੇ।**

*ਭਾਈ ਗੁਰਦਾਸ, ਵਾਰ ੧*

ਗੁਰਮਤਿ ਅਨੁਸਾਰ ਧਰਮ ਦਾ ਤਾਂ ਕਿਸੇ ਕੀਮਤ ਤੇ ਟਕਰਾਅ ਹੋ ਹੀ ਨਹੀ ਸਕਦਾ ਕਿਉਂਕਿ ਧਰਮ ਦਾ ਮਾਰਗ ਇਕ ਹੀ ਹੈ। ਜੇਕਰ ਸੱਚ ਪੱਲੇ ਹੈ ਤਾਂ ਸੱਚਾ ਮੁਸਲਮਾਨ ਹੈ। ਜੇਕਰ ਸੱਚ ਪੱਲੇ ਹੈ ਤਾਂ ਸੱਚਾ ਬ੍ਰਾਹਮਣ ਹੈ। ਜੇਕਰ ਸੱਚ ਪੱਲੇ ਹੈ ਤਾਂ ਸੱਚਾ ਸਿੱਖ ਹੈ। ਗੱਲ ਕੀ ਸੱਚ ਪੱਲੇ ਹੈ ਤਾਂ ਸੱਚਾ ਧਰਮੀ ਹੈ। ਧਰਮ ਹੈ - ਸੱਚ ਅਚਾਰ ਅਤੇ ਸੇਵਾ, ਸਿਮਰਨ। ਜੇਕਰ ਟਕਰਾਅ ਹੈ ਤਾਂ ਅਗਿਆਨਤਾ ਕਾਰਨ ਹੈ। ਕੇਵਲ ਇਕ ਸੱਚ ਨੂੰ ਦ੍ਰਿੜ ਕਰਨ ਦਾ ਨਾਮ ਹੀ ਧਰਮ ਹੈ।

**ਏਕੋ ਧਰਮੁ ਦ੍ਰਿੜੈ ਸਚੁ ਕੋਈ ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੮੮*

ਸੱਚ ਨੂੰ ਕੋਈ ਵੀ ਦ੍ਰਿੜ ਕਰ ਲਵੇ ਤਾਂ ਉਹ ਧਰਮੀ ਹੈ। ਗੁਰਮਤਿ ਵਿੱਚ ਕਿਸੇ ਜ਼ਾਤ ਪਾਤ, ਰੰਗ ਜਾਂ ਨਸਲ ਦਾ ਕੋਈ ਭੇਦ ਭਾਵ ਨਹੀਂ ਹੈ। ਇਸੇ ਮਕਸਦ ਨਾਲ ਨਾਮਦੇਵ ਜੀ ਵਲੋਂ ਦੋਹਾਂ (ਹਿੰਦੂ ਅਤੇ ਮੁਸਲਮਾਨਾਂ) ਨੂੰ ਕਰਮਕਾਂਡਾਂ ਤੋਂ ਉੱਪਰ ਉੱਠ ਕੇ ਸੱਚ ਨਾਲ ਜੁੜਨ ਦੀ ਪ੍ਰੇਰਨਾ ਹੈ। ਸਿਰਫ਼ ਤੇ ਸਿਰਫ਼ ਸੱਚ ਨੂੰ ਦ੍ਰਿੜ ਕਰਨ ਵਾਲਾ ਹੀ ਧਰਮੀ ਹੈ।

ਪਰ ਇਸ ਸਬਦ ਅੰਦਰ ਇਕ ਗਾਇਤ੍ਰੀ ਮੰਤਰ ਰਾਹੀਂ ਪ੍ਰਭੂ ਦੀ ਪ੍ਰਾਪਤੀ ਦਰਸਾ ਰਿਹਾ ਹੈ ਅਤੇ ਦੂਸਰਾ ਸੁੰਨਤ ਕਰਨ ਨਾਲ ਗਿਆਨ ਦੀ ਪ੍ਰਾਪਤੀ। ਜਿਹੜਾ ਕਰਮ ਹਿੰਦੂ ਲਈ ਪਾਪ ਹੈ, ਉਹ ਮੁਸਲਮਾਨ ਲਈ ਪੁੰਨ ਹੈ। ਜਿਹੜਾ ਕਰਮ ਮੁਸਲਮਾਨ ਲਈ ਪਾਪ ਹੈ, ਉਹ ਹਿੰਦੂ ਲਈ ਪੁੰਨ ਹੈ। ਇਕ ਗਊ ਦੀ ਪੂਜਾ ਕਰਦਾ ਹੈ, ਜਦਕਿ ਦੂਜਾ ਉਸੇ ਗਊ ਨੂੰ ਕੋਹ ਕੋਹ ਕੇ ਮਾਰ ਕਰ ਕੇ ਖਾਣ ਨੂੰ ਜਾਇਜ਼ ਸਮਝਦਾ ਹੈ। ਨਾਮਦੇਵ ਜੀ ਅਨੁਸਾਰ ਦੋਹਾਂ ਦੀ ਅੰਦਰਲੀ ਖਿਮਾ ਅਤੇ ਧੀਰਜ ਰੂਪੀ ਗਊ ਬਿਸਮਿਲ ਹੋਈ ਪਈ ਹੈ, ਕੋਹੀ ਹੋਈ ਹੈ।ਨਾਮਦੇਵ ਜੀ ਦੋਨਾਂ ਨੂੰ ਕਿਹੜੀ ਗਊ ਜੀਵਾਲਣ ਦੀ ਪ੍ਰੇਰਨਾ ਕਰ ਰਹੇ ਹਨ, ਸਾਨੂੰ ਗੁਰਮਤਿ ਸਿਧਾਂਤ ਅਨੁਸਾਰ ਸਮਝਣ ਦੀ ਲੋੜ ਹੈ, ਉਹ ਗਊ ਜੋ ਦੋਨਾਂ ਦੀ ਬਿਸਮਿਲ ਹੈ।

**ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੨੯*

ਨਾਂ ਹੀ ਖਿਮਾ ਅਤੇ ਧੀਰਜ ਹਿੰਦੂ ਕੋਲ ਹੈ, ਅਤੇ ਨਾਂ ਹੀ ਖਿਮਾ ਅਤੇ ਧੀਰਜ ਮੁਸਲਮਾਨ ਕੋਲ ਹੈ। ਸਹਿਜ, ਖਿਮਾ ਤੇ ਧੀਰਜ ਤੋਂ ਬਿਨਾਂ ਪ੍ਰਭੂ ਦੀ ਪ੍ਰਾਪਤੀ ਨਹੀਂ ਹੁੰਦੀ। ਭਗਤ ਜੀ ਦੋਹਾਂ ਨੂੰ ਪ੍ਰਭੂ ਅਗੇ ਅਰਦਾਸ ਕਰਨ ਲਈ ਪ੍ਰੇਰਨਾ ਕਰ ਰਹੇ ਹਨ।

**ਬਿਸਮਿਲਿ ਗਊ ਦੇਹੁ ਜੀਵਾਇ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੫*

ਕਿ ਆਪਸੀ ਖਹਿ-ਬਾਜ਼ੀ ਛੱਡਕੇ ਉਸ ਵਾਹਿਗੁਰੂ ਅੱਗੇ ਅਰਦਾਸ ਕਰੋ ਕਿ ਹੇ ਵਾਹਿਗੁਰੂ ਸਾਡੇ ਅੰਦਰਲੀ ਖਿਮਾ ਅਤੇ ਧੀਰਜ ਰੂਪੀ ਗਊ ਜੀਵਾਲ ਦੇਹੁ ਭਾਵ (ਆਤਮਿਕ ਗਿਆਨ ਰੂਪੀ ਸਵਾਸ ਬਖਸ਼ ਦੇਉ) ਨਹੀਂ ਤਾਂ ਇਹ ਅਗਿਆਨਤਾ ਰੂਪੀ ਵੀਚਾਰਧਾਰਾ ਸਾਨੂੰ ਸੰਸਾਰ ਸਮੁੰਦਰ ਵਿੱਚ ਖਚਿਤ ਕਰ ਦੇਵੇਗੀ।

ਸੋ ਅਸਲੀਅਤ ਇਹ ਹੈ ਕਿ ਦੋ ਅਸਲ ਮਾਰਗ ਤੋਂ ਭਟਕੇ ਹੋਏ ਫਿਰਕਿਆਂ ਨੇ ਜੋ ਆਪਣੇ ਆਪਣੇ ਅਨੁਸਾਰ ਪ੍ਰਭੂ ਪ੍ਰਾਪਤੀ ਦੇ ਦੋ ਮਾਰਗ ਬਣਾਏ ਹੋਏ ਹਨ ਨੂੰ ਛੱਡਕੇ ਨਿਰਮਲ ਪੰਥ ਨੂੰ ਅਪਨਾਉਣ ਵਾਸਤੇ ਸਮੁੱਚੀ ਮਨੁੱਖਤਾ ਲਈ ਇਸ ਸਾਰੇ ਸ਼ਬਦ ਵਿੱਚ ਪ੍ਰੇਰਨਾ ਹੈ। ਭਗਤ ਜੀ ਨੇ ਦਰਸਾਇਆ ਹੈ ਕਿ ਅਸਲ ਧਰਮ ਕੀ ਹੈ? ਜਿਵੇਂ ਕਬੀਰ ਜੀ ਦਰਸਾਉਂਦੇ ਹਨ: -

**ਕਬੀਰਾ ਜਹਾ ਗਿਆਨੁ ਤਹ ਧਰਮੁ ਹੈ ਜਹਾ ਝੂਠੁ ਤਹ ਪਾਪੁ ॥**
**ਜਹਾ ਲੋਭੁ ਤਹ ਕਾਲੁ ਹੈ ਜਹਾ ਖਿਮਾ ਤਹ ਆਪਿ ॥੧੫੫॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੭੨*

ਜਦੋਂ ਖਿਮਾ ਆ ਜਾਏ ਫਿਰ ਉਹ ਆਪ ਆ ਜਾਂਦਾ ਹੈ। ਫਿਰ ਕੀ ਹੁੰਦਾ ਹੈ?

**ਬਾਦਿਸਾਹੁ ਮਹਲ ਮਹਿ ਜਾਇ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੬*

ਫਿਰ ਉਸ ਅਕਾਲ ਪੁਰਖ ਦੇ ਨਾਮ (ਸੱਚ) ਵਿੱਚ ਜਾਕਰ ਮਨੁੱਖ ਮਹਲ (ਲੀਨ) ਹੋ ਜਾਂਦਾ ਹੈ ।

ਬਾਕੀ ਮਰੀ ਗਊ ਨੂੰ ਜੀਂਦਾ ਕਰਨਾ ਜਾਂ ਵਿਸ਼ਨੂੰ ਦਾ ਗਰੁੜ ਉੱਪਰ ਚੜ੍ਹ ਕੇ ਆਉਣ ਦਾ ਇਸ ਸ਼ਬਦ ਨਾਲ ਕੋਈ ਵੀ ਸਬੰਧ ਨਹੀਂ ਹੈ। ਹੁਣ ਆਪਾਂ ਇਸ ਸ਼ਬਦ ਤੇ ਵੀਚਾਰ ਕਰਨ ਦੀ ਕੋਸ਼ਿਸ਼ ਕਰੀਏ।

**ਸੁਲਤਾਨੁ ਪੂਛੈ ਸੁਨੁ ਬੇਨਾਮਾ ॥**
**ਦੇਖਉ ਰਾਮ ਤੁਮ੍ਹਾਰੇ ਕਾਮਾ ॥੧॥**
**ਨਾਮਾ ਸੁਲਤਾਨੇ ਬਾਧਿਲਾ ॥**
**ਦੇਖਉ ਤੇਰਾ ਹਰਿ ਬੀਠੁਲਾ ॥੧॥ ਰਹਾਉ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੫*

**ਪਦ ਅਰਥ**

ਸੁਲਤਾਨੁ – ਪ੍ਰਭੂ, ਵਾਹਿਗੁਰੂ

ਪੂਛੈ – ਪੁਛਿਆ ਜਾਣਾ

ਸੁਨੁ – ਸੁਣੋ

ਬੇਨਾਮਾ – ਨਾਮ ਤੋਂ ਬਗੈਰ, ਅਗਿਆਨੀ, ਪ੍ਰਭੂ ਦੀ ਰਜ਼ਾ ਨਾਲੋ ਟੁੱਟਿਆ ਹੋਇਆ ਮਨੁੱਖ ('ਬੇ' ਨਾਹ ਵਾਚਕ ਸ਼ਬਦ ਹੈ ਜਿਸ ਤਰ੍ਹਾਂ ਸਮਝ ਦੇ ਅਗੇਤਰ ਬੇਸਮਝ)

ਦੇਖਉ – ਨਜ਼ਰਸਾਨੀ ਕਰਨੀ, ਦੇਖਣਾ

ਕਾਮਾ – ਕੰਮ, ਨਿੱਤ ਦੀ ਕਰਨੀ

ਨਾਮਾ – ਫ਼ਾਰਸੀ ਦਾ ਸ਼ਬਦ ਇਸ ਨੂੰ ਇਥੇ ਅਸੀਂ ਨਾਮਦੇਵ ਜੀ ਦੇ ਨਾਮ ਨਾਲ ਰਲਗੱਡ ਨਹੀਂ ਕਰਨਾ (ਇਸ ਸ਼ਬਦ 'ਨਾਮਾ' ਦੇ ਅਰਥ ਹਨ ਹੁਕਮ, ਰਜ਼ਾ)

ਨਾਮਾ ਸੁਲਤਾਨੇ – ਪ੍ਰਭੂ ਕਰਤਾਰ ਰੂਪ ਸੁਲਤਾਨ ਦੀ ਰਜ਼ਾ ਵਿੱਚ

ਬਾਧਿਲਾ – ਬੰਨ ਲੈਣਾ, ਨਿਯਮ ਵਿੱਚ ਹੋਣਾ, ਰਜ਼ਾ (ਹੁਕਮ) ਦੀ ਪਾਲਣਾ ਕਰਨਾ

ਨਾਮਾ ਸੁਲਤਾਨੇ ਬਾਧਿਲਾ – ਪ੍ਰਭੂ ਦੀ ਰਜ਼ਾ ਅੰਦਰ ਆਪਣੇ ਆਪ ਨੂੰ ਬੰਨ੍ਹ ਲੈਣਾ

ਹਰਿ – ਪ੍ਰਭੂ, ਕਰਤਾਰ

ਬੀਠੁਲਾ – ਬੀਠੁਲ ਅਰਥ ਮਹਾ, ਕੋਸ਼ ਵਿੱਚ ਭਾਈ ਕਾਨ੍ਹ ਸਿੰਘ ਨਾਭਾ ਨੇ ਲਿਖੇ ਹਨ। ਉਹ ਕਹਿੰਦੇ ਹਨ ਕਿ ਬੀਠੁਨ ਵਿਠੁਲ ਤੋਂ ਬਣਿਆ ਹੈ। ਵਿ: (ਗਿਆਨ) ਠ

(ਬਿਨਾ) ਲ (ਅੰਗੀਕਾਰ) ਜੋ ਗਿਆਨਹੀਣ ਮਹਾਂਮੂਰਖਾਂ ਨੂੰ ਅੰਗੀਕਾਰ ਕਰੇ, ਉਹ ਵਿਠੁਲ ਹੈ। ਨਾਮਦੇਵ ਜੀ ਦੀ ਮਾਤ ਭਾਸ਼ਾ ਦਾ ਇਹ ਸ਼ਬਦ ਉਨ੍ਹਾਂ ਦਾ ਮੂਲ ਮੰਤਰ ਸੀ। **"ਬੀਠੁਲ ਬਿਨੁ ਸੰਸਾਰੁ ਨਹੀ"**

ਸੋ ਵਿ: (ਗਿਆਨ) ਠ (ਬਿਨਾ) ਲ (ਅੰਗੀਕਾਰ) ਜੋ ਆਪਣੀ ਸਰਨ ਅਉਣ ਵਾਲੇ ਨੂੰ ਬਗੈਰ ਰੰਗ,ਨਸਲ,ਜਾਤ,ਭੇਦ ਭਾਵ ਦੇ ਗਿਆਨ ਹੀਣਾਂ ਨੂੰ ਅੰਗੀਕਾਰ ਕਰੇ ਭਾਵ ਗਿਆਨ ਬਖਸ਼ਿਸ਼ ਕਰੇ, ਉਹ ਹੈ ਹਰਿ, ਬੀਠੁਲਾ

ਦੇਖਉ ਤੇਰਾ - ਤੇਰੇ ਤੇ ਨਜ਼ਰਸਾਨੀ ਕਰਨ ਵਾਲਾ, ਨਜ਼ਰਸਾਨੀ ਕਰਨ ਵਾਲਾ ਹੀ ਬਖਸ਼ਿਸ਼ ਕਰਨ ਵਾਲਾ ਹੈ। ਉਹ ਹੈ ਪਾਰਬ੍ਰਹਮ ਕਰਤਾਰ

**ਨੋਟ** - ਨਾਮਦੇਵ ਜੀ ਰਜ਼ਾ ਨਾਲੋ ਟੁੱਟੇ ਹੋਏ ਮਨੁੱਖਾਂ ਨੂੰ ਵਾਹਿਗੁਰੂ ਦੀ ਰਜ਼ਾ ਵਿੱਚ ਆਉਣ ਲਈ ਪ੍ਰੇਰਨਾ ਕਰਦੇ ਹਨ।

**ਅਰਥ** - ਉਸ ਦੀ ਰਜ਼ਾ (ਹੁਕਮ) ਨਾਲੋ ਟੁੱਟ ਕੇ (ਬੇਨਾਮਾ), ਅਗਿਆਨਤਾ ਵੱਸ ਉਸ ਦੀ ਰਜ਼ਾ ਦੇ ਉਲਟ ਮਨੁੱਖਾਂ ਦੀ ਨਿੱਤ ਦੀ ਜੋ ਕਰਨੀ ਹੈ, ਉਨ੍ਹਾਂ ਦੀ ਕਰਨੀ ਤੇ ਸੁਲਤਾਨ, ਰਾਮ, ਵਾਹਿਗੁਰੂ, ਨਜ਼ਰਸਾਨੀ ਕਰ ਰਿਹਾ ਹੈ। ਇਹ ਸੁਣੋ ਇਹ ਤਾ ਕਹਿਦੇ ਹੋ ਕਿ ਇਕ ਦਿਨ ਸੁਲਤਾਨ ਵਾਹਿਗੁਰੂ ਵਲੋਂ (ਪੁਛੈ) ਪੁੱਛਿਆ ਜਾਣਾ ਹੈ।

**ਨੋਟ** - ਜੇਕਰ ਪੁੱਛਿਆ ਜਾਣਾ ਹੈ ਤਾਂ ਜਵਾਬ-ਦੇਹ ਹੋਣਾ ਪਵੇਗਾ। ਜਿਹੜਾ ਗਲਤ ਕੰਮ ਕਰ ਰਿਹਾ ਹੈ , ਜਵਾਬ ਦੇ ਉਸ ਨੂੰ ਹੀ ਹੋਣਾ ਪਵੇਗਾ । ਜਿਸ ਦੇ ਵਿਰੁੱਧ ਕੋਈ ਗਲਤ ਕੰਮ ਦਾ ਸਬੂਤ ਹੀ ਨਹੀ ਉਸ ਨੂੰ ਪੁਛ ਹੋ ਹੀ ਨਹੀ ਸਕਦੀ ।

ਜਦੋਂ ਕੋਈ ਵੀ ਮਨੁੱਖ ਆਪਣੇ ਆਪ ਨੂੰ ਉਸ ਸੁਲਤਾਨ ਦੀ ਰਜ਼ਾ (ਹੁਕਮ) ਵਿੱਚ ਬੰਨ੍ਹ ਲੈਂਦਾ ਹੈ ਤਾਂ ਉਸ ਉੱਤੇ ਸੁਲਤਾਨ ਦੀ ਨਜ਼ਰ ਬਖਸ਼ਿਸ਼ ਰੂਪ ਹੋ ਜਾਂਦੀ ਹੈ। ਰਜ਼ਾ ਵਿੱਚ ਆਉਣ ਵਾਲਿਆਂ ਨੂੰ ਬਖਸ਼ਿਸ਼ ਦੀ ਨਦਰ ਕਰਕੇ ਅੰਗੀਕਾਰ ਕਰ ਲੈਂਦਾ ਹੈ ਅਤੇ ਆਪਣੇ ਨਾਲ ਜੋੜ ਲੈਂਦਾ ਹੈ। ਇਹ ਉਸਦਾ ਸੁਭਾਉ ਹੈ।

ਬਿਸਮਿਲਿ ਗਊ ਦੇਹੁ ਜੀਵਾਇ ॥
ਨਾਤਰੁ ਗਰਦਨਿ ਮਾਰਉ ਠਾਂਇ ॥੨॥
ਬਾਦਿਸਾਹ ਐਸੀ ਕਿਉ ਹੋਇ ॥
ਬਿਸਮਿਲਿ ਕੀਆ ਨ ਜੀਵੈ ਕੋਇ ॥੩॥
ਮੇਰਾ ਕੀਆ ਕਛੂ ਨ ਹੋਇ ॥
ਕਰਿ ਹੈ ਰਾਮੁ ਹੋਇ ਹੈ ਸੋਇ ॥੪॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੫*

**ਪਦ ਅਰਥ**

ਬਿਸਮਿਲਿ – ਘਾਇਲ, ਜ਼ਖਮੀ, ਬੇਕਾਰ, ਤੜਫਣ ਵਾਲਾ, ਅੱਧ ਮੋਇਆ (ਪੰਜਾਬੀ ਫ਼ਾਰਸੀ ਕੋਸ਼), ਕੋਹਿਆ ਹੋਇਆ

ਨਾਤਰੁ – ਨਹੀਂ ਤਾਂ

ਗਰਦਨਿ – ਗਰਦਨ ਮਾਰਨਾ, ਖ਼ਤਮ ਕਰ ਦੇਣਾ

ਬਾਦਿਸਾਹ – ਅਕਾਲ ਪੁਰਖ, ਕਰਤਾਰ

**ਕੋਊ ਹਰਿ ਸਮਾਨਿ ਨਹੀ ਰਾਜਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੫੬*

ਐਸੀ – ਐਸਾ

ਕਿਉ ਹੋਇ – ਕਿਵੇਂ ਹੋ ਸਕਦਾ ਹੈ

ਬਿਸਮਿਲਿ – ਅੱਧ-ਮੋਇਆ, ਕੋਹਿਆ ਹੋਇਆ

ਮੇਰਾ ਕੀਆ – ਮੇਰਾ ਕੀਤਾ ਕੁੱਝ ਨਹੀਂ ਹੋ ਸਕਦਾ

ਕਰਿ ਹੈ ਰਾਮੁ – ਰਾਮ ਜੋ ਕਰੇ, ਉਹ ਹੋ ਸਕਦਾ ਹੈ

ਹੋਇ ਹੈ ਸੋਇ – ਉਹੀ ਹੋ ਸਕਦਾ ਹੈ

ਗਊ –

**ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੨੯*

ਗੁਰਮਤਿ ਦੀ ਗਊ ਬ੍ਰਹਾਮਣ ਵਾਲੀ ਨਹੀਂ ਹੈ। ਬ੍ਰਹਾਮਣ ਗਊ ਨੂੰ ਕਾਮਧੇਨ ਸਮਝਦਾ ਹੈ।

ਕਾਮ – ਇਛਾ

ਧੇਨ – ਗਊ

ਬ੍ਰਹਾਮਣ ਲਈ ਗਾਂ ਹੀ ਕਾਮਧੇਨ ਹੈ, ਇੱਛਾ ਪੂਰਤੀ ਦਾ ਸਾਧਨ ਹੈ ਅਤੇ

ਗੁਰਮਤਿ ਦੀ ਗਊ: ਗਊ – ਕਾਮਧੇਨ ਨਾਮ ਰੂਪੀ ਹੈ

ਕਾਮਧੇਨ –

**ਕਾਮਧੇਨ ਹਰਿ ਹਰਿ ਗੁਣ ਗਾਮ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੨੬੫*

ਗੁਰਮਤਿ ਦੀ ਕਾਮਧੇਨ ਗਊ ਹਰੀ ਸਿਮਰਨ ਕਰਨਾ ਹੈ। ਹਰੀ ਦਾ ਸਿਮਰਨ ਕਰਨ ਨਾਲ ਹੀ ਸਾਰੀਆਂ ਇੱਛਾਵਾਂ ਦੀ ਪੂਰਤੀ ਹੁੰਦੀ ਹੈ। ਸੋ ਜਿਨ੍ਹਾਂ ਦੀ ਕਾਮਧੇਨ ਕਰਮਕਾਂਡ ਅਪਨਾਉਣ ਨਾਲ ਬਿਸਮਿਲ ਹੈ, ਕੋਹੀ ਹੋਈ ਹੈ, ਉਨ੍ਹਾਂ ਲਈ ਪ੍ਰੇਰਨਾ ਹੈ। ਉਸ ਨਾਮ (ਸੱਚ) ਰੂਪ ਬਾਦਿਸ਼ਾਹ ਅਗੇ ਅਰਦਾਸ ਕਰਨ ਲਈ ਪ੍ਰੇਰਨਾ ਹੈ ਕਿ

ਆਤਮਿਕ ਗਿਆਨ ਸਿਮਰਨ ਦੀ ਚਾਹਤ ਰੂਪੀ ਗਊ ਜੋ ਕੋਹੀ ਹੋਈ ਹੈ, 'ਦੇਹੁ ਜੀਵਾਇ' ਭਾਵ ਬਖਸ਼ਿਸ਼ ਕਰਕੇ ਮੇਰੇ ਅੰਦਰ ਸਿਮਰਨ ਰੂਪੀ ਚਾਹਤ ਪੈਦਾ ਹੋ ਜਾਵੇ।

'ਬੇਨਾਮਾ' ਸਾਰੇ ਸ਼ਬਦ ਦਾ ਅਧਾਰ ਹੈ। ਅੱਗੇ ਉਸ ਸੁਲਤਾਨ ਦੀ ਰਜ਼ਾ ਵਿੱਚ ਆਇਆ ਕਿਵੇਂ ਜਾ ਸਕਦਾ ਹੈ, ਨਾਮਦੇਵ ਜੀ ਨੇ ਫੁਰਮਇਆ ਹੈ।

**ਅਰਥ**

ਹੇ ਵਾਹਿਗੁਰੂ ਖਿਮਾ ਅਤੇ ਧੀਰਜ ਦੀ ਆਤਮਿਕ ਗਿਆਨ ਰੂਪੀ ਗਊ ਜੀਵਾਲ ਦੇਹੁ, ਭਾਵ ਮੇਰੇ ਅੰਦਰ ਆਤਮਿਕ ਗਿਆਨ ਦੀ ਸਿਮਰਨ ਰੂਪੀ ਚਾਹਤ ਪੈਦਾ ਕਰ ਦਿਉ, ਨਹੀਂ ਤਾਂ ਕਰਮਕਾਂਡੀ ਵੀਚਾਰਧਾਰਾ ਰੂਪੀ ਗਊ ਆਤਮਿਕ ਤੌਰ ਤੇ ਖ਼ਤਮ ਕਰ ਦੇਵੇਗੀ। ਹੇ ਵਾਹਿਗੁਰੂ! ਐਸਾ ਹੋਣਾ ਕਿਵੇਂ ਕਿਉਂਕਿ ਕੋਹੀ ਹੋਈ ਖਿਮਾ ਅਤੇ ਧੀਰਜ ਰੂਪੀ ਗਊ ਜੀ ਨਹੀਂ ਸਕਦੀ। ਇਹ ਮੇਰੇ ਕੀਤਿਆਂ ਤਾਂ ਕੁੱਝ ਹੋ ਨਹੀਂ ਸਕਦਾ, ਸੋ ਜੋ ਤੂੰ ਕਰੇਂ, ਉਹੀ ਹੋ ਸਕਦਾ ਹੈ।

**ਨੋਟ** – ਇਸ ਤਰ੍ਹਾਂ ਨਾਮਦੇਵ ਜੀ ਬੇਨਾਮਾ ਰਜ਼ਾ ਤੋਂ ਟੁਟੇ ਹੋਏ ਮਨੁੱਖਾਂ ਨੂੰ ਉਸ ਸੁਲਤਾਨ ਪ੍ਰਭੂ ਦੀ ਰਜ਼ਾ ਵਿੱਚ ਆਉਣ ਲਈ ਅਰਦਾਸ ਕਰਨ ਲਈ ਪ੍ਰੇਰਨਾ ਕਰਦੇ ਹਨ। ਜਿਹੜਾ ਮਨੁੱਖ ਫਿਰ ਉਸ ਵਾਹਿਗੁਰੂ ਦੀ ਰਜ਼ਾ ਵਿੱਚ ਆ ਜਾਂਦਾ ਹੈ ਤਾਂ:-

**ਬਾਦਿਸਾਹੁ ਚੜ੍ਹਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥੫॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੫*

**ਪਦ ਅਰਥ**

ਬਾਦਿਸਾਹੁ – ਨਾਮ ਰੂਪੀ ਬਾਦਸ਼ਾਹ, ਕਰਤਾਰ

ਚੜ੍ਹਿਓ ਅਹੰਕਾਰਿ – ਚੜਿਆ ਹੋਇਆ ਅਹੰਕਾਰ, ਅੰਧਕਾਰ

ਗਜ –

**ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ**

*ਗੁਰੂ ਗ੍ਰੰਥ ਸਾਹਿਬ, ਪੰਨਾ ੨੧੯*

ਮਨ ਰੂਪੀ ਗਜ ਦੀ ਤ੍ਰਿਸਨਾ ਜਿਸ ਦੇ ਸਿਮਰਨ ਕਰਨ ਨਾਲ ਮਿਟਦੀ ਹੈ

ਹਸਤੀ – ਵਜੂਦ, ਵਜੂਦ ਹੋਣਾ, ਮੌਜੂਦਗੀ, ਹੋਂਦ (ਇਹ ਵੀ ਫ਼ਾਰਸੀ ਦਾ ਸ਼ਬਦ ਹੈ)

ਦੀਨੋ – ਬੀਤਿਆ ਹੋਇਆ ਕਾਲ ਭਾਵ ਖ਼ਤਮ ਹੋ ਜਾਣਾ

ਚਮਕਾਰਿ – ਅਗਿਆਨਤਾ ਰੂਪੀ ਹਨੇਰੇ ਅੰਦਰ ਗਿਆਨ ਦਾ ਪ੍ਰਕਾਸ਼ ਹੋਣਾ

**ਅਰਥ**

ਜੋ ਮਨੁੱਖ ਉਸ ਵਾਹਿਗੁਰੂ ਦੀ ਰਜ਼ਾ ਅੰਦਰ ਆ ਜਾਂਦਾ ਹੈ, ਉਸ ਨੂੰ ਵਾਹਿਗੁਰੂ ਦੇ ਗਿਆਨ ਦੀ ਹੋਂਦ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ ਚੜ੍ਹਿਆ ਹੋਇਆ ਅਹੰਕਾਰ ਬੀਤੇ ਹੋਏ ਕਾਲ ਦੀ ਤਰ੍ਹਾਂ ਖਤਮ ਹੋ ਜਾਂਦਾ ਹੈ।

ਜਦੋਂ ਚੜ੍ਹਿਆ ਹੋਇਆ ਅਹੰਕਾਰ ਖਤਮ ਹੋ ਜਾਂਦਾ ਹੈ ਤਾਂ ਫਿਰ: -

**ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀਨ ਭਜਹਿ ਖੁਦਾਇ ॥੬॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੫*

ਰੁਦਨੁ - ਰੋਣਾ, ਅਗਿਆਨਤਾ ਦਾ ਰੋਣਾ

ਕਰੈ - ਕਰਨਾ

ਛੋਡਿ - ਛਡਣਾ

ਕੀਨ - ਕਪਟ ਕਰਨਾ, ਈਰਖਾ (ਪੰਜਾਬੀ ਫਾਰਸੀ ਕੋਸ਼ ਅਨੁਸਾਰ ਕੀਨਾ ਤੋਂ ਕੀਨ ਹੈ, ਜਿਸਦੇ ਅਰਥ ਹਨ ਕਪਟ, ਈਰਖਾ, ਝਗੜਾ)

ਰਾਮ - ਵਾਹਿਗੁਰੂ

ਭਜਹਿ - ਬੰਦਗੀ ਕਰਨਾ

ਖੁਦਾਇ - ਵਾਹਿਗੁਰੂ

ਭਜਹਿ ਖੁਦਾਇ - ਖ਼ੁਦਾ ਦੀ ਬੰਦਗੀ ਕਰਦਾ ਹੈ

ਰੁਦਨੁ - ਅਗਿਆਨੀ ਰੋਂਦਾ ਹੈ (ਅਗਿਆਨਤਾ ਦੇ ਰੋਣ ਦੀ ਗੱਲ ਹੈ)

ਨਾਮੇ ਕੀ - ਨਾਮ ਦੀ ਬਖ਼ਸ਼ਿਸ਼ ਦੁਆਰਾ

**ਮੁਈ ਮੇਰੀ ਮਾਈ ਹਉ ਖਰਾ ਸੁਖਾਲਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੭੬*

**ਮਾਤਾ ਮਤਿ ਪਿਤਾ ਸੰਤੋਖੁ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੫੧*

ਸੋ ਮਾਈ ਦਾ ਮਤਲਬ ਮਤਿ ਹੈ

ਗੁਰਮਤਿ ਅਨੁਸਾਰ ਚੱਲਣ ਵਾਲਿਆਂ ਦੀ ਮਾਤਾ ਗੁਰਮਤਿ ਹੈ, ਅਤੇ ਉਹ ਗੁਰਮਤਿ ਅਨੁਸਾਰ ਚੱਲਦੇ ਹਨ।

ਨੋਟ - ਇਸ ਪੰਗਤੀ ਅੰਦਰ 'ਰਾਮ' ਅਤੇ 'ਖ਼ੁਦਾਇ ਦੋਵੇ ਸ਼ਬਦ ਇਕੱਠੇ ਆਉਣ ਦਾ ਕੀ ਕਾਰਨ ਹੈ - ਇਸ ਨੂੰ ਸਮਝਣ ਦੀ ਲੋੜ ਹੈ। ਉਨ੍ਹਾਂ ਦੋਹਾਂ ਫ਼ਿਰਕਿਆਂ ਦਾ ਝਗੜਾ ਹੀ ਇਨ੍ਹਾਂ ਗੱਲਾਂ ਉੱਪਰ ਹੈ। ਇਕ ਦਾ ਖ਼ੁਦਾ ਹੈ ਅਤੇ ਦੂਸਰੇ ਦਾ ਰਾਮ। ਪਰ ਗੁਰਮਤਿ ਅਨੁਸਾਰ ਅਸਲ ਵਿੱਚ ਖ਼ੁਦਾ / ਰਾਮ ਇਕੋ ਹੀ ਸਰਬਵਿਆਪਕ ਰੱਬ ਦੇ ਨਾਮ

ਹਨ, ਕਰਮਕਾਂਡੀਆਂ ਦਾ ਰਾਮ ਅਵਤਾਰਵਾਦੀ ਹੈ ।ਪਰ ਕੰਮ ਦੋਹਾਂ ਫ਼ਿਰਕਿਆਂ ਦੇ ਹੀ ਉਸ ਦੀ ਰਜ਼ਾ ਦੇ ਉਲਟ ਹਨ। ਸੋ ਇਹ ਉਨ੍ਹਾਂ ਲਈ ਪ੍ਰੇਰਨਾ ਹੈ ਕਿ ਸਰਬ ਵਿਆਪਕ ਰਾਮ ਅਤੇ ਖ਼ੁਦਾ ਵਿੱਚ ਕੋਈ ਅੰਤਰ ਨਹੀਂ ਹੈ। ਉਸ ਖ਼ੁਦਾ ਤੋਂ ਆਪਾ ਨਿਛਾਵਰ ਕਰਕੇ ਉਸ ਦੀ ਰਜ਼ਾ ਵਿੱਚ ਆਉਣ ਵਾਲੇ ਨੂੰ ਹੀ ਜੀਵਨ ਦੇ ਅਸਲੀ ਲਕਸ਼ ਦੀ ਪ੍ਰਾਪਤੀ ਹੁੰਦੀ ਹੈ।

**ਅਰਥ**

ਫਿਰ ਜਿਸ ਮੱਨੁਖ ਦਾ ਉਸ ਵਾਹਿਗੁਰੂ ਦੀ ਬਖਸ਼ਿਸ਼ ਨਾਲ ਹੰਕਾਰ ਖਤਮ ਹੋ ਜਾਂਦਾ ਹੈ, ਉਹ ਉਸ ਵਾਹਿਗੁਰੂ ਦੇ ਨਾਮ ਦੀ ਬਖਸ਼ਿਸ਼ ਨਾਲ ਅਗਿਆਨਤਾ ਦਾ ਰੋਣਾ ਛੱਡ ਦਿੰਦਾ ਹੈ, ਅਤੇ ਖ਼ੁਦਾ / ਰਾਮ ਦੀ ਬੰਦਗੀ ਕਰਨ ਵਿੱਚ ਕਪਟ ਨਹੀਂ ਕਰਦਾ। ਕਪਟ ਕਿਉਂ ਨਹੀਂ ਕਰਦਾ? ਉਹ ਇਸ ਕਾਰਨ ਕਿ ਬੰਦਗੀ ਕਰਨ ਵਾਲਾ ਸੱਚਾ ਮਨੁੱਖ ਸਰਵ-ਵਿਆਪਿਕ 'ਰਾਮ' ਜਾਂ 'ਖ਼ੁਦਾ' ਦੇ ਨਾਵਾਂ ਵਿੱਚ ਕੋਈ ਫ਼ਰਕ ਨਹੀਂ ਮਹਿਸੂਸ ਕਰਦਾ।

**ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥**
**ਪਿੰਡੁ ਪੜੈ ਤਉ ਹਰਿ ਗੁਨ ਗਾਇ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੫*

**ਪਦ ਅਰਥ**

ਨ – ਨਾਂਹ ਵਾਚਕ ਹੈ

ਹਉ– ਮੈ

ਪੂੰਗੜਾ – ਪੁਜਾਰੀ

**ਨੋਟ** – ਪੂੰਗੜਾ ਦੇ ਅਰਥ ਦਰਅਸਲ ਪੁਜਾਰੀ ਹਨ, ਪਰ ਵੇਖੋ ਕਬੀਰ ਸਾਹਿਬ ਵਲੋਂ ਉਚਾਰਨ ਸ਼ਬਦ: –

**ਕਬੀਰੁ ਪੂੰਗਰਾ ਰਾਮ ਅਲਹ ਕਾ ਸਭ ਗੁਰ ਪੀਰ ਹਮਾਰੇ ॥੫॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੬*

ਕਬੀਰ ਉਸ ਅਲਹ ਰਾਮ ਦਾ ਪੁਜਾਰੀ ਹੈ ਜਿਹੜਾ ਸਭ ਦਾ ਗੁਰੂ ਹੈ, ਪੀਰ ਹੈ। ਉਸ ਅਕਾਲ ਪੁਰਖੁ ਵਲ ਇਸ਼ਾਰਾ ਹੈ। ਉਹੀ ਸਾਰਿਆਂ ਦਾ ਆਪ ਹੀ ਗੁਰੂ ਹੈ ਅਤੇ ਆਪ ਹੀ ਪੀਰ ਹੈ।

ਮਾਇ – ਅਗਿਆਨਤਾ

**ਮੁਈ ਮੇਰੀ ਮਾਈ ਹਉ ਖਰਾ ਸੁਖਾਲਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੭੬*

ਮੇਰੀ ਅਗਿਆਨਤਾ ਖ਼ਤਮ ਹੋ ਗਈ ਤਾਂ ਮੈਂ ਵਾਹਿਗੁਰੂ ਦੇ ਦਰ ਤੇ ਖਰਾ ਉੱਤਰ ਆਇਆ। ਗੁਰਮਤੀਏ ਅਗਿਆਨਤਾ ਨੂੰ ਅਲਵਿਦਾ ਕਹਿ ਦਿੰਦੇ ਹਨ ਅਤੇ ਉਨ੍ਹਾਂ ਦੀ ਮੱਤ ਗਿਆਨ ਅੰਦਰ ਬਦਲ ਜਾਂਦੀ ਹੈ। ਉਨ੍ਹਾਂ ਦੀ ਮੱਤ ਕੀ ਹੈ?

**ਮਾਤਾ ਮਤਿ ਪਿਤਾ ਸੰਤੋਖੁ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੫੧*

ਪਿੰਡੁ – ਸਰੀਰ, ਅੰਦਰ, ਅੰਦਰੋ
ਪੜੈ – ਸੋਝੀ (ਪਰਾਪਤ ਹੋ ਜਾਂਦੀ ਹੈ)
ਪਿੰਡੁ ਪੜੈ – ਹਿਰਦੇ ਅੰਦਰ ਆਤਮਿਕ ਗਿਆਨ ਦੀ ਸੂਝ ਪ੍ਰਾਪਤ ਹੋ ਜਾਣੀ
ਹਰਿ ਗੁਨ ਗਾਇ – ਹਰਿ ਸਿਮਰਨ ਕਰਨਾ

**ਅਰਥ**

ਕਪਟ ਕਿਉ ਨਹੀਂ ਕਰਦੇ? ਉਹ ਇਸ ਕਰਕੇ ਕਿ ਅਤਾਮਕ ਗਿਆਨ ਦੀ ਸੂਝ ਪ੍ਰਾਪਤ ਹੋਣ ਨਾਲ ਅਗਿਆਨਤਾ ਦਾ ਰੋਣਾ ਪ੍ਰਭਾਵ ਛੱਡ ਦਿੰਦੇ ਹਨ। ਉਨ੍ਹਾਂ ਅੰਦਰ ਆਤਮਿਕ ਗਿਆਨ ਦੀ ਸੂਝ ਪ੍ਰਾਪਤ ਹੋ ਜਾਂਦੀ ਹੈ ਅਤੇ ਉਹ ਹਰੀ ਦੇ ਗੁਣ ਗਾਇਨ ਭਾਵ ਸਿਮਰਨ ਕਰਦੇ ਹਨ। ਇਸ ਤਰ੍ਹਾਂ ਉਹ ਅਗਿਆਨ ਰੂਪੀ ਮੱਤ ਨੂੰ ਅਲਵਿਦਾ ਕਹਿ ਦਿੰਦੇ ਹਨ ਕਿ ਤੂੰ ਹੁਣ ਮੇਰੀ ਮੱਤ ਰੂਪ ਮਾਇ ਨਹੀਂ, ਭਾਵ ਉਨ੍ਹਾਂ ਦੀ ਅਗਿਆਨਤਾ ਰੂਪੀ ਮੱਤ ਆਤਮਿਕ ਗਿਆਨ ਦੀ ਸੂਝ ਨਾਲ ਗੁਰਮਤਿ ਵਿੱਚ ਬਦਲ ਜਾਂਦੀ ਹੈ। ਫਿਰ ਧਰਮ ਦੇ ਨਾਮ ਤੇ ਕੋਈ ਆਪਸੀ ਲੜਾਈ ਨਹੀਂ ਰਹਿ ਜਾਂਦੀ।

**ਕਰੈ ਗਜਿੰਦੁ ਸੁੰਡ ਕੀ ਚੋਟ ॥**
**ਨਾਮਾ ਉਬਰੈ ਹਰਿ ਕੀ ਓਟ ॥੮॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੫*

**ਪਦ ਅਰਥ**

ਗਜਿੰਦੁ – ਦੁਖ, ਤਕਲੀਫ਼, ਸਦਮਾ (ਫ਼ਾਰਸੀ ਦੇ ਸ਼ਬਦ ਗਜੰਦ ਤੋਂ ਗਜਿੰਦ ਹੈ)

ਸੁੰਡ – ਹਾਥੀ ਦੀ ਸੁੰਡ

ਨਾਮਾ – ਨਾਮ ਸਿਮਰਨ ਕਰਨਾ, ਨਾਮ ਸਿਮਰਨ ਕਰਨ ਨਾਲ,ਸੱਚ ਨਾਲ ਜੁੜਨ ਨਾਲ

ਉਬਰੈ – ਮਾੜੀ ਦਸ਼ਾ ਵਲੋਂ ਚੜਦੀ ਕਲਾ ਵਲ ਜਾਣਾ, ਅਗਿਆਨਤਾ ਤੋਂ ਉੱਪਰ ਉੱਠ ਜਾਣਾ

ਹਰਿ ਕੀ ਓਟ – ਹਰੀ ਦਾ ਹੀ ਓਟ ਆਸਰਾ ਲੈਣਾ

**ਅਰਥ**

ਜਿਵੇਂ ਕਾਮਗ੍ਰਸਤ ਹਾਥੀ ਮਹਾਵਤ ਦੇ ਵੱਸ ਹੋ ਕੇ ਆਪਣੀ ਸੁੰਡ ਉੱਪਰ ਸਾਰੀ ਜ਼ਿੰਦਗੀ ਚੋਟਾਂ ਖਾਂਦਾ ਹੈ, ਇਸੇ ਤਰ੍ਹਾਂ ਰਜ਼ਾ ਨਾਲੋ ਟੁੱਟਿਆ ਹੋਇਆ (ਬੇਨਾਮਾ) ਮਨੁੱਖ ਵਿਕਾਰਾਂ ਦੀਆ ਚੋਟਾਂ ਆਪਣੇ ਸਾਰੇ ਜੀਵਨ ਅੰਦਰ ਖਾਂਦਾ ਰਹਿੰਦਾ ਹੈ। ਉਸ ਖ਼ੁਦਾ ਦੀ ਰਜ਼ਾ ਵਿੱਚ ਚੱਲਣ ਵਾਲਾ ਮਨੁੱਖ ਹਮੇਸ਼ਾ ਉਸ ਹਰੀ ਦਾ ਓਟ ਅਸਰਾ ਲੈਂਦਾ ਹੈ, ਅਤੇ ਕਰਮਕਾਂਡਾਂ ਤੋਂ ਉੱਪਰ ਉੱਠ ਜਾਂਦਾ ਹੈ। ਉਸ ਨੂੰ ਵਿਕਾਰਾਂ ਰੂਪੀ ਚੋਟਾਂ ਆਪਣੇ ਜੀਵਨ ਅੰਦਰ ਸਹਾਰਨੀਆ ਨਹੀਂ ਪੈਂਦੀਆਂ।

**ਨੋਟ** – ਇਥੋਂ ਤੱਕ ਨਾਮਦੇਵ ਜੀ ਪ੍ਰੇਰਨਾ ਕਰਦੇ ਹਨ ਕਿ ਰਜ਼ਾ ਨਾਲੋ ਟੁੱਟਿਆ (ਬੇਨਾਮਾ) ਮਨੁੱਖ ਰਜ਼ਾ ਨਾਲ ਕਿਵੇਂ ਜੁੜ ਸਕਦਾ ਹੈ। ਅਗਿਆਨਤਾ ਵਸ ਰਾਮ / ਖ਼ੁਦਾ ਨੂੰ ਬੋਲੀ ਅਤੇ ਕਰਮਕਾਂਡ ਦੇ ਅਧਾਰ ਤੇ ਵੰਡ ਕੇ ਆਤਮਿਕ ਗਿਆਨ ਦੀ ਸੂਝ ਪ੍ਰਾਪਤ ਕਰਨ ਦੇ ਜੋ ਕਰਮਕਾਂਡੀ ਮਾਰਗ ਇਨ੍ਹਾਂ ਦੋ ਫ਼ਿਰਕਿਆਂ ਨੇ ਬਣਾਏ ਹੋਏ ਹਨ, ਨੂੰ ਭਗਤ ਜੀ ਖੰਡਨ ਕਰਕੇ ਗੁਰਮਤਿ ਸਿਧਾਂਤ ਸਪਸ਼ਟ ਕਰਦੇ ਹਨ। ਨਾਮਦੇਵ ਜੀ ਸਪਸ਼ਟ ਕਰਦੇ ਹਨ ਕਿ ਇਨ੍ਹਾਂ ਫਿਰਕਿਆਂ ਦਾ ਸਿਧਾਂਤ ਕੀ ਹੈ, ਅਤੇ ਨਾਮਦੇਵ ਜੀ ਆਪ ਕਿਵੇਂ ਗੁਰਮਤਿ ਤੇ ਚੱਲਣਾ ਕਰਦੇ ਹਨ। ਇਕ ਦਾ ਸਿਧਾਂਤ 'ਸਲਾਮ' ਹੈ ਅਤੇ ਦੂਸਰਾ ਉਸ ਖੁਦਾ ਦੀ ਬਰਾਬਰੀ ਕਰਦਾ ਹੈ ਭਾਵ ਆਪ ਹੀ ਰੱਬ ਬਣਿਆ ਬੈਠਾ ਹੈ। ਇਕ ਆਖਦਾ ਹੈ ਕਿ ਸੁੰਨਤ ਕਰਨ ਨਾਲ ਆਤਮਿਕ ਗਿਆਨ ਦੀ ਪਰਾਪਤੀ ਹੈ, ਅਤੇ ਦੂਸਰਾ ਆਖਦਾ ਹੈ ਕਿ ਗਾਇਤ੍ਰੀ ਮੰਤਰ ਹੀ ਆਤਮਿਕ ਗਿਆਨ ਪ੍ਰਭੂ ਪ੍ਰਾਪਤੀ ਦਾ ਰਸਤਾ ਹੈ।

**ਕਾਜੀ ਮੁਲਾਂ ਕਰਹਿ ਸਲਾਮੁ ॥**
**ਇਨਿ ਹਿੰਦੂ ਮੇਰਾ ਮਲਿਆ ਮਾਨੁ ॥੯॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੫*

ਪਦ ਅਰਥ – ਕਾਜੀ ਮੁਲਾਂ, ਮੁਸਲਮਾਨਾਂ ਦੇ ਰਾਜਨੀਤਿਕ ਅਤੇ ਧਾਰਮਿਕ ਆਗੂ

ਸਲਾਮੁ – ਸਿੱਜਦਾ ਕਰਨਾ, ਜਿਵੇਂ ਮੁਸਲਮਾਨ ਮੱਕੇ ਵਲ ਮੂੰਹ ਕਰਕੇ ਸਿੱਜਦਾ ਕਰਦੇ ਹਨ। ਉਨ੍ਹਾਂ ਦਾ ਵਿਚਾਰ ਹੈ ਕਿ ਖ਼ੁਦਾ ਸਿਰਫ ਮੱਕੇ ਅੰਦਰ ਹੀ ਹੈ ਅਤੇ ਮੱਕੇ ਅੰਦਰ ਰਹਿਣ ਵਾਲੇ ਖੁਦਾ ਦੀ ਸੋਝੀ ਸੁੰਨਤ ਕਰਨ ਨਾਲ ਹੁੰਦੀ ਹੈ।

ਇਨਿ ਹਿੰਦੂ – ਇਨ੍ਹਾਂ ਹਿੰਦੂਆਂ ਨੇ

ਮਲਿਆ – ਸਮਝ ਲਿਆ

ਮੇਰਾ – ਮੈ, ਆਪਣਾ ਆਪ

ਮੇਰਾ ਮਲਿਆ – ਆਪਣੇ ਆਪ ਨੂੰ ਹੀ

ਮੇਰਾ ਮਲਿਆ ਮਾਨੁ – ਆਪਣੇ ਆਪ ਨੂੰ ਬਰਾਬਰ ਸਮਝ ਲੈਣਾ

ਮਾਨੁ – ਬਰਾਬਰ ਸਮਝਣਾ, ਤੁਲਯਤਾ

**ਬ੍ਰਹਮਾ ਬਿਸਨੁ ਮਹਾਦੇਉ ਤ੍ਰੈ ਗੁਣ ਰੋਗੀ ਵਿਚਿ ਹਉਮੈ ਕਾਰ ਕਮਾਈ॥**
**ਜਿਨਿ ਕੀਏ ਤਿਸਹਿ ਨ ਚੇਤਹਿ ਬਪੁੜੇ ਹਰਿ ਗੁਰਮੁਖਿ ਸੋਝੀ ਪਾਈ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੨੩੫*

ਇਹ ਸਪਸ਼ਟ ਹੈ ਕਿ ਇਹ ਤਿੰਨੇ ਆਪਣੇ ਆਪ ਨੂੰ ਖ਼ੁਦਾ / ਭਗਵਾਨ ਸਮਝ ਬੈਠੇ ਸਨ। ਜਿਸ ਖ਼ੁਦਾ ਨੇ ਇਨ੍ਹਾਂ ਨੂੰ ਪੈਦਾ ਕੀਤਾ, ਉਸ ਨੂੰ ਹੀ ਇਹ ਭੁੱਲ ਗਏ ਅਤੇ ਆਪ ਹੀ ਰੱਬ ਬਣ ਬੈਠੇ। ਇਸੇ ਸਿਧਾਂਤ ਦਾ ਹੀ ਨਾਮਦੇਵ ਜੀ ਨੇ ਇਥੇ ਵਰਨਣ ਕੀਤਾ ਹੈ।

**ਅਰਥ**

ਮੁਸਲਮਾਨ ਧਾਰਮਿਕ ਆਗੂਆਂ ਦੀ ਇਹ ਪ੍ਰੇਰਨਾ ਹੈ ਕਿ ਖ਼ੁਦਾ ਮੱਕੇ ਅੰਦਰ ਹੈ; ਮੱਕੇ ਨੂੰ ਹੀ ਸਿੱਜਦਾ ਕਰੋ ਕਿਉਂਕਿ ਖੁਦਾ ਉਥੇ ਰਹਿੰਦਾ ਹੈ। ਹਿੰਦੂ ਨੇ ਖ਼ੁਦ ਨੂੰ ਹੀ ਖ਼ੁਦਾ ਦੇ ਬਰਾਬਰ ਸਮਝ ਲਿਆ ਹੈ, ਭਾਵ ਆਪ ਹੀ ਖੁਦਾ ਬਣ ਬੈਠਾ ਹੈ। ਨੋਟ – ਇਹੀ ਇਨ੍ਹਾਂ ਦੀ ਆਪਸੀ ਲੜਾਈ ਹੈ।

**ਬਾਦਿਸਾਹ ਬੇਨਤੀ ਸੁਨੇਹੁ ॥ ਨਾਮੇ ਸਰ ਭਰਿ ਸੋਨਾ ਲੇਹੁ ॥੧੦॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੬*

**ਪਦ ਅਰਥ**

ਬਾਦਿਸਾਹ – ਵਾਹਿਗੁਰੂ

ਬੇਨਤੀ – ਅਰਦਾਸ, ਸਿਜਦਾ

ਸੁਨੇਹੁ – ਸੁਣ ਲੈਣਾ, ਪ੍ਰਵਾਨ ਕਰ ਲੈਣਾ

ਨਾਮੇ – ਨਾਮ ਸਿਮਰਨ ਕਰਨ ਵਾਲਾ, ਨਾਮ ਦੀ ਬਖਸ਼ਿਸ਼ ਨਾਲ

ਭਰਿ,– ਜੰਗ, ਭਰਿ ਨਾਮ ਜੰਗ ਦਾ ਹੈ (ਭਾਈ ਕਾਨ੍ਹ ਸਿੰਘ ਨਾਭਾ)

ਸੋਨਾ – ਫਾਰਸੀ ਦੇ ਸ਼ਬਦ ਸੌਨ ਤੋਂ ਹੈ,ਸੌਨ – ਨਿਗਰਾਨੀ, ਸੁਰੱਖਿਆ, ਭਾਵ ਵਾਹਿਗੁਰੂ ਦੀ ਨਿਗਰਾਨੀ ਥੱਲੇ, ਰਜ਼ਾ ਅਧੀਨ

**ਅਰਥ**

ਅਸਲੀਅਤ ਇਹ ਹੈ ਕਿ ਜੋ ਮਨੁੱਖ ਉਸ ਬਾਦਿਸਾਹ ਸੁਲਤਾਨ ਵਾਹਿਗੁਰ ਦੀ ਰਜ਼ਾ ਵਿੱਚ ਰਹਿ ਕੇ ਨਾਮ ਸਿਮਰਨ ਕਰਦਾ ਹੈ, ਉਸ ਦੀ ਅਰਦਾਸ ਬਿਨਤੀ ਭਾਵ ਸਿੱਜਦਾ ਪ੍ਰਵਾਣ ਹੁੰਦਾ ਹੈ। ਉਹ ਧਰਮ ਦੇ ਨਾਮ ਉੱਪਰ ਜੋ ਜੰਗ ਝਗੜਾ ਹੈ, ਉਸ ਉੱਤੇ ਨਾਮ ਦੀ ਬਖਸ਼ਿਸ਼ ਨਾਲ ਫਤਹਿ ਪਾ ਲੈਂਦਾ ਹੈ, ਭਾਵ ਉਸ ਤੋਂ ਮੁਕਤ ਹੋ ਜਾਂਦਾ ਹੈ। ਅੰਤ ਵਿੱਚ ਜਿੱਤ ਸੱਚ ਦੀ ਹੀ ਹੋਣੀ ਹੈ।

ਭਗਤਾ ਨੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ ॥
ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ ॥

*ਗੁਰੂ ਗ੍ਰੰਥ ਸਾਹਿਬ, ਪੰਨਾ ੬੩੭*

ਮਾਲੁ ਲੇਉ ਤਉ ਦੋਜਕਿ ਪਰਉ ॥
ਦੀਨੁ ਛੋਡਿ ਦੁਨੀਆ ਕਉ ਭਰਉ ॥੧੧॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੬*

**ਪਦ ਅਰਥ**

ਮਾਲੁ – ਸਮਾਨਤਾ (ਬਰਾਬਰਤਾ), ਤੁਲਣਾ (ਮਹਾਨ ਕੋਸ਼)

ਲੇਉ – ਲੈਣਾ, ਕਰਨਾ

ਮਾਲੁ ਲੇਉ – ਬਰਾਬਰਤਾ ਕਰਨੀ

ਦੋਜਕਿ – ਨਰਕ

ਪਰਉ – ਪੈਣਾ, ਹੱਕਦਾਰ

ਦੀਨੁ – ਧਰਮ

ਦੁਨੀਆ – ਦੁਨਯਾ, ਪੰਜਾਬੀ ਵਿੱਚ ਪਰਚੱਲਤ ਰੂਪ 'ਦੁਨੀਆਂ' ਹੈ, ਸੰਸਾਰ ਨੇੜੇ ਦੀ ਚੀਜ

ਕਮੀਨਾ, ਨਾਕਸ (ਪੰਜਾਬੀ ਫ਼ਾਰਸੀ ਕੋਸ਼), ਨਾਕਸ – ਨਾਲਾਇਕੀ, ਮੂਰਖਤਾ

ਭਰਉ – ਦੇਣਦਾਰ, ਭਰਨਾ

ਛਡਿ – ਛਡਣਾ

**ਅਰਥ**

ਜੇਕਰ ਉਸ ਵਾਹਿਗੁਰੂ ਦੀ ਬਰਾਬਰਤਾ ਕਰਨ ਵਾਲਾ ਨਲਾਇਕ ਹੈ, ਦੋਜ਼ਖ਼ ਦਾ ਹੱਕਦਾਰ ਹੈ ਤਾਂ ਦੀਨ ਛੱਡਣਾ ਵੀ ਤਾਂ ਮੂਰਖਤਾ ਹੈ। ਦੀਨ ਛੱਡਣ ਵਾਲਾ ਵੀ ਤਾਂ ਬਰਾਬਰ ਦਾ ਦੇਣਦਾਰ ਹੈ, ਭਾਵ ਜਵਾਬ ਦੇਹ ਹੈ। ਸੱਚ ਤਾਂ ਦੋਹਾਂ ਦੇ ਪੱਲੇ ਨਹੀਂ।

ਪਾਵਹੁ ਬੇੜੀ ਹਾਥਹੁ ਤਾਲ ॥ ਨਾਮਾ ਗਾਵੈ ਗੁਨ ਗੋਪਾਲ ॥੧੨॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੬*

**ਪਦ ਅਰਥ**

ਪਾਵਹੁ – ਪਾਉਣੀ, ਜਿਸ ਤਰ੍ਹਾਂ ਕਿਸੇ ਦਰਿਆ ਜਾਂ ਸਮੁੰਦਰ ਨੂੰ ਪਾਰ ਕਰਨ ਲਈ ਕੋਈ ਬੇੜੀ ਸਮੁੰਦਰ ਵਿੱਚ ਪਾਉਂਦਾ ਹੈ।

ਬੇੜੀ – ਬੇੜੀ

ਪਾਵਹੁ ਬੇੜੀ – (ਬੇੜੀ ਪਾਉ)

ਹਾਥਹੁ – ਡੂੰਘਿਆਈ ਮਾਪਣਾ, (ਸੁਨਿਐ ਹਾਥ ਹੋਵੈ ਅਸਗਾਹੁ), ਹਾਥ ਲੈਣਾ ਭਾਵ ਜਾਣ ਲੈਣਾ

ਤਾਲ – ਭਵਸਾਗਰ, ਸਮੁੰਦਰ

ਨਾਮਾ – ਨਾਮ

ਨਾਮਾ ਗਾਵੈ – ਨਾਮ ਸਿਮਰਨ ਕਰਨਾ

ਗੁਨ – ਗੁਣ

ਗੋਪਾਲ – ਪਾਲਕ ਅਤੇ ਰੱਖਿਅਕ, ਪਰਮੇਸਰ

**ਅਰਥ**

ਜੇਕਰ ਇਸ ਆਤਮਿਕ ਗਿਆਨ ਰੂਪੀ ਸਮੁੰਦਰ ਦੀ ਡੂੰਘਿਆਈ ਮਾਪਣਾ ਚਾਹੁੰਦੇ ਹੋ ਭਾਵ ਜਾਨਣਾ ਚਾਹੁੰਦੇ ਹੋ ਤਾਂ ਪਾਲਕ ਅਤੇ ਰੱਖਿਅਕ ਦੇ ਨਾਮ ਸਿਮਰਨ ਰੂਪੀ ਬੇੜੀ ਨੂੰ ਇਸ ਆਤਮਿਕ ਗਿਆਨ ਰੂਪੀ ਸਮੁੰਦਰ ਵਿੱਚ ਪਾਵੋ। ਤਾਂ ਹੀ ਇਹ ਆਤਮਿਕ ਗਿਆਨ ਰੂਪੀ ਸੱਚ ਜਾਣਿਆ ਜਾ ਸਕਦਾ ਹੈ।

**ਗੰਗ ਜਮੁਨ ਜਉ ਉਲਟੀ ਬਹੈ ॥ ਤਉ ਨਾਮਾ ਹਰਿ ਕਰਤਾ ਰਹੈ ॥੧੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੬*

**ਪਦ ਅਰਥ**

ਗੰਗ – ਗੰਗਾ ਨਦੀ

ਜਮੁਨ – ਜਮਨਾ ਨਦੀ

ਉਲਟੀ – ਉਲਟਾ ਵਹਿਣ ਹੋ ਜਾਣਾ, ਭਾਵ ਜਿਧਰੋਂ ਪਾਣੀ ਆ ਰਿਹਾ ਹੈ, ਉੱਧਰ ਹੀ ਤੁਰ ਪਵੇ

ਬਹੈ – ਵਹਿਣ, ਪਾਣੀ ਦਾ ਵਹਾ

ਤਉ – ਤਾਂ

ਨਾਮਾ –ਨਾਮ ਸਿਮਰਨ

ਕਰਤਾ – ਕਰਨਾ

ਹਰਿ ਕਰਤਾ ਰਹੈ – ਲਗਾਤਾਰ, ਸਾਸ ਗ੍ਰਾਸ ਹਰੀ ਸਿਮਰਨ ਕਰਦਾ ਰਹੇ

**ਅਰਥ**

ਜਿਸ ਤਰ੍ਹਾਂ ਗੰਗਾ ਜਮਨਾ ਉਲਟ ਵਹਿਣ ਲੱਗ ਪੈਣ, ਇਸ ਤਰ੍ਹਾਂ ਕਰਮਕਾਂਡਾਂ ਨਾਲੋ ਟੁੱਟ ਕੇ ਉਸ ਦੀ ਰਜ਼ਾ ਅੰਦਰ ਉਸ ਵਾਹਿਗੁਰੂ ਦਾ ਨਾਮ ਸਿਮਰਨ ਸਦਾ ਹੀ ਕਰਦਾ ਰਹੇ। ਤਦ ਹੀ ਇਸ ਆਤਮਿਕ ਗਿਆਨ ਨੂੰ ਮਾਣਿਆ ਜਾ ਸਕਦਾ ਹੈ।

**ਸਾਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਣ ਧਣੀ ॥੧੪॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੬*

**ਪਦ ਅਰਥ**

ਸਾਤ – ਤੇਜ਼ (Fast)

ਘੜੀ – ਸਮਾਂ

ਜਬ – ਜਦੋਂ, ਉਦੋਂ, ਜਿਸ ਵੇਲੇ, ਉਸ ਵੇਲੇ

ਅਜਹੁ – ਅਜੇ

ਅਜਹੁ ਨ ਆਇਓ – ਅਜੇ ਸਮਝ ਪਈ ਹੀ ਨਹੀਂ

ਤ੍ਰਿਭਵਣ ਧਣੀ – ਤ੍ਰਿਲੋਕੀ ਦਾ ਮਾਲਕ ਵਾਹਿਗੁਰੂ

ਬੀਤੀ – ਬੀਤੀ ਬੀਤ ਜਾਣੀ, ਬੀਤ ਜਾਣਾ, ਖਤਮ ਹੋ ਜਾਣਾ

ਸੁਣੀ – ਸੁਣਨਾ ਸੁੱਝਿਆ (Past)

bIqI suxI - bIq cu`kw (suxn nUM imlxw BweI smw bIq cu`kw hY)

**ਅਰਥ**

ਜੀਵਣ ਦਾ ਸਮਾਂ ਬਹੁਤ ਸੀਮਿਤ ਹੈ, ਤੇਜ ਹੈ ਅਤੇ ਜਦੋਂ ਅੰਤ ਸਮੇ ਇਹ ਸੋਚਣਾ ਕਿ ਅਜੇ ਤ੍ਰਿਲੋਕੀ ਦੇ ਮਾਲਕ ਦੀ ਬਖਸ਼ਿਸ਼ ਦੀ ਸ਼ਮਝ ਹੀ ਨਹੀਂ ਪਈ ਤਾਂ ਉਸ ਵੇਲੇ ਸਮਾਂ ਬੀਤ ਚੁੱਕਾ ਹੋਣਾ। ਫਿਰ ਜੀਵਨ ਦੇ ਲਕਸ਼ ਦੀ ਪ੍ਰਾਪਤੀ ਨਹੀਂ ਹੋਣੀ।

**ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੬*

**ਪਦ ਅਰਥ**

ਪਾ – (ਫ਼ਾਰਸੀ ਦਾ ਸ਼ਬਦ ਹੈ), ਹੇਠਾ, ਨੀਵਾ ਭਾਵ ਨੀਵੇ ਪੱਧਰ ਦੀ ਗੱਲ

ਖੰਤਣ – ਸੁੰਨਤ ਕਰਨਾ, ਫ਼ਾਰਸੀ ਖਤਨ ਤੋ( ਖੰਤਨ ਹੈ

ਬਾਜ – ਬਗੈਰ

ਬਜਾ – (ਫ਼ਾਰਸੀ) ਗ਼ਲਤੀ, ਭੁੱਲ, ਦੋਸ਼, ਪਾਪ

ਇਲਾ – (ਫ਼ਾਰਸੀ) ਨਹੀਂ ਤਾਂ, ਇਸ ਤੋਂ ਬਿਨਾਂ ਪ੍ਰੰਤੂ ਸਿਵਾਏ

ਆਇਲਾ – (ਫ਼ਾਰਸੀ) ਨਹੀਂ ਹੁੰਦਾ, ਪ੍ਰਾਪਤੀ ਨਾਂ ਹੋਣਾ ('ਅ' ਦੇ ਪਿਛੇਤਰ 'ਇਲਾ' ਹੈ ਅਤੇ ਫ਼ਾਰਸੀ ਦੇ ਨਿਯਮ ਅਨੁਸਾਰ ਜਦੋ ਆ ਦੇ ਪਿਛੇਤਰ 'ਇਲਾ' ਸ਼ਬਦ ਲੱਗਦਾ ਹੈ ਤਾਂ ਨਾਂਹ ਵਾਚਕ ਬਣ ਜਾਂਦਾ ਹੈ)

ਗਰੁੜ –

**ਹਰਿ ਪ੍ਰਭ ਆਨਿ ਮਿਲਾਵਹੁ ਗੁਰੁ ਸਾਧੂ ਘਸਿ ਗਰੁੜੁ ਸਬਦੁ ਮੁਖਿ ਲੀਠਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੭੧*

**ਗਰੁੜੁ ਸਬਦੁ ਮੁਖਿ ਪਾਇਆ ਹਉਮੈ ਬਿਖੁ ਹਰਿ ਮਾਰੀ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੬੦*

ਸੋ ਗੁਰਮਤਿ ਵੀਚਾਰਧਾਰਾ ਅਨੁਸਾਰ ਆਤਮਿਕ ਗਿਆਨ ਦਾ ਨਾਮ ਗਰੁੜ ਹੈ

ਚੜ੍ਹੇ – ਪ੍ਰਕਾਸ਼ ਹੋਣਾ, ਜਿਸ ਤਰ੍ਹਾਂ ਸੂਰਜ ਚੜਿ ਤਾਂ ਪ੍ਰਕਾਸ਼ ਹੁੰਦਾ ਹੈ

ਗਰੁੜ ਚੜ੍ਹੇ – ਗਿਆਨ ਦਾ ਪ੍ਰਕਾਸ਼ ਹੋਣਾ

ਗਰੁੜ ਚੜ੍ਹੇ ਗੋਬਿੰਦ ਆਇਲਾ – ਆਤਮਿਕ ਗਿਆਨ ਤੋਂ ਬਿਨਾ ਗੁਰਮਤਿ ਦਾ ਪ੍ਰਕਾਸ਼ ਨਹੀਂ ਹੁੰਦਾ(ਗੋਬਿੰਦ – ਗਯਾਨ ਕਰਕੇ ਪ੍ਰਾਪਤ ਹੋਣ ਯੋਗ ਵਾਹਿਗੁਰੂ ਮਹਾਨ ਕੋਸ਼)

**ਅਰਥ**

ਇਹ ਭੁੱਲ ਹੈ, ਹੇਠਲੇ ਪੱਧਰ ਭਾਵ ਛੋਟੇ ਲੈਵਲ ਦੀ ਗੱਲ ਹੈ ਕਿ ਸੁੰਨਤ ਕਰਨ ਤੋਂ ਬਗ਼ੈਰ ਆਤਮਿਕ ਗਿਆਨ ਦਾ ਪ੍ਰਕਾਸ਼ ਨਹੀਂ ਹੁੰਦਾ। (ਮੁਸਲਮਾਨ ਇਹ ਸਮਝਦਾ ਹੈ ਕਿ ਸੁੰਨਤ ਕਰਨਾ ਹੀ ਆਤਮਿਕ ਗਿਆਨ ਦੇ ਮਾਰਗ ਦੀ ਪ੍ਰਾਪਤੀ ਹੈ)।

**ਨੋਟ** – ਮੁਸਲਮਾਨ ਵੀਚਾਰਧਾਰਾ ਅਨੁਸਾਰ ਆਤਮਿਕ ਗਿਆਨ ਦੀ ਸੂਝ ਲਈ ਸੁੰਨਤ ਕਰਨੀ ਪੈਂਦੀ ਹੈ; ਨਹੀ ਤਾਂ ਪ੍ਰਵਾਣ ਨਹੀਂ। ਇਸ ਵੀਚਾਰਧਾਰਾ ਨੂੰ ਭਗਤ ਨਾਮਦੇਵ ਜੀ ਗੁਰਮਤਿ ਵੀਚਾਰਧਾਰਾ ਅਨੁਸਾਰ ਰੱਦ ਕਰਦੇ ਹਨ। ਭਗਤ ਜੀ ਕਹਿੰਦੇ ਹਨ ਕਿ ਨਿਰੀ ਸੁੰਨਤ ਕਰਨ ਨਾਲ ਸੱਚ ਨਹੀਂ ਜਾਣਿਆ ਜਾ ਸਕਦਾ।

**ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥**
**ਗਰੁੜ ਚੜ੍ਹੇ ਆਏ ਗੋਪਾਲ ॥੧੯॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੬*

**ਪਦ ਅਰਥ**

ਅਪਨੇ ਭਗਤ – ਖ਼ੁਦਾ ਆਪਣੀ ਬੰਦਗੀ ਕਰਨ ਵਾਲੇ ਉੱਪਰ

ਪਰਿ – ਉੱਪਰ

ਪ੍ਰਤਿਪਾਲ – ਬਖਸ਼ਿਸ਼

ਗਰੁੜ ਚੜ੍ਹੇ – ਆਤਮਿਕ ਗਿਆਨ ਦਾ ਪ੍ਰਕਾਸ਼

ਗੋਪਾਲ – ਪਾਲਕ ਅਤੇ ਰੱਖਿਅਕ ਖ਼ੁਦਾ

**ਅਰਥ**

ਜਦੋਂ ਕਿ ਸੱਚ ਇਹ ਹੈ ਕਿ ਜੋ ਉਸ ਖ਼ੁਦਾ ਦੀ ਬੰਦਗੀ ਕਰਦਾ ਹੈ, ਖ਼ੁਦਾ ਉਸ ਬੰਦਗੀ ਕਰਨ ਵਾਲੇ ਉੱਪਰ ਆਪਣੀ ਬਖਸ਼ਿਸ਼ ਕਰਦਾ ਹੈ ਤਾਂ ਬੰਦਗੀ ਕਰਨ ਵਾਲੇ ਨੂੰ ਆਤਮਿਕ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ਭਾਵ ਆਤਮਿਕ ਗਿਆਨ ਦੀ ਸੂਝ ਪ੍ਰਾਪਤ ਹੁੰਦੀ ਹੈ। ਸੁੰਨਤ ਕਰਨ ਨਾਲ ਜਾਂ ਗਾਇਤ੍ਰੀ ਮੰਤਰ ਪੜਨ ਨਾਲ ਨਹੀਂ।

**ਕਹਹਿ ਤ ਧਰਣਿ ਇਕੋਡੀ ਕਰਉ ॥**

**ਕਹਹਿ ਤਲੇ ਕਰਿ ਊਪਰਿ ਧਰਉ ॥੧੭॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੬*

**ਪਦ ਅਰਥ**

ਕਹਹਿ – ਕਹਿਣ ਨਾਲ, ਗੱਲਾਂ ਨਾਲ
ਧਰਣਿ – ਧਰਤੀ
ਇਕੋਡੀ – ਪੁੱਠੀ, ਟੇਢੀ
ਕਰਉ – ਕਰਨਾ, ਕਰ ਦੇਣਾ
ਤਲੇ –ਤਲ ਹੇਠਲਾ ਪਾਸਾ
ਕਰਿ – ਕਰਨਾ
ਊਪਰਿ – ਉੱਪਰ
ਧਰਉ – ਧਰਨਾ, ਧਰ ਦੇਣਾ
ਤਲੇ ਕਰਿ ਊਪਰਿ ਧਰਉ – ਹੇਠਲਾ ਪਾਸਾ ਊਪਰਿ ਕਰਿ ਧਰਨਾ ਭਾਵ

**ਬਾਤਨ ਹੀ ਅਸਮਾਨੁ ਗਿਰਾਵਹਿ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੩੨*

**ਅਰਥ**

ਗੱਲਾਂ ਨਾਲ ਧਰਤੀ ਪੁੱਠੀ ਕਰਿ ਦਿੰਦੇ ਹੋ। ਗੱਲਾਂ ਨਾਲ ਹੇਠਲਾ ਪਾਸਾ ਉੱਪਰ ਅਤੇ ਉੱਪਰਲਾ ਹੇਠਾਂ ਕਰ ਦਿੰਦੇ ਹੋ, ਭਾਵ ਧਰਤੀ ਪੁੱਠੀ, ਸਿੱਧੀ ਕਰ ਦਿੰਦੇ ਹੋ। ਭਗਤ ਜੀ ਕਹਿੰਦੇ ਹਨ ਕਿ ਨਿਰੀਆਂ ਗੱਲਾਂ ਨਾਲ ਹੀ ਸੱਚ ਨਹੀਂ ਮਾਨਿਆਂ ਜਾ ਸਕਦਾ।

**ਕਹਹਿ ਤ ਮੁਈ ਗਊ ਦੇਉ ਜੀਆਇ ॥**
**ਸਭੁ ਕੋਈ ਦੇਖੈ ਪਤੀਆਇ ॥੧੮॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੬*

**ਪਦ ਅਰਥ**

ਕਹਹਿ – ਕਹਿਣ ਨਾਲ ਗੱਲਾਂ ਨਾਲ
ਮੂਈ ਗਊ – ਖਿਮਾ ਅਤੇ ਧੀਰਜ ਰੂਪੀ ਗਊ
ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ ॥ -ਪੰਨਾ ੧੩੨੯
ਜੀਆਇ – ਜਵਾਲ ਦੇਣਾ (ਖਿਮਾ ਤੇ ਧੀਰਜ ਵਾਲੇ ਗੁਣ ਅੰਦਰ ਪੈਦਾ ਹੋ ਜਾਣੇ)
ਸਭਿ ਕੋਈ – ਸਭ ਕੁੱਝ
ਪਤੀਆਇ – ਪਤੀਜਦਾ ਹੈ

**ਅਰਥ**

ਗੱਲਾਂ ਨਾਲ ਤਾਂ ਖਿਮਾ ਅਤੇ ਧੀਰਜ ਰੂਪੀ ਗਊ ਜੀਵਾਲ ਦਿੰਦੇ ਹੋ ਪਰ

**ਕਬੀਰ ਦੇਖਿ ਕੈ ਕਿਹ ਕਹਉ ਕਹੇ ਨ ਕੋ ਪਤੀਆਇ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੭੦*

ਨਿਰਾ ਗੱਲਾਂ ਨਾਲ ਉਹ ਖ਼ੁਦਾ ਨਹੀਂ ਪਤੀਜਦਾ ਉਹ ਤਾਂ ਸਭ ਕੁੱਝ ਦੇਖਕੇ ਪਤੀਜਦਾ (ਪ੍ਰਸੰਨ) ਹੁੰਦਾ ਹੈ।

**ਨਾਮਾ ਪ੍ਰਣਵੈ ਸੇਲ ਮਸੇਲ ॥ ਗਊ ਦੁਹਾਈ ਬਛਰਾ ਮੇਲਿ ॥੧੯॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੬*

**ਪਦ ਅਰਥ**

ਨਾਮਾ – ਹੁਕਮ, ਰਜ਼ਾ

ਪ੍ਰਣਵੈ – ਝੁਕਣਾ, ਸਿੱਜਦਾ ਕਰਨਾ

ਸੇਲ – ਸੇਲੀ ਤੋਂ ਹੈ (ਸੇਲੀ ਗੁੱਤ ਵਾਂਗ ਤਿੰਨ ਲੜੀਆਂ ਵਾਲੀ ਗੁੰਦਵੀ ਰੱਸੀ ਹੈ। ਸੇਲੀ ਨੂੰ ਮੁਸਲਮਾਨ ਤਿਆਗ ਅਤੇ ਵੈਰਾਗ ਦਾ ਚਿੰਨ ਸਮਝਦੇ ਹਨ। ਜਿਵੇਂ ਅੱਜ ਵੀ ਅਰਬ ਮੁਲਕਾਂ ਦੇ ਮੁਸਲਮਾਨ ਸਿਰ ਉੱਤੇ ਕਪੜਾ ਰੱਖਕੇ ਉੱਪਰ ਸੇਲੀ ਬੰਨਦੇ ਹਨ।

ਮਸੇਲ – (ਫ਼ਾਰਸੀ ਦੇ ਸ਼ਬਦ ਮਸਲ ਤੋਂ ਹੈ)। ਇਸਦਾ ਅਰਥ ਅਖੌਤ ਭਾਵ, ਅਖੌਤੀ ਭਾਵ ਜਿਸ ਗੱਲ ਵਿੱਚ ਸਚਾਈ ਨਾਂਹ ਹੋਵੇ।

ਨਾਮਾ ਪ੍ਰਣਵੈ ਸੇਲ ਮਸੇਲ – ਸਿਰ ਉੱਪਰ ਇਕ ਤਿਆਗ ਅਤੇ ਵੈਰਾਗ ਰੂਪ ਚਿੰਨ ਧਾਰਨ ਕਰ ਲੈਣੇ ਪਰ ਅੰਦਰ ਸੱਚ ਨਾਂ ਹੋਣਾ ਨਿਰਾ ਵਿਖਾਵੇ ਦੇ ਤੌਰ ਤੇ ਚਿੰਨ ਧਾਰਨ ਕਰ ਲੈਣ ਨੂੰ ਹੀ ਸੱਚ ਸਮਝਣਾ

ਗਊ – ਗਾਂ, ਗਾਇਤ੍ਰੀ

ਦੁਹਾਈ – ਦੁਹਾਈ ਪਾਉਣੀ

ਬਛਰਾ – ਗਾਂ ਦਾ ਦੁਧ ਚੁੰਘਣ ਵਾਲਾ ਬਛੜਾ

ਮੇਲਿ – ਪ੍ਰਾਪਤੀ ਭਾਵ ਮੇਲ ਹੋ ਜਾਣਾ (ਮੇਲ ਹੋ ਜਾਵੇ)

**ਅਰਥ**

ਇਕ ਸੇਲੀ ਰੂਪੀ ਚਿੰਨ ਧਾਰਨ ਕਰ ਲੈਣ ਨੂੰ ਹੀ ਵੈਰਾਗ, ਤਿਆਗ ਅਤੇ ਉਸ ਪ੍ਰਭੂ ਦੀ ਰਜ਼ਾ ਸਮਝਦਾ ਹੈ। ਦੂਸਰਾ, ਵੱਛੇ ਵਾਂਗ ਗਾਇਤ੍ਰੀ ਦੀ ਦੁਹਾਈ ਹੀ ਪਾਈ ਜਾਂਦਾ ਹੈ ਕਿ ਗਾਇਤ੍ਰੀ ਮੰਤਰ ਹੀ ਮੇਲਿ ਆਤਮਿਕ ਗਿਆਨ ਦੀ(ਪ੍ਰਾਪਤੀ) ਦਾ ਸਾਧਨ ਹੈ।

**ਦੂਧਹਿ ਦੁਹਿ ਜਬ ਮਟੁਕੀ ਭਰੀ ॥**
**ਲੇ ਬਾਦਿਸਾਹ ਕੇ ਆਗੇ ਧਰੀ ॥੨੦॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੬*

**ਪਦ ਅਰਥ**

ਦੂਧਹਿ – ਆਤਮਿਕ ਗਿਆਨ ਰੂਪੀ ਦੁੱਧ ਜੋ ਮਨੁੱਖ ਨੂੰ ਆਤਮਿਕ ਤੌਰ ਤੇ ਬਲਵਾਨ ਕਰਦਾ ਹੈ।

ਦੁਹਿ – ਦੋਹਣ ਦੀ ਕਿਰਿਆ ਭਾਵ ਪ੍ਰਾਪਤ ਕਰਨਾ

ਜਬ – ਜਦੋਂ

ਮਟਕੀ – ਹਿਰਦੇ ਰੂਪੀ ਮਟਕੀ, ਕਟੋਰੀ

ਬਾਦਿਸਾਹ – ਕਰਤਾਰ, ਵਾਹਿਗੁਰੂ, ਖ਼ੁਦਾ

ਕੇ – ਦੇ

ਆਗੇ ਧਰੀ – ਅੱਗੇ ਧਰਨਾ, ਭੇਟ ਕਰਨਾ, ਆਪਾ ਅਰਪਣ ਕਰਨਾ

**ਅਰਥ**

ਸੱਚ ਇਹ ਹੈ ਕਿ ਜਦੋਂ ਮਨੁੱਖ ਦੀ ਹਿਰਦੇ ਰੂਪੀ ਕਟੋਰੀ ਆਤਮਿਕ ਤੌਰ ਤੇ ਬਲਵਾਨ ਕਰ ਦੇਣ ਵਾਲੇ ਨਾਮ ਰੂਪੀ ਦੁਧ(ਸੱਚ) ਨਾਲ ਭਰ ਜਾਵੇ ਤਾਂ ਫਿਰ ਓਹ ਮਨੁੱਖ ਵਾਹਿਗੁਰੂ, ਕਰਤਾਰ, ਖ਼ੁਦਾ ਅੱਗੇ ਉਹ ਆਪਾ ਭੇਟ ਕਰੇ।

**ਬਾਦਿਸਾਹੁ ਮਹਲ ਮਹਿ ਜਾਇ ॥**
**ਅਉਘਟ ਕੀ ਘਟ ਲਾਗੀ ਆਇ ॥੨੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੬*

**ਪਦ ਅਰਥ**

ਮਹਲ – ਭਾਈ ਕਾਹਨ ਸਿੰਘ ਜੀ ਨੇ ਮਹਲ ਦੇ ਅਰਥ ਲੀਨ ਵੀ ਕੀਤੇ ਹਨ ,ਇਸ ਸਬਦ ਅੰਦਰ ਮਹਲ ਦੇ ਅਰਥ ਲੀਨ ਹੀ ਬਣਦੇ ਹਨ ।ਲੀਨ ਹੋ ਜਾਣਾ,ਭਾਵ ਸਮਰਪਤ ਹੋ ਜਾਣਾ "ਮਹਲ ਮਹਿ ਬੈਠੇ ਅਗਮ ਅਪਾਰ"(ਮਲਾ ਮ:੧)

ਬਾਦਿਸਾਹੁ – ਕਰਤਾਰ, ਵਾਹਿਗੁਰੂ, ਖ਼ੁਦਾ

ਮਹਿ – ਵਿਚ, ਅੰਦਰ

ਬਾਦਿਸਾਹੁ ਮਹਲ ਮਹਿ ਜਾਇ – ਕਰਤਾਰ, ਵਾਹਿਗੁਰੂ, ਖ਼ੁਦਾ ਦਾ ਹਿਰਦੇ ਰੂਪੀ ਘਰ ਵਿੱਚ ਲੀਨ ਹੋ ਜਾਣਾ, ਉਸ ਖੁਦਾ ਨੂੰ ਬੰਦਗੀ ਵਾਲੇ ਪੁਰਖ ਦਾ ਸਮਰਪਤ ਹੋ ਜਾਣਾ

ਅਉਘਟ – ਗਹਿਰੀ

ਘਟ – ਪਾਣ

ਕੀ – ਦੀ

ਲਾਗੀ – ਲਗਣੀ, ਚੜ੍ਹਨੀ

ਆਇ – ਆ ਜਾਣਾ

ਅਉਘਟ ਕੀ ਘਟ ਲਾਗੀ ਆਇ – ਗਹਿਰੀ ਪਾਣ ਆ ਚੜ੍ਹਨੀ

**ਅਰਥ**

ਉਸ ਖ਼ੁਦਾ ਅਗੇ ਆਪਾ ਸਮਰਪਣ ਕਰਨ ਵਾਲੇ ਉਸ ਖੁਦਾ ਵਿੱਚ ਲੀਨ, ਭਾਵ ਉਸ ਨੂੰ ਸਮਰਪਤ ਹੋ ਜਾਂਦੇ ਹਨ ।ਅਤੇ ਸੱਚ ਨਾਮ ਉਨ੍ਹਾਂ ਦੇ ਹਿਰਦੇ ਰੂਪੀ ਘਰ ਵਿੱਚ ਆ ਜਾਂਦਾ ਹੈ, ਅਤੇ ਨਾਮ ਦੀ ਸੱਚੀ ਗਹਿਰੀ, ਨਾ ਲਹਿਣ ਵਾਲੀ ਪਾਣ (ਰੰਗਤ) ਉਨ੍ਹਾਂ ਨੂੰ ਚੜ੍ਹ ਜਾਂਦੀ ਹੈ।

**ਆਇ ਗਇਆ ਕੀ ਨ ਆਇਓ ਕਿਉ ਆਵੈ ਜਾਤਾ ॥**
**ਪ੍ਰੀਤਮ ਸਿਉ ਮਨੁ ਮਾਨਿਆ ਹਰਿ ਸੇਤੀ ਰਾਤਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੭੬੬*

ਜਦ ਕਰਤਾਰ ਦਾ ਨਾਮ ਹੀ ਹਿਰਦੇ ਰੂਪੀ ਘਰ ਵਿੱਚ ਆ ਗਿਆ ਤਾਂ ਬਾਕੀ ਕੀ ਨਹੀਂ ਆਇਆ (ਬਾਕੀ ਕੁੱਝ ਰਹਿ ਹੀ ਨਹੀਂ ਜਾਂਦਾ)। ਇਸੇ ਵਿੱਚ ਹੀ ਸਾਰੀ ਪ੍ਰਾਪਤੀ ਹੈ, ਸਚਾਈ ਹੈ।

**ਕਾਜੀ ਮੁਲਾਂ ਬਿਨਤੀ ਫੁਰਮਾਇ ॥**
**ਬਖਸੀ ਹਿੰਦੂ ਮੈ ਤੇਰੀ ਗਾਇ ॥ ੨੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੬*

**ਪਦ ਅਰਥ**

ਕਾਜੀ ਮੁਲਾ – ਮੁਸਲਮ ਧਾਰਮਿਕ ਅਤੇ ਰਾਜਨੀਤਕ ਆਗੂ

ਬਿਨਤੀ – ਸਿੱਜਦਾ

ਫੁਰਮਾਇ – ਬਖਸ਼ਿਆ, ਮੁਬਾਰਕ

**ਤੁਝੈ ਕਿਨਿ ਫੁਰਮਾਈ ਗਾਇ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੨੫*

ਤੈਨੂੰ ਕਿਸ ਨੇ ਇਹ ਗਿਆਨ ਬਖਸ਼ਿਆ?

ਬਖਸੀ – ਬਖਸ਼ਣਾ, ਮੁਬਾਰਕ

ਤੇਰੀ ਗਾਇ – ਤੇਰੀ ਗਾਇਤ੍ਰੀ, ਤੇਰੀ ਗਾਂ

ਹਿੰਦੂ – ਹਿੰਦੂ

**ਅਰਥ**

ਇਸ ਕਰਕੇ ਕਾਜ਼ੀ ਅਤੇ ਮੁੱਲਾਂ ਤੈਨੂੰ ਤੇਰਾ ਸਿੱਜਦਾ ਮੁਬਾਰਕ ਅਤੇ ਹਿੰਦੂ ਤੈਨੂੰ ਤੇਰੀ ਗਾਇਤ੍ਰੀ ਮੁਬਾਰਕ। (ਨਾਮਦੇਵ ਜੀ ਕਹਿੰਦੇ ਹਨ ਕਿ ਮੇਰੇ ਤੇਰੀ ਗਾਇਤ੍ਰੀ ਕਿਤੇ ਫਿੱਟ ਨਹੀਂ ਬਹਿੰਦੀ।)

**ਨਾਮਾ ਕਹੈ ਸੁਨਹੁ ਬਾਦਿਸਾਹ ॥**
**ਇਹੁ ਕਿਛੁ ਪਤੀਆ ਮੁਝੈ ਦਿਖਾਇ ॥੨੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੬*

**ਪਦ ਅਰਥ**

ਨਾਮਾ ਕਹੈ – ਸਿਮਰਨ ਕਰੈ
ਸੁਨਹੁ – ਸੁਣੋ
ਬਾਦਸਾਹ – ਕਰਤਾਰ, ਵਾਹਿਗੁਰੂ
ਪਤੀਆ – ਵਿਸ਼ਵਾਸ, ਭਰੋਸਾ (ਮਹਾਨ ਕੋਸ਼)
ਮੁਝੈ ਦਿਖਾਇ – ਮੈਨੂੰ ਬਖ਼ਸ਼ਿਆ ਹੈ

**ਅਰਥ**

ਉਸ ਕਰਤਾਰ ਦਾ ਨਾਮ ਸਿਮਰਨ ਕਰਿਆ ਕਰੋ। ਮੇਰਾ ਸਾਰਾ ਭਰੋਸਾ ਕਰਤਾਰ ਦੇ ਨਾਮ ਸਿਮਰਨ ਅਤੇ ਉਸ ਦੀ ਰਜ਼ਾ ਵਿੱਚ ਰਹਿਣ ਉੱਪਰ ਹੈ। ਭਗਤ ਜੀ ਦਾ ਮਤਲਬ ਹੈ ਕਿ ਮੇਰਾ ਸਾਰਾ ਭਰੋਸਾ ਮੇਰੇ ਮਾਲਕ ਵਾਹਿਗੁਰੂ ਉੱਪਰ ਹੈ; ਤੁਹਾਡੇ ਸਿੱਜਦੇ ਜਾਂ ਤੁਹਾਡੀ ਗਾਇਤ੍ਰੀ ਉੱਪਰ ਨਹੀਂ।

**ਇਸ ਪਤੀਆ ਕਾ ਇਹੈ ਪਰਵਾਨੁ ॥**
**ਸਾਚਿ ਸੀਲਿ ਚਾਲਹੁ ਸੁਲਿਤਾਨ ॥੨੪॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੬*

**ਪਦ ਅਰਥ**

ਪਤੀਆ – ਭਰੋਸਾ
ਪਰਵਾਨੁ – ਨਤੀਜਾ
ਸਾਚਿ – ਸਤਯ, ਸੱਚ
ਚਾਲਹੁ ਸੁਲਤਾਨ – ਉਸ ਵਾਹਿਗੁਰੂ ਦੀ ਰਜ਼ਾ ਵਿੱਚ ਚਲਣਾ
ਸੀਲ – ਪਵਿਤਰ ਧਰਮ

**ਸਾਚੁ ਸੀਲ ਸਚੁ ਸੰਜਮੀ ਸਾ ਪੂਰੀ ਪਰਵਾਰਿ ॥**
**ਨਾਨਕ ਅਹਿਨਿਸਿ ਸਦਾ ਭਲੀ ਪਿਰ ਕੈ ਹੇਤਿ ਪਿਆਰਿ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੮*

**ਅਰਥ**

ਇਸ ਭਰੋਸੇ ਦਾ ਇਹ ਨਤੀਜਾ ਹੈ ਕਿ ਉਸ ਸੱਚੇ ਸੁਲਤਾਨ (ਵਾਹਿਗੁਰੂ) ਦੀ ਰਜ਼ਾ ਅੰਦਰ ਚੱਲਣਾ ਹੀ ਪਵਿੱਤਰ ਧਰਮ ਹੈ।

**ਨਾਮਦੇਉ ਸਭ ਰਹਿਆ ਸਮਾਇ ॥**
**ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥੨੫॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੬*

**ਪਦ ਅਰਥ**

ਨਾਮਦੇਉ – ਨਾਮਦੇਵ ਜੀ
ਰਹਿਆ ਸਮਾਇ – ਜੋ ਸਰਬ-ਵਿਆਪਕ ਹੈ (ਕਰਤਾਰ)
ਨਾਮੇ ਪਹਿ – ਨਾਮ ਦੇ ਮਾਰਗ ਤੇ ਚੱਲਣਾ
ਪਹਿ – ਮਾਰਗ, ਰਸਤਾ
ਸਭ – ਤਮਾਮ, ਸਾਰਿਆਂ ਨੂੰ
ਮਿਲਿ – ਪ੍ਰਾਪਤੀ, ਮਿਲਣਾ
ਜਾਹਿ – ਚਲਣਾ

**ਅਰਥ**

ਨਾਮਦੇਵ ਦਾ ਸਵਾਮੀ ਸਰਬਵਿਆਪਕ ਹੈ। ਸਾਰੇ ਹਿੰਦੂ ਅਤੇ ਤਮਾਮ ਲੋਕਾਂ ਨੂੰ ਪ੍ਰੇਰਨਾ ਹੈ ਕਿ ਸਰਬ-ਵਿਆਪਕ ਪ੍ਰਭੂ ਦੀ ਪ੍ਰਾਪਤੀ ਲਈ ਨਾਮ (ਸੱਚ) ਦੇ ਰਸਤੇ ਤੇ ਚੱਲਣਾ ਕਰਨ।

**ਨੋਟ** – ਪਰਮਾਤਮਾ ਨੂੰ ਮਿਲਣ ਦਾ ਰਸਤਾ ਇਕ ਹੀ ਹੈ ਕਿਉਂਕਿ ਪਰਮਾਤਮਾ ਇਕੁ ਹੈ। ਜਦੋਂ ਪਰਮਾਤਮਾ ਇਕ ਹੈ ਤਾਂ ਉਸ ਨੂੰ ਮਿਲਣ ਦਾ ਰਸਤਾ ਵੀ ਇਕ ਹੀ ਹੈ।

**ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ॥**
**ਨਾਨਕ ਕੀ ਬੇਨੰਤੀ ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੧੯*

**ਜਉ ਅਬਕੀ ਬਾਰ ਨ ਜੀਵੈ ਗਾਇ ॥**
**ਤ ਨਾਮਦੇਵ ਕਾ ਪਤੀਆ ਜਾਇ ॥੨੬॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੬*

**ਪਦ ਅਰਥ**

ਅਬਕੀ – (ਫ਼ਾਰਸੀ ਦੇ ਸ਼ਬਦ ਅਬਦੀ ਤੋਂ ਹੈ) ਸਦਾ ਰਹਿਣ ਵਾਲਾ, ਅਕਾਲ ਪੁਰਖੁ ਵਾਹਿਗੁਰੂ

ਬਾਰ – (ਫ਼ਾਰਸੀ) ਸਿਫ਼ਤ ਕਰਨਾ, ਵਡਿਆਈ ਕਰਨਾ

ਬਾਰ ਨ – (ਬਾਰ ਦੇ ਨਾਲ ਨਾਂਹ ਲੱਗਣ ਨਾਲ ਨਾਂਹ ਵਾਚਕ ਬਣ ਜਾਂਦਾ ਹੈ) ਸਿਫ਼ਤ ਸਲਾਹ ਕਰਨ ਤੋਂ ਬਗ਼ੈਰ

ਜੀਵੈ – ਉਤਪੰਨ ਹੋਣਾ

ਗਾਇ – ਗਿਆਨ

**ਤੁਝੈ ਕਿਨਿ ਫੁਰਮਾਈ ਗਾਇ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੭੫*

ਭਾਵ ਤੈਨੂੰ ਕਿਸ ਨੇ ਇਹ ਗਿਆਨ ਬਖ਼ਸ਼ਿਆ ਹੈ

ਪਤੀਆ – ਭਰੋਸਾ

ਜਾਇ – ਜਾਣਾ

ਪਤੀਆ ਜਾਇ – ਭਰੋਸਾ ਜਾਣਾ

ਤ – ਫ਼ਾਰਸੀ ਦੇ ਤਾਂ ਤੋਂ ਹੈ; ਇਸਦੇ ਅਰਥ ਹਨ – ਕਦੇ ਨਹੀਂ

ਤ ਨਾਮਦੇਵ ਕਾ ਪਤੀਆ ਜਾਇ – ਨਾਮਦੇਵ ਦਾ ਇਹ ਭਰੋਸਾ ਕਦੇ ਵੀ ਨਹੀਂ ਜਾ ਸਕਦਾ

**ਅਰਥ**

ਉਸ ਸਦਾ ਰਹਿਣ ਵਾਲੇ ਅਕਾਲ ਪੁਰਖੁ ਦੀ ਵਡਿਆਈ ਭਾਵ ਸਿਮਰਨ ਕਰਨ ਤੋਂ ਬਗ਼ੈਰ ਆਤਮਿਕ ਗਿਆਨ ਉਤਪੰਨ ਨਹੀਂ ਹੋ ਸਕਦਾ। ਨਾਮਦੇਵ ਦਾ ਇਹ ਭਰੋਸਾ ਹੈ ਅਤੇ ਇਹ ਭਰੋਸਾ ਕਦੇ ਵੀ ਨਹੀਂ ਜਾ ਸਕਦਾ।

**ਨਾਮੇ ਕੀ ਕੀਰਤਿ ਰਹੀ ਸੰਸਾਰਿ ॥**
**ਭਗਤ ਜਨਾਂ ਲੇ ਉਧਰਿਆ ਪਾਰਿ ॥੨੭॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੬*

**ਪਦ ਅਰਥ**

ਨਾਮੇ ਕੀ – ਨਾਮ ਦੀ

ਕੀਰਤਿ – ਵਡਿਆਈ, ਨੇਕਨਾਮੀ (ਮਹਾਨ ਕੋਸ਼)

ਰਹੀ ਸੰਸਾਰਿ – ਸੰਸਾਰ ਵਿੱਚ ਰਹੀ ਹੈ

ਲੇ ਉਧਰਿਆ ਪਾਰਿ – ਆਸਰਾ ਲੈ ਕੇ ਪਾਰ ਲੰਘ ਜਾਣਾ

**ਅਰਥ**

ਨਾਮ ਦੀ ਵਡਿਆਈ ਹਮੇਸ਼ਾ ਹੀ ਸੰਸਾਰ ਅੰਦਰ ਰਹਿੰਦੀ ਹੈ ਅਤੇ ਰਹੀ ਹੈ। ਭਗਤ ਜਨ ਨਾਮ ਦੀ ਵਡਿਆਈ ਦਾ, ਭਾਵ ਸਿਮਰਨ ਦਾ ਆਸਰਾ ਲੈ ਕੇ ਪਾਰ ਲੰਘ ਜਾਂਦੇ ਹਨ।

**ਸਗਲ ਕਲੇਸ ਨਿੰਦਕ ਭਇਆ ਖੇਦੁ ॥**
**ਨਾਮੇ ਨਾਰਾਇਨ ਨਾਹੀ ਭੇਦੁ ॥੨੮॥੧॥੧੦॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੬*

**ਪਦ ਅਰਥ**

ਸਗਲ – ਸਾਰਾ
ਕਲੇਸ – ਝਗੜੇ
ਖੇਦੁ – ਦੁੱਖ
ਨਿੰਦਕ – ਗੁਣਾਂ ਨੂੰ ਅਉਗਣ ਕਹਿਣ ਵਾਲਾ (ਮਹਾਨ ਕੋਸ਼)
ਭਇਆ – ਸਮਝਣ ਦੇ
ਨਾਮੇ – ਨਾਮ ਦੀ ਬਖਸ਼ਿਸ਼ ਦੁਆਰਾ
ਨਾਮੇ ਨਾਰਾਇਣ ਨਾਹੀ – ਨਾਰਾਇਣ ਦਾ ਨਾਮ ਸਿਮਰਨ ਕਰਨ ਬਗ਼ੈਰ ਨਹੀਂ
ਭੇਦੁ – ਭੇਦ, ਭੇਤ

**ਅਰਥ**

ਧਰਮ ਦੇ ਨਾਮ ਤੇ ਸਾਰੇ ਝਗੜੇ ਗੁਣਾਂ ਨੂੰ ਅਉਗਣ ਕਹਿਣ ਦੇ ਹੀ ਹਨ ਅਤੇ ਇਨ੍ਹਾਂ ਨਾਲ ਹੀ ਦੁੱਖਾਂ ਦੀ ਉੱਤਪਤੀ ਹੈ। ਸੱਚ ਨਾਲੋ ਟੁੱਟ ਕੇ ਆਪਣੇ ਆਪਣੇ ਆਮਾਰਗ ਨੂੰ ਮਾਰਗ ਦਰਸਾਉਣਾ, ਅਸਲ ਸੱਚ ਤੋਂ ਮੁਨਕਰ ਹੋਣ ਦੇ ਬਰਾਬਰ ਹੈ, ਅਤੇ ਦੁੱਖਾਂ ਅਤੇ ਕਲੇਸ਼ਾਂ ਨੂੰ ਜਨਮ ਦਿੰਦਾ ਹੈ। ਜਦੋਂ ਕਿ ਸੱਚ ਇਹ ਹੈ ਕਿ ਉਸ ਨਾਰਾਇਣ ਦੇ ਨਾਮ ਦੀ ਬਖ਼ਸ਼ਿਸ਼ ਤੋਂ ਬਗ਼ੈਰ ਇਹ ਭੇਦ ਨਹੀਂ ਜਾਣਿਆ ਜਾ ਸਕਦਾ।

ਭਾਵ ਸੱਚੇ ਦੇ ਸੱਚ ਨਾਲ ਜੁੜਨ ਤੋ ਬਗੈਰ ਇਹ ਜੋ ਧਰਮ ਦੇ ਨਾਮ ਤੇ ਲੜਾਈ ਝਗੜਾ ਹੈ ਖਤਮ ਨਹੀ ਹੋ ਸਕਦਾ।

# ਦੂਧੁ ਕਟੋਰੈ ਗਡਵੈ ਪਾਨੀ

ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥੧॥
ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥
ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ ਰਹਾਉ ॥
ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥
ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥੩॥
ਦੂਧੁ ਪੀਆਇ ਭਗਤ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੩*

ਗੁਰਬਾਣੀ ਉੱਪਰ ਸਭ ਤੋਂ ਪਹਿਲਾਂ ਇਹ ਵਿਸ਼ਵਾਸ ਦ੍ਰਿੜ ਕਰਨਾ ਚਾਹੀਦਾ ਹੈ ਕਿ ਗੁਰਬਾਣੀ ਆਤਮਿਕ ਅੰਤਰੀਵ ਗਿਆਨ ਦਾ ਚਸ਼ਮਾਂ ਹੈ। ਗੁਰਬਾਣੀ ਨੂੰ ਰਚਣ ਵਾਲਿਆ ਨੇ ਕਰਮਕਾਂਡੀ ਕਹਾਣੀਆਂ ਨਹੀਂ ਰਚੀਆਂ; ਇਸ ਦੇ ਉਲਟ ਕਰਮਕਾਂਡੀ ਕਹਾਣੀਆਂ ਦਾ ਖੰਡਣ ਜ਼ਰੂਰ ਕੀਤਾ ਹੈ।

ਇਸ ਆਤਮਿਕ ਗਿਆਨ ਦੇ ਸਮੁੰਦਰ ਵਿੱਚੋਂ ਨਾਮ ਰੂਪੀ ਸੁੱਚਾ ਰਤਨ ਲੱਭਣਾ ਹੈ ਅਤੇ ਸੁੱਚੇ ਰਤਨ ਮੋਤੀ ਭਾਲਣ ਲਈ ਸਮੁੰਦਰ ਵਲ ਆਉਣਾ ਪਵੇਗਾ। ਕਦੇ ਵੀ ਛੱਪੜੀਆਂ ਵਿੱਚੋਂ ਸੁੱਚੇ ਰਤਨ ਮੋਤੀ ਪ੍ਰਾਪਤ ਨਹੀਂ ਹੋ ਸਕਦੇ, ਪਰ ਅਫ਼ਸੋਸ ਇਹ ਹੈ ਕਿ ਅਸੀਂ ਆਤਮਿਕ ਗਿਆਨ ਰੂਪੀ ਸਮੁੰਦਰ ਛੱਡ ਕੇ ਭਗਤਮਾਲ ਵਰਗੀਆਂ ਅਨੇਕਾਂ ਹੋਰ ਛੱਪੜੀਆਂ ਦੇ ਕਿਨਾਰੇ ਮੱਲ ਕੇ ਉਨ੍ਹਾਂ ਵਿੱਚੋਂ ਸੱਚ ਢੂੰਢਣ ਲੱਗੇ ਆਪ ਹੀ ਕਰਮਕਾਂਡੀ ਦਲਦਲ ਵਿੱਚ ਜਾ ਧਸੇ ਹਾਂ। ਇਹ ਉਹੀ ਕਰਮਕਾਂਡੀ ਦਲਦਲ ਹੈ ਜਿਸ ਵਿੱਚੋਂ ਗੁਰਬਾਣੀ ਸਾਨੂੰ ਬਾਹਰ ਨਿਕਲਣ ਲਈ ਕਹਿ ਰਹੀ ਹੈ।

ਪਰ ਇਸ ਦੇ ਉਲਟ, ਅਸੀਂ ਗੁਰਬਾਣੀ ਉਚਾਰਨ ਕਰਨ ਵਾਲਿਆਂ ਨੂੰ ਵੀ ਪ੍ਰਭੂ ਪ੍ਰਾਪਤੀ, ਪੱਥਰਾਂ ਨੂੰ ਦੁੱਧ ਪਿਲਾਉਣ ਰਾਹੀਂ ਹੋਈ ਦਰਸਾ ਰਹੇ ਹਾਂ। ਅਸੀਂ ਕਿਸ ਤਰ੍ਹਾਂ ਭਗਤ ਨਾਮਦੇਵ ਜੀ ਵਲੋਂ ਠਾਕੁਰ ਨੂੰ ਦੁੱਧ ਪਿਆਉਣ ਵਾਲੀ ਕਰਮਕਾਂਡੀ ਕਹਾਣੀ ਨਾਲ ਜੋੜਕੇ ਗੁਰਬਾਣੀ ਵਿਆਖਿਆ ਕਰਨ ਨਾਲ ਉਨ੍ਹਾਂ ਵਲੋਂ ਬਖ਼ਸ਼ੀ ਆਤਮਿਕ ਗਿਆਨ ਦੀ ਸੂਝ ਨੂੰ ਅਗਿਆਨਤਾ ਦੇ ਹਨੇਰੇ ਵਿੱਚ ਬਦਲਕੇ ਪੇਸ਼ ਕਰਨ ਉੱਤੇ ਤੁਲੇ ਹੋਏ ਹਾਂ। ਜਦੋਂ ਕਿ ਇਸ ਦੇ ਉਲਟ ਨਾਮਦੇਵ ਜੀ ਨੇ ਇਸ ਸ਼ਬਦ ਦਾ ਉਚਾਰਨ ਮਨੁਖੀ ਹਿਰਦੇ ਵਿੱਚੋਂ ਅਗਿਆਨਤਾ ਰੂਪੀ ਹਨੇਰੇ ਨੂੰ ਦੂਰ ਕਰਕੇ ਗਿਆਨ ਰੂਪੀ ਪ੍ਰਕਾਸ਼ ਕਰਨ ਦੇ ਉਦੇਸ਼ ਨਾਲ ਕੀਤਾ ਹੈ।

ਸ਼੍ਰੋਮਣੀ ਭਗਤ ਨਾਮਦੇਵ ਜੀ ਤਾਂ ਬਾਣੀ ਰਾਹੀਂ ਠਾਕੁਰਾਂ ਨੂੰ ਦੁੱਧ ਪਿਲਾਉਣਾ, ਇਸ਼ਨਾਨ ਕਰਵਾਉਣਾ, ਫੁੱਲ ਚੜਾਉਣੇ, ਆਦਿ ਅਜਿਹੇ ਕਰਮਕਾਂਡਾਂ ਦਾ ਖੰਡਣ ਕਰਦੇ ਹਨ।

**ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ ॥**
**ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥੧॥**
**ਜਤ੍ਰ ਜਾਉ ਤਤ ਬੀਠਲੁ ਭੈਲਾ ॥ ਮਹਾ ਅਨੰਦ ਕਰੇ ਸਦ ਕੇਲਾ ॥੧॥ ਰਹਾਉ ॥**
**ਆਨੀਲੇ ਫੂਲ ਪਰੋਈਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ ॥**
**ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥੨॥**
**ਆਨੀਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ ॥**
**ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੮੫*

ਪੱਥਰ ਦੇ ਠਾਕੁਰਾਂ ਨੂੰ ਦੁੱਧ ਪਿਲਾਉਣ ਵਰਗੇ ਕਰਮਕਾਂਡਾਂ ਦਾ ਉੱਪਰ ਲਿਖੇ ਸ਼ਬਦ ਅੰਦਰ ਨਾਮਦੇਵ ਜੀ ਵਲੋਂ ਡਟ ਕੇ ਵਿਰੋਧ ਕੀਤਾ ਗਿਆ ਹੈ।

ਅਗਰ ਨਾਮਦੇਵ ਜੀ ਦਾ ਭੇਟਾ ਕੀਤਾ ਦੁੱਧ ਮੂਰਤੀ ਨੇ ਪੀਤਾ ਹੁੰਦਾ ਤਾਂ ਨਾਮਦੇਵ ਜੀ ਆਪ ਅਜਿਹੇ ਵਤੀਰੇ ਨੂੰ ਕਰਮਕਾਂਡ ਨਾਂ ਦਰਸਾਉਂਦੇ ਅਤੇ ਨਾਂਹ ਹੀ ਉਨ੍ਹਾਂ ਦੀ ਲਿਖਤ ਨੂੰ ਗੁਰਬਾਣੀ ਦਾ ਦਰਜਾ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਮਿਲਦਾ।

ਕਈ ਸੱਜਣ ਇਸ ਗੱਲ ਉੱਪਰ ਬਜ਼ਿਦ ਹਨ ਕਿ ਨਾਮਦੇਵ ਜੀ ਨੇ ਬਾਲ ਉਮਰੇ ਦੁੱਧ ਪਿਲਾਇਆ ਸੀ ਅਤੇ ਨਾਲ ਹੀ ਇਹ ਕਹਿ ਦਿੰਦੇ ਹਨ ਕਿ ਪ੍ਰਭੂ ਪ੍ਰਾਪਤੀ ਤੋਂ ਪਹਿਲਾਂ ਦੀ ਘਟਨਾ ਹੈ। ਸੋਚਣ ਵਾਲੀ ਗੱਲ ਇਹ ਹੈ ਕਿ ਜੇ ਕਰ ਪ੍ਰਭੂ ਨੇ ਪਰਗਟ ਹੋ ਕੇ ਦੁੱਧ ਪੀ ਹੀ ਲਿਆ ਤਾਂ ਫਿਰ ਇਹ ਪ੍ਰਭੂ ਪ੍ਰਾਪਤੀ ਤੋਂ ਪਹਿਲਾਂ ਦੀ ਗੱਲ ਕਿਵੇਂ ਹੋਈ। ਇਨ੍ਹਾਂ ਕਹਾਣੀਆਂ ਦਾ ਉਨ੍ਹਾਂ ਵਲੋਂ ਪ੍ਰਗਟ ਕੀਤੇ ਸਿਧਾਂਤ ਸਾਹਮਣੇ ਕੋਈ ਆਧਾਰ ਨਹੀਂ ਹੈ ਕਿਉਕਿ ਇਹ ਆਪਣੇ ਆਪ ਵਿੱਚ ਆਪ ਹੀ ਰੱਦ ਹਨ।

ਇਹ ਲੋਕ ਇਸ ਤੋਂ ਬਾਅਦ ਫਿਰ ਭਾਈ ਗੁਰਦਾਸ ਜੀ ਵਲੋਂ ਉਚਾਰਨ ਕੀਤੀ ੧੦ਵੀਂ ਵਾਰ ਦੀ ੧੧ਵੀਂ ਪਉੜੀ ਨੂੰ ਸਾਹਮਣੇ ਰੱਖ ਕੇ ਅਤੇ ਉਸ ਦੀ ਕਰਮਕਾਂਡੀ ਵਿਆਖਿਆ ਕਰ ਕੇ ਆਪਣੇ ਆਪ ਨੂੰ ਸਹੀ ਸਿੱਧ ਕਰਦੇ ਹਨ। ਇਹ ਵਿਆਖਿਆ ਸਹੀ ਨਹੀਂ ਹੈ ਕਿਉਕਿ ਭਾਈ ਗੁਰਦਾਸ ਜੀ ਕਰਮਕਾਂਡੀ ਕਹਾਣੀਆਂ ਦਾ ਖੰਡਨ ਕਰਦੇ ਹਨ ਨਾਂਹ ਕਿ ਮੰਡਨ।

**ਕੰਮ ਕਿਤੈ ਪਿਉ ਚਲਿਆ ਨਾਮਦੇਵ ਨੋਂ ਆਖ ਸਿਧਾਯਾ॥**

*ਭਾਈ ਗੁਰਦਾਸ, ਵਾਰ ੧੦*

ਅਖੇ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਨਾਮਦੇਵ ਜੀ ਦਾ ਪਿਤਾ ਕਿਤੇ ਕੰਮ ਚੱਲਿਆ ਸੀ ਤਾਂ ਨਾਮਦੇਵ ਜੀ ਨੂੰ ਠਾਕੁਰ ਦੀ ਮੂਰਤੀ ਨੂੰ ਦੁੱਧ ਪਿਆਉਣ ਵਾਸਤੇ ਕਹਿ ਗਿਆ ਸੀ ਅਤੇ ਨਾਮਦੇਵ ਜੀ ਦੀ ਉਮਰ ਵੀ ੫-੬ ਸਾਲ ਦੀ ਕਹਿ ਦਿੰਦੇ ਹਨ। ਇਥੇ ਸਵਾਲ ਇਹ ਪੈਦਾ ਹੁੰਦਾ ਹੈ ਕਿ ਨਾਮਦੇਵ ਜੀ ਦੇ ਪਿਤਾ ਜੀ ਆਪਣੀ ਧਰਮ ਪਤਨੀ (ਨਾਮਦੇਵ ਜੀ ਦੀ ਮਾਤਾ ਜੀ) ਨੂੰ ਕਿਉਂ ਨਹੀਂ ਕਹਿ ਕੇ ਗਏ? ਪੰਜ ਸਾਲ ਦੇ ਬੱਚੇ ਨੂੰ ਕਿਉਂ ਕਿਹਾ? ਇਸ ਕਰਕੇ ਇਹ ਸਭ ਥੋਥੀਆਂ ਗੱਲਾਂ ਹਨ ਕਿ ਭਗਤ ਜੀ ਦੇ ਪਿਤਾ ਜੀ ਮੂਰਤੀ ਨੂੰ ਦੁੱਧ ਪਿਲਾਉਣ ਲਈ ਕਹਿ ਕੇ ਗਏ ਸਨ।

ਸਾਨੂੰ ਸੱਚ ਜਾਨਣ ਦੀ ਲੋੜ ਹੈ। ਭਾਈ ਗੁਰਦਾਸ ਜੀ ਦੀ ਵਾਰ ਗੁਰਮਤਿ ਦੀ ਪ੍ਰੋੜਤਾ ਕਰਦੀ ਹੈ – ਵਿਰੋਧਤਾ ਨਹੀਂ। ਭਾਈ ਗੁਰਦਾਸ ਜੀ ਗੁਰਮਤਿ ਦੇ ਗਿਆਨਵਾਨ ਸਿੱਖ ਸਨ।

ਕੇਵਲ ਗੁਰਮਤਿ ਅਤੇ ਮਨਮਤਿ ਅੰਦਰ ਫਰਕ ਸਮਝਣ ਦੀ ਲੋੜ ਹੈ। ਜਿਵੇਂ ਪਿੱਛੇ ਜ਼ਿਕਰ ਕੀਤਾ ਹੈ ਕਿ ਭਗਤਾਂ ਦਾ ਰਾਮ ਹੋਰ ਅਤੇ ਕਰਮਕਾਂਡੀਆਂ ਦਾ ਹੋਰ। ਭਗਤ ਜਨਾਂ ਦੀ ਕਪਲ ਗਾਂਇ ਹੋਰ ਅਤੇ ਕਰਮਕਾਂਡੀਆਂ ਦੀ ਕਪਲ ਗਾਂ ਹੋਰ। ਭਗਤ ਜਨਾਂ ਲਈ ਕਪਲ ਕੀ ਹੈ? ਕਪਲ ਦੇ ਅਰਥ ਮਹਾਨ ਕੋਸ਼ ਵਿੱਚ ਦੇਖੀਦੇ ਹਨ ਤਾਂ ਅਰਥ ਸ਼ਿਵ ਹਨ। ਫਿਰ ਜਦੋਂ ਸ਼ਿਵ ਦੇ ਅਰਥ ਦੇਖੀਦੇ ਹਨ ਤਾਂ ਸ਼ਿਵ ਦੇ ਅਰਥ ਆਤਮਿਕ ਗਿਆਨ ਹਨ।

ਗਾਇ ਦੇ ਅਰਥ ਆਤਮਿਕ ਗਿਆਨ ਹਨ। ਜਿਸ ਤਰ੍ਹਾਂ ਆਪਾਂ ਪਹਿਲਾਂ ਵਿਚਾਰ ਕਰ ਚੁੱਕੇ ਹਾਂ।

ਕਪਲ ਗਾਇ ਹੈ – ਆਤਮਿਕ ਗਿਆਨ

ਦਰਅਸਲ ਅਸੀਂ ਗੁਰਬਾਣੀ ਨੂੰ ਗੁਰਮਤਿ ਦੀ ਕਸਵੱਟੀ ਅਨੁਸਾਰ ਨਹੀਂ ਵੀਚਾਰਿਆ। ਇਹੀ ਕਾਰਣ ਹੈ ਕਿ ਅਸੀਂ ਮੁੜ ਮੁੜ ਕਰਮਕਾਂਡਾਂ ਨੂੰ ਉਭਾਰਿਆ ਹੈ। ਗੁਰਮਤਿ ਅਨੁਸਾਰ ਠਾਕੁਰ ਪਰਮੇਸ਼ਰ ਦੀ ਸੇਵਾ ਕੀ ਹੈ? ਕਿਵੇਂ ਸਹਿਜ ਉਪਜਦਾ ਹੈ? ਜਦੋਂ ਗੁਰਮਤਿ ਅਨੁਸਾਰ ਹਰੇਕ ਸ਼ਬਦ ਨੂੰ ਦੇਖਾਂਗੇ ਤਾਂ ਆਪਣੇ ਆਪ ਹੀ ਗੁਰਮਤਿ ਸੱਚ ਉਜਾਗਰ ਹੋ ਜਾਵੇਗਾ।

**ਗੁਰ ਬਿਨੁ ਸਹਜੁ ਨ ਊਪਜੈ ਭਾਈ ਪੂਛਹੁ ਗਿਆਨੀਆ ਜਾਇ ॥**
**ਸਤਿਗੁਰ ਕੀ ਸੇਵਾ ਸਦਾ ਕਰਿ ਭਾਈ ਵਿਚਹੁ ਆਪੁ ਗਵਾਇ ॥੫॥**
**ਗੁਰਮਤੀ ਭਉ ਊਪਜੈ ਭਾਈ ਭਉ ਕਰਣੀ ਸਚੁ ਸਾਰੁ ॥**
**ਪ੍ਰੇਮ ਪਦਾਰਥੁ ਪਾਈਐ ਭਾਈ ਸਚੁ ਨਾਮੁ ਆਧਾਰੁ ॥੬॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੩੮*

ਆਤਮਿਕ ਗਿਆਨ ਦੀ ਪ੍ਰਾਪਤੀ ਤੋਂ ਬਗ਼ੈਰ ਸਹਿਜ ਉਤਪੰਨ ਨਹੀਂ ਹੁੰਦਾ ਅਤੇ ਆਪਾ ਗਵਾਇ ਬਿਨਾ ਸੱਚੇ ਪ੍ਰਭੂ ਸਤਿਗੁਰੂ ਨੂੰ ਸੇਵਾ ਪ੍ਰਵਾਨ ਨਹੀਂ। ਗੁਰਮਤਿ ਰਾਹੀਂ ਭਉ ਉਪਜਦਾ ਹੈ ਅਤੇ ਭਉ ਰਾਹੀਂ ਨਿੱਤ ਪ੍ਰਤੀ ਦੀ ਕਰਨੀ ਵਿੱਚ ਸੱਚ ਪ੍ਰਵੇਸ਼ ਕਰਦਾ ਹੈ। ਨਿੱਤ ਦੀ ਕਰਨੀ ਅੰਦਰ ਸੱਚ ਆ ਜਾਣ ਤੋਂ ਬਾਅਦ ਪ੍ਰੇਮ ਰੂਪੀ ਪਦਾਰਥ, ਸੱਚ ਰੂਪੀ ਨਾਮ ਅਧਾਰ ਬਨਾਉਣ ਨਾਲ ਹੀ ਪ੍ਰਾਪਤੀ ਹੈ। ਗੱਲ ਕੀ ਗੁਰਮਤਿ ਅਨੁਸਾਰ ਰਸਤਾ ਇਕੋ ਇਕ ਹੀ ਹੈ। ਪ੍ਰਭੂ ਵੀ ਇਕ ਹੈ ਅਤੇ ਪ੍ਰਭੂ ਨੂੰ ਮਿਲਣ ਦਾ ਰਸਤਾ ਵੀ ਇਕ ਹੀ ਹੈ।

**ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ॥**
**ਨਾਨਕ ਕੀ ਬੇਨੰਤੀ ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੧੯*

**ਕਹੁ ਕਬੀਰ ਭਗਤਿ ਕਰਿ ਪਾਇਆ ॥**
**ਭੋਲੇ ਭਾਇ ਮਿਲੇ ਰਘੁਰਾਇਆ ॥੪॥੬॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੨੪*

ਪ੍ਰਭੂ ਦੀ ਪ੍ਰਾਪਤੀ ਭਗਤੀ ਕਰਨ ਤੋਂ ਬਗ਼ੈਰ ਨਹੀਂ ਹੋ ਸਕਦੀ। ਇਸ ਬਾਰੇ ਗੁਰਮਤਿ ਸਿਧਾਂਤ ਸਾਫ਼ ਅਤੇ ਸਪਸ਼ਟ ਹੈ। ਨਾਮਦੇਵ ਜੀ ਨੇ ਆਪ ਗੁਰਬਾਣੀ ਅੰਦਰ ਵਾਹਿਗੁਰੂ ਦੀ ਬਖ਼ਸ਼ਿਸ਼ ਰਾਹੀਂ ਹੀ ਪ੍ਰਾਪਤੀ ਦਰਸਾਈ ਹੈ।

**ਛੀਪੇ ਕੇ ਘਰਿ ਜਨਮੁ ਦੈਲਾ ਗੁਰ ਉਪਦੇਸੁ ਭੈਲਾ ॥**
**ਸੰਤਹ ਕੈ ਪਰਸਾਦਿ ਨਾਮਾ ਹਰਿ ਭੇਟੁਲਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੮੬*

ਸੰਤਹ ਕੈ ਪ੍ਰਸਾਦਿ - ਆਤਮਿਕ ਗਿਆਨ ਦੀ ਬਖਸ਼ਿਸ਼ ਰਾਹੀਂ ਹੀ ਪ੍ਰਭੂ ਪ੍ਰਾਪਤੀ ਦਰਸਾਈ ਹੈ ਪਰ ਸਵਾਰਥੀ ਲੋਕ ਇਥੇ ਫਿਰ ਇਕ ਆਸਾ ਰਾਗ ਅੰਦਰ ਭਗਤ ਰਵਿਦਾਸ ਜੀ ਦਾ ਉਚਾਰਨ ਕੀਤਾ ਸ਼ਬਦ ਅੱਗੇ ਲਿਆ ਰੱਖਦੇ ਹਨ।

**ਨਿਮਤ ਨਾਮਦੇਉ ਦੂਧੁ ਪੀਆਇਆ ॥**
**ਤਉ ਜਗ ਜਨਮ ਸੰਕਟ ਨਹੀ ਆਇਆ ॥੨॥**
**ਜਨ ਰਵਿਦਾਸ ਰਾਮ ਰੰਗਿ ਰਾਤਾ ॥**
**ਇਉ ਗੁਰ ਪਰਸਾਦਿ ਨਰਕ ਨਹੀ ਜਾਤਾ ॥੩॥੫॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੮੭*

ਜੇਕਰ ਇਸ ਸ਼ਬਦ ਦੀ ਪਰਚੱਲਤ ਵਿਆਰਿਆ ਪੜੀਏ ਤਾਂ ਸਵਾਰਥੀ ਲੋਕਾਂ ਦਾ ਮਨੋਰਥ ਪੂਰਾ ਹੁੰਦਾ ਹੈ। ਜੇਕਰ ਜ਼ਰਾ ਗੁਰਮਤਿ ਦ੍ਰਿਸਟੀ ਤੋਂ ਵੀਚਾਰੀਏ ਤਾਂ ਇਹ

ਸਿੱਧ ਹੁੰਦਾ ਹੈ ਕਿ ਨਾਮਦੇਵ ਜੀ ਨੂੰ ਅਕਾਲ ਪੁਰਖ ਨੇ ਆਤਮਿਕ ਗਿਆਨ ਦਾ ਅੰਮ੍ਰਿਤ ਰੂਪੀ ਆਤਮਿਕ ਤੌਰ ਤੇ ਬਲਵਾਨ ਕਰ ਦੇਣ ਵਾਲਾ ਨਾਮ ਰੂਪੀ ਦੁੱਧ ਪਿਲਾਇਆ ਭਾਵ ਬਖਸ਼ਿਸ਼ ਕੀਤਾ ਸੀ। ਫਿਰ ਨਾਮਦੇਵ ਜੀ ਨੇ ਇਹ ਸੱਚ ਜਾਣਿਆਂ। ਸਿੱਖ ਹਰ ਰੋਜ਼ ਸੌਣ ਤੋਂ ਪਹਿਲਾਂ ਸੋਹਿਲਾ ਸਾਹਿਬ ਦਾ ਪਾਠ ਕਰਦਾ ਹੈ ਅਤੇ ਪੜਦਾ ਹੈ:-

**ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ ॥**
**ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ ॥੨॥**
**ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥**
**ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩*

ਇਥੇ ਵਿਚਾਰਨ ਵਾਲੀ ਜ਼ਰੂਰੀ ਗੱਲ ਇਹ ਹੈ ਕਿ ਪਿਆਸੇ ਨੂੰ ਕੋਈ ਤਰਲ ਪਦਾਰਥ ਪਿਆਇਆ ਜਾਂਦਾ ਹੈ। ਜਿਸ ਨੂੰ ਪਿਆਈਏ, ਪਿਆਸ ਵੀ ਉਸ ਦੀ ਹੀ ਬੁਝਦੀ ਹੈ। ਇਹ ਕਦੀ ਹੋਇਆ ਹੈ ਕਿ ਪਿਆਸ ਕਿਸੇ ਨੂੰ ਲੱਗੀ ਹੋਵੇ ਅਤੇ ਪਾਣੀ ਕਿਸੇ ਹੋਰ ਨੂੰ ਪਿਲਾ ਦੇਈਏ ਤਾਂ ਪਿਆਸੇ ਦੀ ਪਿਆਸ ਬੁਝ ਜਾਵੇ? ਪੀਣ ਵਾਲੇ ਦੀ ਹੀ ਪਿਆਸ ਬੁਝੇਗੀ, ਦੂਸਰੇ ਦੀ ਨਹੀਂ।

ਸੋ ਇਸ ਸ਼ਬਦ ਅੰਦਰ ਇਹ ਸਪਸ਼ਟ ਹੈ ਕਿ ਆਪਣੀ ਸ਼ਰਨ ਆਉਣ ਵਾਲੇ ਨੂੰ ਵਾਹਿਗੁਰੂ ਆਪ ਬਖ਼ਸ਼ਿਸ਼ ਕਰਕੇ ਆਤਮਿਕ ਤੌਰ ਤੇ ਬਲਵਾਨ ਕਰ ਦੇਣ ਵਾਲਾ ਇਹ ਆਤਮਿਕ ਰਸ ਪਿਲਾ ਦੇਵੇ, ਤਾਂ ਉਹ ਆਤਮਿਕ ਤੌਰ ਤੇ ਬਲਵਾਨ ਹੁੰਦਾ ਹੈ। ਉਹੀ ਇਸ ਅਕੱਥ ਕਥਾ ਨੂੰ ਜਾਣ ਸਕਦਾ ਹੈ। ਸੋ ਅਸਲੀਅਤ ਇਹ ਹੈ ਕਿ ਨਾਮਦੇਵ ਜੀ ਵਾਹਿਗੁਰੂ ਦੀ ਸ਼ਰਨ ਆਏ, ਅਤੇ ਵਾਹਿਗੁਰੂ ਨੇ ਆਤਮਿਕ ਗਿਆਨ ਰੂਪੀ ਰਸ ਨਾਮਦੇਵ ਜੀ ਨੂੰ ਪਿਲਾ ਦਿੱਤਾ, ਭਾਵ ਬਖਸ਼ਿਸ਼ ਕੀਤਾ ਨਾਂਹ ਕਿ ਨਾਮਦੇਵ ਜੀ ਨੇ ਪ੍ਰਭੂ ਨੂੰ ਦੁੱਧ ਪਿਆਇਆ।

**ਦੂਧੁ ਕਟੋਰੈ ਗਡਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥੧॥**
**ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥**
**ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ ਰਹਾਉ ॥**
**ਸੁੋਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥**
**ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥੩॥**
**ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੩*

**ਪਦ ਅਰਥ**

ਦੂਧੁ - ਆਤਮਿਕ ਤੌਰ ਤੇ ਬਲਵਾਨ ਕਰ ਦੇਣ ਵਾਲਾ ਨਾਮ ਰੂਪੀ ਦੁੱਧ

ਕਟੋਰੈ – ਹਿਰਦੇ ਰੂਪੀ ਕਟੋਰੇ ਵਿੱਚ

ਗੜਵੈ – ਗੜ ਤੋਂ ਗੜਵੈ ਹੈ – ਗੜ ਦਾ ਅਰਥ ਹੈ ਗਿਆਨ – ਗਿਆਨ ਦੇ ਰਾਹੀ

ਪਾਨੀ – ਪਾਨ ਤੋਂ ਹੈ – ਪਾਨ ਦਾ ਮਤਲਬ ਜਿੱਤ, ਫ਼ਤਿਹ – ਫ਼ਤਿਹ ਪ੍ਰਾਪਤ ਕਰਨੀ, ਪ੍ਰਾਪਤ ਕੀਤੀ

ਕਪਲ – ਆਤਮਿਕ

ਗਾਇ – ਗਿਆਨ

ਕਪਲ ਗਾਇ – ਆਤਮਿਕ ਗਿਆਨ

ਨਾਮੈ – ਨਾਮ ਦੀ ਬਖ਼ਸ਼ਿਸ਼ ਦੁਆਰਾ

ਦੁਹਿ – ਦੋਹਣ ਕਿਰਿਆ ਭਾਵ ਪ੍ਰਾਪਤੀ

ਗੋਬਿੰਦੇ ਰਾਇ – ਪਾਲਕ ਅਤੇ ਰੱਖਿਅਕ

ਨਾਮੈ ਦੁਹਿ – ਨਾਮ ਦੁਆਰਾ ਪ੍ਰਾਪਤੀ

ਪਤੀਆਇ – ਤ੍ਰਿਪਤ ਹੋ ਜਾਣਾ

ਆਨੀ – ਆਨ ਤੋਂ ਹੈ (ਸਵਾਦ, ਲੱਜਤ, ਸੁੰਦਰਤਾ)

ਘਰ ਕੋ ਬਾਪੁ – ਹਿਰਦੇ ਰੂਪੀ ਘਰ ਦਾ ਮਾਲਕ

ਰਿਸਾਇ – ਨਰਾਜ ਕਰਨਾ

ਸੁੋਇਨ ਕਟੋਰੀ – ਹਿਰਦੇ ਰੂਪੀ ਪਵਿੱਤਰ ਕਟੋਰੀ

ਅੰਮ੍ਰਿਤ ਭਰੀ – ਅੰਮ੍ਰਿਤ ਨਾਲ ਭਰਪੂਰ

ਏਕੁ ਭਗਤੁ – ਇਕੁ ਦੀ ਬੰਦਗੀ, ਸਿਮਰਨ

ਬਸੈ – ਵਸ ਜਾਣਾ

ਨਰਾਇਨੁ ਹਸੈ – ਪ੍ਰਭੂ ਦਾ ਪ੍ਰਸੰਨ ਹੋਣਾ

**ਪ੍ਰਭ ਹਸਿ ਬੋਲੇ ਕੀਏ ਨਿਆਂਏਂ**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੪੭*

ਭਗਤ – ਸਿਮਰਨ

ਘਰਿ ਆਇਆ – ਹਿਰਦੇ ਰੂਪੀ ਘਰ ਵਿੱਚ ਟਿਕ ਗਿਆ

ਪੀਆਇ – ਅਰਥ ਬਖ਼ਸ਼ਿਸ਼ ਰੂਪ ਲੈਣੇ ਹਨ ਕਿਉਂਕਿ ਨਾਮ ਰੂਪੀ ਦੁੱਧ ਬਖ਼ਸ਼ਿਸ਼ ਦੁਆਰਾ ਹੀ ਪ੍ਰਾਪਤ ਹੁੰਦਾ ਹੈ, ਪੀਤਾ ਜਾ ਸਕਦਾ ਹੈ

**ਅਰਥ**

ਹਿਰਦੇ ਰੂਪੀ ਕਟੋਰੇ ਵਿੱਚ ਜੋ ਆਤਮਿਕ ਗਿਆਨ ਰੂਪੀ ਦੁੱਧ ਹੈ, ਆਤਮਿਕ ਗਿਆਨ ਰਾਹੀਂ ਹੀ ਇਸ ਦੀ ਪ੍ਰਾਪਤੀ ਹੋ ਸਕਦੀ ਹੈ। ਆਤਮਿਕ ਗਿਆਨ ਰਾਹੀਂ ਹੀ

ਇਹ ਸਵਾਦ, ਨਾਮ ਦੀ ਬਖ਼ਸ਼ਿਸ਼ ਦੁਆਰਾ ਚੱਖਿਆ ਜਾ ਸਕਦਾ ਹੈ। ਇਸ ਕਰਕੇ ਨਾਮਦੇਵ ਤਾਂ ਇਹੀ ਪ੍ਰੇਰਨਾ ਹੋਰਨਾਂ ਨੂੰ ਵੀ ਕਰਦੇ ਹਨ ਕਿ ਪਾਲਕ, ਰੱਖਿਅਕ ਪ੍ਰਭੂ ਦੀ ਬਖ਼ਸ਼ਿਸ਼ ਦੁਆਰਾ ਬਖ਼ਸ਼ਿਸ਼ ਰੂਪੀ ਦੁੱਧ ਪੀਉ। ਉਸ ਪਾਲਕ, ਰੱਖਿਅਕ ਦੀ ਬਖ਼ਸ਼ਿਸ਼ ਦੇ ਨਾਮ ਰੂਪੀ ਦੁੱਧ ਪੀਣ ਨਾਲ ਮੇਰਾ ਮਨ ਤ੍ਰਿਪਤ ਹੋ ਗਿਆ ਹੈ। ਅਜਿਹਾ ਨਾਂਹ ਕਰਨ ਤੋਂ ਬਗ਼ੈਰ ਉਸ ਹਿਰਦੇ ਰੂਪੀ ਘਰ ਦੇ ਮਾਲਕ ਬਾਪੁ ਬੀਠੁਲ ਸੁਆਮੀ ਦੀ ਨਰਾਜ਼ਗੀ ਸਹੇੜਨ ਦੇ ਬਰਾਬਰ ਹੈ। ਨਾਮਦੇਵ ਨੇਂ ਤਾਂ ਹਿਰਦੇ ਰੂਪੀ ਕਟੋਰੀ ਜੋ ਅੰਮ੍ਰਿਤ ਰੂਪੀ ਦੁੱਧ ਨਾਲ ਭਰਪੂਰ ਹੈ, ਆਤਮਿਕ ਗਿਆਨ ਰਾਹੀਂ ਪ੍ਰਾਪਤ ਕਰਕੇ ਵਾਹਿਗੁਰੂ ਨਰਾਇਣ ਅੱਗੇ ਆਪਾ ਭੇਟ ਕਰਕੇ ਅਰਦਾਸ ਕੀਤੀ ਕਿ ਤੇਰੀ ਇਕੁ ਦੀ ਬੰਦਗੀ ਸਿਮਰਨ ਮੇਰੇ ਹਿਰਦੇ ਰੂਪੀ ਕਟੋਰੀ ਵਿੱਚ ਟਿਕ ਜਾਵੇ। ਫਿਰ ਨਾਮਦੇਵ ਦੀ ਇਹ ਅਰਦਾਸ ਦੇਖ ਕੇ ਨਾਰਾਇਣ ਨਾਮਦੇਵ ਤੇ ਪ੍ਰਸੰਨ ਹੋਇਆ ਅਤੇ ਉਸ ਦੀ ਪ੍ਰਸੰਨਤਾ ਨਾਲ ਹਿਰਦੇ ਰੂਪੀ ਕਟੋਰੀ ਜੋ ਅੰਮ੍ਰਿਤ ਰੂਪੀ ਦੁੱਧ ਨਾਲ ਭਰਪੂਰ ਹੈ, ਵਿੱਚ ਸਿਮਰਨ ਟਿਕ ਗਿਆ। ਇਸ ਤਰਾਂ ਨਾਮਦੇਵ ਜੀ ਨੂੰ ਹਰੀ ਦਰਸ਼ਨ ਹੋਏ ਭਾਵ ਨਾਮਦੇਵ ਜੀ ਨੇ ਸੱਚ ਨੂੰ ਜਾਣ ਲਿਆ।

**ਨੋਟ** – ਨਾਮਦੇਵ ਜੀ ਵਲੋਂ ਪ੍ਰੇਰਨਾ ਹੈ ਕਿ ਜੇਕਰ ਇਹ ਆਤਮਿਕ ਗਿਆਨ ਰੂਪੀ ਬਖ਼ਸ਼ਿਸ਼ ਅਸੀਂ ਪ੍ਰਾਪਤ ਨਹੀਂ ਕਰਦੇ ਤਾਂ ਉਹ ਨਰਾਜ਼ ਹਨ। ਜੇਕਰ ਅਤਾਮਿਕ ਗਿਆਨ ਦਾ ਬਖ਼ਸ਼ਿਸ਼ ਰੂਪੀ ਦੁੱਧ ਤੁਸੀ ਪੀਉਗੇ ਤਾਂ ਉਹ ਪ੍ਰਸੰਨ ਹਨ।

# ਕਰਿ ਅਬਦਾਲੀ ਭੇਸਵਾ

**ਆਉ ਕਲੰਦਰ ਕੇਸਵਾ ॥**
**ਕਰਿ ਅਬਦਾਲੀ ਭੇਸਵਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੭*

ਇਹ ਸ਼ਬਦ ਵੀ ਮਹਾਨ ਕ੍ਰਾਂਤੀਕਾਰੀ ਸ਼੍ਰੋਮਣੀ ਭਗਤ ਨਾਮਦੇਵ ਜੀ ਦਾ ਉਚਾਰਨ ਕੀਤਾ ਹੋਇਆ ਹੈ। ਪਰਚੱਲਤ ਵਿਆਖਿਆ ਰਾਹੀਂ ਭਗਤ ਜੀ ਵਲੋਂ ਪ੍ਰਭੂ ਦਾ ਸਰੂਪ ਅਬਦਾਲੀ ਭੇਸ ਅੰਦਰ ਦਰਸਾਇਆ ਹੈ। ਜਦੋਂ ਕਿ ਸੱਚ ਇਹ ਹੈ ਕਿ ਨਾਮਦੇਵ ਜੀ ਇਸ ਸ਼ਬਦ ਅੰਦਰ ਅਕਾਲ ਪੁਰਖੁ ਦਾ ਕੋਈ ਸਰੂਪ ਨਹੀਂ ਬਿਆਨ ਕਰ ਰਹੇ ਸਗੋਂ ਇਸ ਸਿਧਾਂਤ ਦੀ ਪ੍ਰੋੜਤਾ ਕਰਦੇ ਹਨ ਕਿ ਵਾਹਿਗੁਰੂ ਨਿਰੰਕਾਰ ਹੈ। ਉਸ ਦਾ ਕੋਈ ਅਕਾਰ ਨਹੀਂ ਹੈ। ਵਾਹਿਗੁਰੂ ਦਾ ਕੋਈ ਖ਼ਾਸ ਸਰੂਪ ਨਹੀਂ ਬਿਆਨ ਕੀਤਾ ਜਾ ਸਕਦਾ ਅਤੇ ਉਸ ਨੂੰ ਅਕਾਰ ਤੋਂ ਰਹਿਤ ਦਰਸਾਇਆ ਹੈ।

ਨਾਮਦੇਵ ਜੀ ਤਾਂ ਆਪਣੇ ਸੁਆਮੀ ਨੂੰ ਇਸੇ ਸ਼ਬਦ ਅੰਦਰ

**ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੭*

ਭਾਵ ਸਰਬਵਿਆਪਕ ਕਹਿ ਰਹੇ ਹਨ।

ਇਹ ਕਿਵੇਂ ਹੋ ਸਕਦਾ ਹੈ ਕਿ ਨਾਮਦੇਵ ਜੀ ਕਿਸੇ ਅਬਦਾਲੀ ਫ਼ਕੀਰ ਨੂੰ ਵੇਖ ਕੇ ਅਬਦਾਲੀ ਭੇਸ ਅੰਦਰ ਪ੍ਰਮਾਤਮਾ ਦਾ ਸਰੂਪ ਬਿਆਨ ਕਰਨ? ਇਸ ਨਾਲ ਗੁਰਮਤਿ ਸਿਧਾਂਤ ਦਾ ਖੰਡਨ ਹੋ ਜਾਂਦਾ ਹੈ। ਪਰਚਾਰਿਆ ਇਹ ਜਾ ਰਿਹਾ ਹੈ ਕਿ ਜੇਕਰ ਮੁਸਲਮਾਨ ਬਾਦਸ਼ਾਹ ਨਾਮਦੇਵ ਜੀ ਨੂੰ ਡਰਾਵੇ ਤਾਂ ਨਾਮਦੇਵ ਜੀ ਹਿੰਦੂ ਪੁਰਾਣਾ ਵਾਲਾ ਵਿਸ਼ਨੂੰ ਰੂਪ ਰੱਬ ਦਾ ਸਰੂਪ ਬਣਾ ਕੇ ਪੇਸ਼ ਕਰ ਦਿੰਦੇ ਹਨ ਅਤੇ ਜੇਕਰ ਹਿੰਦੂ ਡਰਾਵੇ ਤਾਂ ਨਾਮਦੇਵ ਜੀ ਹਿੰਦੂਆਂ ਸਾਹਮਣੇ ਮੁਸਲਮਾਨਾਂ ਵਾਲਾ ਅਬਦਾਲੀ ਭੇਸ ਬਿਆਨ ਕਰ ਦਿੰਦੇ ਹਨ। ਅਕਾਲ ਪੁਰਖ ਦੇ ਲਈ ਇਨ੍ਹਾਂ ਦੇਹਧਾਰੀ ਰੂਪਾਂ ਨੂੰ ਵਰਤੋਂ ਵਿੱਚ ਲਿਆ ਕੇ ਦੋਹਾਂ ਸਰੂਪਾਂ ਉੱਪਰ ਮੋਹਰ ਲਾਈ ਜਾ ਰਹੀ ਹੈ, ਜੋ ਕਿ ਗੁਰਮਤਿ ਅਨੁਸਾਰ ਠੀਕ ਨਹੀਂ ਹੈ। ਇਹ ਗੁਰਮਤਿ ਵਿਰੋਧੀ ਕਹਾਣੀਆਂ ਗੁਰਬਾਣੀ ਦੇ ਸਿਰਜੇ ਸਿਧਾਂਤ ਉੱਪਰ ਸਵਾਲੀਆ ਚਿੰਨ ਬਣਦੀਆਂ ਹਨ। ਅਸਲੀਅਤ ਇਹ ਹੈ ਕਿ ਮਨੋਕਲਪਿਤ ਕਹਾਣੀਆਂ ਦਾ ਕੋਈ ਅਧਾਰ ਹੀ ਨਹੀਂ ਹੈ, ਅਤੇ ਗੁਰਮਤਿ ਅੰਦਰ ਇਨ੍ਹਾਂ ਲਈ ਕੋਈ ਸਥਾਨ ਨਹੀਂ ਹੈ।

**ਸਿਮ੍ਰਿਤਿ ਸਾਸਤ ਸੋਧਿ ਦੇਖੁ ਊਤਮ ਹਰਿ ਦਾਸਾ ॥**
**ਨਾਨਕ ਨਾਮ ਬਿਨਾ ਕੋ ਥਿਰੁ ਨਹੀ ਨਾਮੇ ਬਲਿ ਜਾਸਾ ॥੧੦॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੦੯੦*

ਕਈ ਵਾਰ ਅਜਿਹੀਆਂ ਕਹਾਣੀਆਂ ਨੂੰ ਇਤਿਹਾਸ ਕਹਿ ਕੇ ਗੁਰਮਤਿ ਬਰਾਬਰ ਤੋਲਣ ਦਾ ਯਤਨ ਕੀਤਾ ਜਾਂਦਾ ਹੈ। ਸੱਚਾਈ ਇਹ ਹੈ ਕਿ ਜਿਸ ਦਿਨ ਦਾ ੧ੴ ਦਾ ਸਿਧਾਂਤ ਸਾਡੀ ਝੋਲੀ ਪਿਆ ਹੈ, ਉਸ ਦਿਨ ਦਾ ਮਨੋਕਲਪਿਤ ਕਹਾਣੀਆਂ ਦਾ ਆਪਣੇ ਆਪ ਵਿੱਚ ਹੀ ਗੁਰਮੀਤ ਮੋਹਰੇ ਕੋਈ ਅਧਾਰ ਨਹੀਂ ਰਿਹਾ।

**ਪੰਡਿਤ ਮੁਲਾਂ ਜੋ ਲਿਖਿ ਦੀਆ ॥**
**ਛਾਡਿ ਚਲੇ ਹਮ ਕਛੂ ਨ ਲੀਆ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੯*

ਸੋ ਅਸੀਂ ਮਨੋਕਲਪਤ ਕਹਾਣਿਆਂ ਨਾਲ ਨਾਤਾ ਨਹੀਂ ਜੋੜਨਾ ਬਲਕਿ ਇਨ੍ਹਾਂ ਨਾਲੋ ਨਾਤਾ ਤੋੜਨਾ ਹੈ ਅਤੇ ਗੁਰਮਤਿ ਨਾਲ ਜੋੜਨਾ ਹੈ। ਸੱਚ ਇਹ ਹੈ ਕਿ ਇਸ ਸ਼ਬਦ ਅੰਦਰ ਅਬਦਾਲ ਫਿਰਕੇ ਦੇ ਮੁਸਲਮਾਨਾ ਵਲੋਂ ਰੱਬ ਦਾ ਅਬਦਾਲੀ ਭੇਸ ਦਰਸਾਇਆ ਜਾ ਰਿਹਾ ਹੈ ਅਤੇ ਨਾਮਦੇਵ ਜੀ ਇਸ ਗੱਲਬਾਤ (discussion) ਅੰਦਰ ਪ੍ਰਭੂ ਦਾ ਜੋ ਅਬਦਾਲੀ ਭੇਸ ਦਰਸਾਇਆ ਜਾ ਰਿਹਾ ਹੈਂ ਉਸ ਦਾ ਖੰਡਨ ਕਰਦੇ ਹਨ।

**ਆਉ ਕਲੰਦਰ ਕੇਸਵਾ ॥ ਕਰਿ ਅਬਦਾਲੀ ਭੇਸਵਾ ॥ ਰਹਾਉ ॥**
**ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ ॥**
**ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥੧॥**
**ਛਪਨ ਕੋਟਿ ਕਾ ਪੇਹਨੁ ਤੇਰਾ ਸੋਲਹ ਸਹਸ ਇਜਾਰਾ ॥**
**ਭਾਰ ਅਠਾਰਹ ਮੁਦਗਰੁ ਤੇਰਾ ਸਹਨਕ ਸਭ ਸੰਸਾਰਾ ॥੨॥**
**ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ ॥**
**ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ ॥੩॥**
**ਭਗਤਿ ਕਰਤ ਮੇਰੇ ਤਾਲ ਛਿਨਾਏ ਕਿਹ ਪਹਿ ਕਰਉ ਪੁਕਾਰਾ ॥**
**ਨਾਮੇ ਕਾ ਸੁਆਮੀ ਅੰਤਰਜਾਮੀ ਫਿਰੇ ਸਗਲ ਬੇਦੇਸਵਾ ॥੪॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੭*

**ਪਦ ਅਰਥ**

ਆਕਾਸ – ਸਰਬ-ਵਿਆਪਕ ਕਰਤਾਰ (ਮਹਾਨ ਕੋਸ਼)
ਜਿਨਿ – ਜਿਸ ਨੇ

**ਜਿਨਿ ਏਹੁ ਜਗਤੁ ਉਪਾਇਆ**

*ਗੁਰੂ ਗ੍ਰੰਥ ਸਾਹਿਬ, ਪੰਨਾ ੨੦*

ਸਿਰਿ –

**ਜਿਨਿ ਸਿਰਿ ਸਾਜੀ ਤਿਨਿ ਫੁਨਿ ਗੋਈ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੫੫*

ਸਿਰਿ ਕੀਨੀ – ਸਿਰਜਣਾ ਕੀਤੀ
ਕਉਸੈ – ਖੜਾਵਾਂ, ਜੁੱਤੀ
ਸਪਤ – ਸੌਂਹ, ਕਸਮ, ਭਾਵ ਪ੍ਰਣ ਕਰਨਾ
ਪੋਸ – ਖੱਲ

*ਸਿਰ ਪਗ ਸਗਲ ਪੋਸ ਉਤਰਾਇ (ਗੁਰ. ਪ੍ਰ. ਸੂ.) – ਸਿਰ ਤੋਂ ਪੈਰਾ ਤੱਕ ਖੱਲ ਉਤਰਵਾਕੇ*

ਮੰਦਰੁ – ਸਰੀਰ ਰੂਪੀ ਮੰਦਰ
ਬਿਧਿ – ਬਿਧੀ
ਬਨੈ – ਬਣਦਾ ਹੈ, ਬਣ ਸਕਦਾ ਹੈ
ਇਜਾਰਾ – ਮੁਕਤ ਕਰ ਦੇਣਾ (ਪੰਜਾਬੀ ਫ਼ਾਰਸੀ ਕੋਸ਼, ਪੰਨਾ ੧੯)
ਪੇਹਨੁ – ਲਿਬਾਸ
ਛਪਨ ਕੋਟਿ – ਮੁਸਲਮਾਨੀ ਖ਼ਿਆਲ ਅਨੁਸਾਰ ੫੬ ਕਰੋੜ ਦਾ ਮੇਘ ਮਾਲਾ
ਸੋਲਹ ਸਹਸ – ੧੬ ਹਜ਼ਾਰ ਆਲਮ ਮੁਸਲਮਾਨ ਵੀਚਾਰਧਾਰਾ ਅਨੁਸਾਰ
ਭਾਰ – ਬੋਝ
ਭਾਰ ਅਠਾਰਹ – ਸਾਰੀ ਬਨਸਪਤੀ ਦਾ ਭਾਰ, ਅਠਾਰਹ ਭਰੀਆਂ ਜਿੰਨਾ

**ਅਠਾਰਹ ਭਾਰ ਬਨਾਸਪਤੀ ਮਾਲਣੀ ਛਿਨਵੈ ਕਰੋੜੀ ਮੇਘ ਮਾਲਾ ਪਾਣੀਹਾਰੀਆ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੯੨*

ਸਹਨਕ – ਰਕੇਬੀ, ਥਾਲੀ, ਹਿਰਦੇ ਰੂਪੀ ਥਾਲੀ
ਸਭ ਸੰਸਾਰਾ – ਸਾਰਾ ਸੰਸਾਰ
ਮੁਦਗਰੁ – ਫ਼ਾਰਸੀ ਦੇ ਸ਼ਬਦ ਮੁਦਬਰਿ ਤੋ
ਮੁਦਬਰਿ – ਪ੍ਰਬੰਧਕ
ਮੁਦਗਰੁ ਤੇਰਾ – ਤੇਰਾ ਪ੍ਰਬੰਧ ਹੈ
ਬੀਬੀ ਕਉਲਾ – ਮਾਇਆ ਰੂਪੀ ਲੱਛਮੀ (ਅਗਿਆਨਤਾ)
ਕਾਇਨੁ – ਨਿਕਾਹ, ਵਿਆਹ, ਸਬੰਧ
ਆਕਾਰੈ – ਅਕਾਰ ਸਰੂਪ
ਭਗਤਿ – ਬੰਦਗੀ ਕਰਨ ਨਾਲ
ਕਰਤ – ਸੰ: ਗਰਤ, ਖੱਡ, ਚਿੱਕੜ
ਥਾਲ – ਜਿੰਦਰਾ, ਤਾਲਾ, ਭਰਮ ਰੂਪੀ ਤਾਲਾ
ਛਿਨਾਏ – ਸੰਸਕ੍ਰਿਤ ਦੇ ਸ਼ਬਦ ਛਿਨ ਤੋਂ ਹੈ, ਕੱਟਿਆ ਜਾਣਾ

ਤਾ ਛਿਨਾਏ – ਭਰਮ ਰੂਪੀ ਤਾਲਾ ਕੱਟਿਆ ਜਾਣਾ
ਕਿਹ ਪਹਿ – ਇਸ ਰਸਤੇ ਤੇ (ਪਹਿ – ਰਸਤਾ, ਮਾਰਗ)
ਪੁਕਾਰਾ – ਅਰਦਾਸ
ਸਗਲ ਬੇਦੇਸਵਾ – ਸਰਬਵਿਆਪਕ ਹੈ
ਨਾਮੇ ਕਾ ਸੁਆਮੀ – ਨਾਮਦੇਵ ਦਾ ਸੁਆਮੀ

**ਅਰਥ**

ਅਬਦਾਲੀ ਭੇਸ ਬਣਾਕੇ ਆਏ ਅਤੇ ਪ੍ਰਭੂ ਦੀ ਰਜ਼ਾ ਤੋਂ ਟੁਟੇ ਹੋਏ ਕਲੰਦਰ ਜੀ! ਜਿਸ ਸਰਬਵਿਆਪਕ ਪ੍ਰਕਾਸ਼ ਰੂਪ ਨੇ ਸੰਮੂਹ ਸ੍ਰਿਸ਼ਟੀ ਦੀ ਸਿਰਜਣਾ ਕੀਤੀ ਹੈ, ਆਪਣੇ ਸਰੀਰ ਨੂੰ ਉਸ ਵਾਹਿਗੁਰੂ ਦੇ ਚਰਨਾਂ ਦੀ ਜੁੱਤੀ ਬਣਾ ਭਾਵ ਉਸ ਦੇ ਚਰਨਾ ਨਾਲ ਜੁੜ। ਉਸ ਦੇ ਆਤਮਿਕ ਗਿਆਨ ਰੂਪੀ ਚਰਨ ਆਪਣੇ ਹਿਰਦੇ ਅੰਦਰ ਵਸਾਉਣ ਨਾਲ ਤੇਰਾ ਇਹ ਚਮਰ-ਪੋਸ਼ ਦਾ ਮੰਦਰ ਉਸ ਨੂੰ ਮਿਲਣ ਦੀ ਬਿਧ ਬਣ ਸਕਦਾ ਹੈ। ਆਪਣੇ ਵਰਗਾ ਵਾਹਿਗੁਰੂ ਨੂੰ ਬਣਾ ਕੇ ਉਸਦਾ ਮਨੋਕਲਪਿਤ ਸਰੂਪ ਬਿਆਨ ਨਾਂਹ ਕਰ। ਤੂੰ ਇਹ ਨਹੀਂ ਕਹਿ ਸਕਦਾ ਕਿ ਅਬਦਾਲੀ ਉਸਦਾ ਭੇਸ ਹੈ।

ਤੇਰਾ ਮਨੋਕਲਪਿਤ ੫੬ ਕਰੋੜ ਦਾ ਮੇਘਮਾਲਾ, ੧੬ ਹਜ਼ਾਰ ਦਾ ਆਲਮ, ਜੋ ਤੂੰ ਆਪਣਾ ਬਾਹਰੀ ਭੇਸ, ਲਿਬਾਸ ਦੱਸਦਾ ਹੈਂ, ਜਿਹੜਾ ਤੂੰ ਸਾਰੀ ਬਨਸਪਤੀ ਦੇ ਪ੍ਰਬੰਧ ਦਾ ਬੋਝ ਆਪਣੀ ਹਿਰਦੇ ਰੂਪੀ ਥਾਲੀ ਵਿੱਚ ਚੁੱਕੀ ਫਿਰਦਾ ਹੈਂ, ਉਸ ਸਰੱਬਵਿਆਪਕ ਪ੍ਰਭੂ ਦੀ ਰਜ਼ਾ ਵਿੱਚ ਆਉਣ ਨਾਲ ਤੇਰਾ ਇਹ ਬੋਝ ਵਾਹਿਗੁਰੂ ਖ਼ਤਮ ਕਰ ਦੇਵੇਗਾ।

ਇਹ ਸਾਰਾ ਬੋਝ ਤੇਰਾ ਮਾਇਆ ਨਾਲ ਸਬੰਧ ਜੁੜਿਆ ਹੋਣ ਕਰਕੇ ਹੈ। ਤਾਂ ਹੀ ਤੂੰ ਨਿਰੰਕਾਰ ਨੂੰ 'ਆਕਾਰੈ' ਭਾਵ ਉਸ ਦਾ ਆਪਣੇ ਵਰਗਾ ਸਰੂਪ ਦੱਸ ਰਿਹਾ ਹੈਂ। ਦੇਹੀ ਨੂੰ ਮਸਜਿਦ, ਮਨ ਨੂੰ ਮਉਲਾਨਾ ਬਣਾ, ਅਤੇ ਸਹਿਜ ਦੀ ਨਮਾਜ਼ ਅਦਾ ਕਰ, ਤਾਂ ਇਹ ਤੇਰਾ ਚਿੱਕੜ ਰੂਪੀ ਭਰਮ ਦਾ ਤਾਲਾ ਕੱਟਿਆ ਜਾਵੇਗਾ ਕਿ ਸ੍ਰਿਸ਼ਟੀ ਦਾ ਬੋਝ ਤੇਰੇ ਤੇ ਹੈ।

ਜਿਵੇਂ ਨਾਮਦੇਵ ਦਾ ਭਗਤਿ, ਬੰਦਗੀ ਕਰਨ ਨਾਲ ਭਰਮ ਦਾ ਅਗਿਆਨਤਾ ਰੂਪੀ ਚਿੱਕੜ ਦਾ ਤਾਲਾ ਕੱਟਿਆ ਗਿਆ ਹੈ, ਇਸੇ ਤਰ੍ਹਾਂ ਖ਼ੁਦਾ ਦੀ ਬੰਦਗੀ ਦੇ ਮਾਰਗ ਤੇ ਤੂੰ ਵੀ ਚੱਲਣਾ ਕਰ। ਉਸ ਸਰਬਵਿਆਪਕ ਅੱਗੇ ਅਰਦਾਸ ਕਰ, ਅਤੇ ਤੇਰਾ ਵੀ ਅਗਿਆਨਤਾ ਦਾ ਇਹ ਭਰਮ ਰੂਪੀ ਤਾਲਾ ਕੱਟਿਆ ਜਾਵੇਗਾ।

ਨਾਮਦੇਵ ਦਾ ਸੁਆਮੀ ਤਾਂ ਅੰਤਰਜਾਮੀ ਹੈ। ਘਟ ਘਟ ਵਿੱਚ ਰਮਿਆ ਹੋਇਆ ਹੈ ਅਤੇ ਉਸ ਰਮੇ ਹੋਏ ਦੀ ਸ਼ਕਤੀ ਦੇ ਆਸਰੇ ਦੁਨੀਆਂ, ਸ੍ਰਿਸਟੀ ਕਾਇਮ ਹੈ, ਤੇਰੀ

ਸ਼ਕਤੀ ਨਾਲ ਨਹੀਂ। ਉਹ ਸਗਲ ਬੇਦੇਸਵਾ ਹੈ, ਸਰਬਵਿਆਪਕ ਹੈ। ਕੋਈ ਇਕ ਉਸ ਦਾ ਦੇਸ ਨਹੀਂ ਹੈ, ਅਤੇ ਅਬਦਾਲੀ ਉਸ ਦਾ ਭੇਸ ਨਹੀਂ ਹੈ।

# ਧਨਿ ਧੰਨਿ ਓ ਰਾਮ ਬੇਨੁ ਬਾਜੈ

**ੴ ਸਤਿਗੁਰ ਪ੍ਰਸਾਦਿ ॥**
**ਧਨਿ ਧੰਨਿ ਓ ਰਾਮ ਬੇਨੁ ਬਾਜੈ ॥**
**ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ ਰਹਾਉ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੯੮੮*

ਇਸ ਸ਼ਬਦ ਅੰਦਰ ਵੀ ਜੋ ਸਚਿ ਨਾਮਦੇਵ ਜੀ ਨੇ ਬਿਆਨ ਕੀਤਾ ਹੈ, ਉਹ ਇਹ ਹੈ ਕਿ ਉਨ੍ਹਾਂ ਦਾ ਜੋ ਅਗਾਧ ਬੋਧ ਕ੍ਰਿਸ਼ਨ ਹੈ, ਉਹ ਸ੍ਵੈ-ਪ੍ਰਕਾਸ਼ਮਾਨ ਹੈ। ਜਿਸ ਤਰ੍ਹਾਂ ਆਪਾਂ ਪਿੱਛੇ ਵੀ ਜ਼ਿਕਰ ਕੀਤਾ ਹੈ। ਭਗਤ ਜਨਾਂ ਦਾ ਕ੍ਰਿਸ਼ਨ ਹੋਰ ਅਤੇ ਕਰਮਕਾਂਡੀਆਂ ਦਾ ਹੋਰ। ਭਗਤ ਜਨਾਂ ਦਾ ਕ੍ਰਿਸ਼ਨ ਉਹ ਹੈ ਜੋ ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ।

ਧੰਨਿ ਸ਼ਬਦ ਉਸ ਲਈ ਵਰਤਿਆ ਜਾਂਦਾ ਹੈ, ਜਿਸ ਦਾ ਕੋਈ ਬਦਲ ਨਾਂਹ ਹੋਵੇ, ਜਿਵੇਂ ਉਸ ਅਕਾਲ ਪੁਰਖੁ ਵਾਹਿਗੁਰੂ ਦਾ ਕੋਈ ਬਦਲ ਨਹੀਂ ਹੈ। ਸ਼ਹੀਦਾਂ ਦੇ ਸਿਰਤਾਜ, ਨਿਮਰਤਾ ਦੇ ਪੁੰਜ, ਸ੍ਰੀ ਗੁਰੂ ਅਰਜਨ ਸਾਹਿਬ ਜੀ ਨੇ ਸੱਚ ਦੇ ਵਿੱਚ ਝੂਠ ਨਾਂਹ ਰਲਣ ਦੇਣ ਦੀ ਖ਼ਾਤਰ ਆਪਣੇ ਆਪ ਨੂੰ ਤੱਤੀ ਤਵੀ ਤੇ ਬਿਠਾ ਕੇ ਇਕ ਸੁਨਿਹਰੀ ਇਤਿਹਾਸ ਸਿਰਜਿਆ। ਗੁਰੂ ਜੀ ਨੇ ਸਾਰੀ ਬਾਣੀ ਆਪ ਸੰਭਾਲ ਕੇ ਆਪਣੇ ਹੱਥੀਂ ਐਡਿਟ ਕਰਕੇ ਸਾਹਿਬ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਅੰਦਰ ਰਾਗਾਂ ਦੀ ਤਰਤੀਬ ਅਨੁਸਾਰ ਕਲਮਬੰਦ ਕੀਤੀ। ਫਿਰ ਸੰਪੂਰਨਤਾ ਸਮੇਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੌਂਵੇਂ ਗੁਰੂ ਜੀ ਦੀ ਬਾਣੀ ਦਰਜ ਕਰਕੇ ਆਪਣੇ ਹੱਥੀਂ ਸੰਪੂਰਨਤਾ ਕਰਕੇ ਗੁਰਿਆਈ ਬਖ਼ਸ਼ੀ। ਇਸ ਕਰਕੇ ਗੁਰਮਤਿ ਸਿਧਾਂਤ ਆਪਣੇ ਆਪ ਵਿੱਚ ਸਾਫ਼ ਅਤੇ ਸਪਸ਼ਟ ਹੈ।

**ੴ ਸਤਿਗੁਰ ਪ੍ਰਸਾਦਿ ॥** ਜੋ ਇਸ ਸ਼ਬਦ ਦਾ ਸਿਰਲੇਖ ਹੈ, ੴ, ਅਕਾਰ ਤੋਂ ਰਹਿਤ ਹੈ। ਇਹੀ ਸਿਧਾਂਤ ਇਸ ਸਬਦ ਦੇ ਅੰਦਰ ਮੌਜੂਦ ਹੈ। ਪਰ ਅਸੀਂ ਇਥੇ ਭੁਲੇਖਾ ਖਾ ਜਾਂਦੇ ਹਾਂ। ਭਗਤ ਜਨਾਂ ਦਾ ਸਿਧਾਂਤ ਵੀ ਉਹੀ ਹੈ ਜੋ ਗੁਰੂ ਸਾਹਿਬਾਨ ਦਾ ਹੈ।

**ਪਉੜੀ ॥ ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥**
**ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥**
**ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥ ਕਰਿ ਆਸਣੁ ਡਿਠੋ ਚਾਉ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੬੩*

ਅਗੇ ਸਾਰਾ ਸ਼ਬਦ ਪੜ੍ਹਦੇ ਜਾਉ ਅਤੇ ਗੁਰੂ ਜੀ ਦਾ ਫੈਸਲਾ ਪੜ੍ਹੋ: -

**ਸਚੀ ਤੇਰੀ ਸਿਫਤਿ ਸਚੀ ਸਾਲਾਹ ॥**
**ਸਚੀ ਤੇਰੀ ਕੁਦਰਤਿ ਸਚੇ ਪਾਤਿਸਾਹ ॥**
**ਨਾਨਕ ਸਚੁ ਧਿਆਇਨਿ ਸਚੁ ॥**
**ਜੋ ਮਰਿ ਜੰਮੇ ਸੁ ਕਚੁ ਨਿਕਚੁ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੬੩*

ਗੁਰੂ ਪਾਤਿਸਾਹ ਜੀ ਕਹਿੰਦੇ ਹਨ ਕਿ ਮੈਂ ਉਸ ਦਾ ਪੁਜਾਰੀ ਹਾਂ, ਜਿਸ ਨੇ ਆਪਣੇ ਆਪ ਨੂੰ ਆਪ ਸਾਜਿਆ ਹੈ। ਉਸ ਨੂੰ ਕਿਸੇ ਨੇ ਜਨਮ ਨਹੀਂ ਦਿੱਤਾ। ਵਾਹਿਗੁਰੂ ਨੇ ਕੁਦਰਤ ਰਚੀ ਅਤੇ ਕੁਦਰਤ ਦੇ ਜ਼ੱਰੇ-ਜ਼ੱਰੇ ਵਿੱਚ ਆਪ ਹੀ ਰਮਿਆ ਹੋਇਆ ਹੈ। ਕੁਦਰਤ ਅੰਦਰ ਹੀ ਉਸ ਦਾ ਆਸਣ ਹੈ।

ਅਗੇ ਸਾਹਿਬ ਕਹਿੰਦੇ ਹਨ ਕਿ ਤੂੰ ਦਾਤਾ ਵੀ ਆਪ ਹੀ ਹੈਂ ਅਤੇ ਕਰਤਾ ਵੀ ਤੂੰ ਖੁਦ ਆਪ ਹੀ। ਤੂੰ ਹੀ ਤੁੱਠ ਕੇ ਦਾਤਾਂ ਬਖ਼ਸ਼ਦਾ ਹੈਂ ਅਤੇ ਖ਼ੁਦ ਹੀ ਕਿਸੇ ਜੀਵ ਨੂੰ ਸਵਾਸ ਬਖ਼ਸ਼ਦਾ ਹੈ। ਆਪ ਹੀ ਸਵਾਸ ਬਖ਼ਸ਼ਣ ਵਾਲਾ ਹੈਂ ਅਤੇ ਖ਼ੁਦ ਹੀ ਜਿੰਦ ਲੈਣ ਵਾਲਾ ਭਾਵ ਸਵਾਸ ਵਾਪਸ ਲੈਣ ਵਾਲਾ ਹੈਂ। ਤੇਰੀ ਬਖ਼ਸ਼ਿਸ਼ ਤੇਰੀ ਆਪਣੀ ਪ੍ਰਸੰਨਤਾ ਹੈ, ਕਿ ਤੂੰ ਕਿਸ ਉੱਪਰ ਕਿੰਨੀ ਬਖ਼ਸ਼ਿਸ਼ ਕਰਨੀ ਹੈ ਤੇਰੀ ਬਖ਼ਸ਼ਿਸ਼ ਦਾ ਕੋਈ ਕਿੰਨਾ ਹੱਕਦਾਰ ਹੈ।

ਤੇਰੀ ਸਿਫ਼ਤ ਸੱਚੀ ਹੈ ਅਤੇ ਤੇਰੀ ਸਿਫ਼ਤ-ਸਲਾਹ ਕਰਨ ਨਾਲ ਹੀ ਤੇਰੀ ਸੱਚੀ ਕੁਦਰਤ ਦਾ ਪਤਾ ਚੱਲਦਾ ਹੈ। ਨਾਨਕ ਸੱਚੇ ਦੇ ਸੱਚ ਨੂੰ ਸਿਮਰਦਾ ਹੈ। ਜੋ ਜੰਮ ਕੇ ਮਰ ਜਾਣ ਵਾਲੇ ਹਨ, ਅਤੇ ਆਪਣੇ ਆਪ ਨੂੰ ਖ਼ੁਦਾ ਅਖਵਾਉਣ ਵਾਲੇ ਹਨ, ਉਨ੍ਹਾਂ ਦਾ ਭਾਂਡਾ ਕੱਚ ਵਾਂਗ ਚਿਕਨਾਚੂਰ ਹੋ ਜਾਣ ਵਾਲਾ ਹੈ। (ਕੋਰਾ ਝੂਠ ਹੈ ਜੇ ਕੋਈ ਆਪਣੇ ਆਪ ਨੂੰ ਪਰਮੇਸ਼ਰ ਦੇ ਤੁੱਲ ਸਮਝਦਾ ਹੈ।)

ਇਹ ਆਤਮਿਕ ਗਿਆਨ ਰੂਪੀ ਸੱਚ ਉਸ ਨੂੰ ਪ੍ਰਾਪਤ ਹੈ ਜੋ ਉਸ ਸੱਚੇ ਵਾਹਿਗੁਰੂ ਦੀ ਸਿਫ਼ਤੋ ਸਲਾਹ ਕਰਦੇ ਹਨ। ਜਿਸ ਨੂੰ ਕਿਸੇ ਨੇ ਜਨਮ ਨਹੀਂ ਦਿੱਤਾ, ਜੋ ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ, ਉਸ ਸੱਚੇ ਦੀ ਸਿਫ਼ਤੋ ਸਲਾਹ ਕਰਨ ਵਾਲਾ ਹੀ ਉਸ ਸਚੇ ਦੀ ਬਖ਼ਸ਼ਿਸ਼ ਦਾ ਪਾਤਰ ਬਣਦਾ ਹੈ। ਉਸ ਨੂੰ ਜੰਮ ਕੇ ਮਰ ਜਾਣ ਵਾਲੇ ਕੱਚੇ, ਕੱਚ ਨਿਕੱਚੁ ਨਜ਼ਰ ਆਉਂਦੇ ਹਨ।

ਇਸੇ ਸਿਧਾਂਤ ਨੂੰ ਨਾਮਦੇਵ ਜੀ ਨੇ ਪਰਚਾਰਿਆ ਹੈ। ਇਸ ਸ਼ਬਦ ਅੰਦਰ ਨਾਮਦੇਵ ਜੀ ਨੇ ਵੀ ਸ੍ਵੈ - ਪ੍ਰਕਾਸ਼ਮਾਨ ਕ੍ਰਿਸ਼ਨ ਅਕਾਲਪੁਰਖ ਨੂੰ ਹੀ ਆਪਣਾ ਇਸ਼ਟ ਮੰਨਿਆ ਹੈ। ਜੰਮ ਕੇ ਮਰ ਜਾਣ ਵਾਲੇ ਨੂੰ ਨਹੀਂ; ਕੱਚ ਵਾਂਗ ਟੁੱਟ ਜਾਣ ਵਾਲੇ ਨੂੰ ਨਹੀਂ।

ਧਨਿ ਧੰਨਿ ਓ ਰਾਮ ਬੇਨੁ ਬਾਜੈ ॥
ਮਧੁਰ ਮਧੁਰ ਧੁਨਿ ਅਨਹਤ ਗਾਜੈ ॥੧॥ ਰਹਾਉ ॥
ਧਨਿ ਧਨਿ ਮੇਘਾ ਰੋਮਾਵਲੀ ॥
ਧਨਿ ਧਨਿ ਕ੍ਰਿਸਨ ਓਢੈ ਕਾਂਬਲੀ ॥੧॥
ਧਨਿ ਧਨਿ ਤੂ ਮਾਤਾ ਦੇਵਕੀ ॥
ਜਿਹ ਗ੍ਰਿਹ ਰਮਈਆ ਕਵਲਾਪਤੀ ॥੨॥
ਧਨਿ ਧਨਿ ਬਨ ਖੰਡ ਬਿੰਦ੍ਰਾਬਨਾ ॥
ਜਹ ਖੇਲੈ ਸ੍ਰੀ ਨਾਰਾਇਨਾ ॥੩॥
ਬੇਨੁ ਬਜਾਵੈ ਗੋਧਨੁ ਚਰੈ ॥
ਨਾਮੇ ਕਾ ਸੁਆਮੀ ਆਨਦ ਕਰੈ ॥੪॥੧॥

*ਗੁਰੂ ਗ੍ਰੰਥ ਸਾਹਿਬ, ਪੰਨਾ ੯੮੮*

**ਪਦ ਅਰਥ**

ਧੰਨਿ – ਸਲਾਹੁਣ ਯੋਗ, ਜਿਸ ਦਾ ਕੋਈ ਬਦਲ ਨਹੀਂ

ਓ ਰਾਮ – ਸ੍ਵੈ-ਪ੍ਰਕਾਸ਼ਮਾਨ ਵਾਹਿਗੁਰੂ

ਬੇਨੁ – ਨਾਦ, ਬੰਸੁਰੀ, ਗੁਰਮਤਿ ਅਨੁਸਾਰ ਆਤਮਿਕ ਮੰਡਲ ਦਾ ਸੰਗੀਤ ਜੋ ਕੰਨਾ ਦੇ ਸੁਣਨ ਦਾ ਵਿਸ਼ਾ ਨਹੀਂ

ਮਧੁਰ – ਮਿੱਠੀ

ਮਧੁਰ ਧੁਨਿ – ਅਨੰਦ ਦਾਇਕ ਧੁਨਿ

ਅਨਹਤ – ਜੋ ਚੋਟ ਲਾਏ ਬਗ਼ੈਰ ਵੱਜੇ, ਭਾਵ ਬਗ਼ੈਰ ਤਰਬਾ ਚੋਟ ਦੇ ਆਤਮਿਕ ਧੁਨਿ

ਅਨਹਤ ਗਾਐ – ਜੋ ਚੋਟ ਲਾਏ ਬਗ਼ੈਰ ਲਗਾਤਾਰ ਇਕਸਾਰ ਵੱਜਣ ਵਾਲੀ ਮਿੱਠੀ ਅਤੇ ਪਿਆਰੀ ਧੁਨਿ

ਮੇਘਾ – ਮੀਂਹ, ਬਰਖਾ → ਉਸ ਕਰਤਾਰ ਦੀ ਬਖਸ਼ਿਸ਼ ਰੂਪ ਬਰਖਾ

ਰੋਮਾਵਲੀ – ਸ੍ਰਿਸ਼ਟੀ ਦਾ ਜ਼ੱਰਾ-ਜ਼ੱਰਾ ਭਾਵ ਰੋਮ ਰੋਮ

ਉਸ ਦੀ ਬਖ਼ਸ਼ਿਸ਼ ਦਾ ਮੇਘ ਭਾਵ ਸਤਿਗੁਰ ਦੇ ਉਪਦੇਸ਼ ਦੀ ਵਰਖਾ

ਬਾਬੀਹੈ ਹੁਕਮੁ ਪਛਾਣਿਆ ਗੁਰ ਕੈ ਸਹਜਿ ਸੁਭਾਇ ॥
ਮੇਘੁ ਵਰਸੈ ਦਇਆ ਕਰਿ ਗੂੜੀ ਛਹਬਰ ਲਾਇ ॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੮੪*

ਧਨਿ – ਸਲਾਹਣ ਯੋਗ, ਤਾਰੀਫ਼ ਲਾਇਕ

ਤੂ – ਫ਼ਾਰਸੀ ਦਾ ਸ਼ਬਦ ਜਿਸ ਦੇ ਅਰਥ ਹਨ ਤੂੰ ਖ਼ੁਦ ਆਪ; ਅਕਾਲ ਪੁਰਖੁ ਨੂੰ ਸੰਬੋਧਨ ਹੈ

ਤੂ ਮਾਤਾ ਦੇਵਕੀ – ਤੂੰ ਖੁਦ ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ → ਤੂੰ ਖ਼ੁਦ ਆਪਣੀ ਦੇਵਕੀ ਹੈ ਭਾਵ ਆਪਣੇ ਆਪ ਨੂੰ ਪ੍ਰਕਾਸ਼ ਕਰਨ ਵਾਲਾ ਹੈ

ਜਿਹ – ਜਿਸ ਦੇ, ਜਿਸ ਨੇ

ਗ੍ਰਿਹ – ਜਗਾ, ਰਹਿਣ ਦੀ ਥਾਂ, ਆਸਣੁ

**ਪਉੜੀ ॥ ਆਪੀਨੈ੍ ਆਪੁ ਸਾਜਿਓ ਆਪੀਨੈ੍ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥**
**ਦਾਤਾ ਕਰਤਾ ਆਪਿ ਤੂੰ ਤੁਸਿ ਦੇਵਹਿ ਕਰਹਿ ਪਸਾਉ ॥**
**ਤੂੰ ਜਾਣੋਈ ਸਭਸੈ ਦੇ ਲੈਸਹਿ ਜਿੰਦੁ ਕਵਾਉ ॥**
**ਕਰਿ ਆਸਣੁ ਡਿਠੋ ਚਾਉ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੬੩*

ਰਮਈਆ – ਰਮਿਆ ਹੋਇਆ

ਕਵਲਾਪਤੀ – ਸ੍ਰਿਸ਼ਟੀਦਾ ਮਾਲਕ

ਬਨ – ਸਮੁੰਦਰ

**ਸਾਧਸੰਗਮਿ ਗੁਣ ਗਾਵਹ ਹਰਿ ਕੇ ਰਤਨ ਜਨਮੁ ਨਹੀ ਹਾਰਿਓ ॥**
**ਪ੍ਰਭ ਗੁਨ ਗਾਇ ਬਿਖੈ ਬਨੁ ਤਰਿਆ ਕੁਲਹ ਸਮੂਹ ਉਧਾਰਿਓ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੫੩੪*

ਬਿਖੈ ਬਨੁ – ਵਿਸ਼ੇ ਵਿਕਾਰਾਂ ਦੇ ਜ਼ਹਿਰ ਦਾ ਸਮੁੰਦਰ

ਖੰਡ – ਖੰਡਨ

**ਭਵਰੁ ਵਸੈ ਭੈ ਖੰਡਿ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੯*

ਜਗਿਆਸੂ ਰੂਪ ਭਰਮ ਭੈ ਮਿਟਾਂਦਾ ਹੈ, ਭਾਵ ਖੰਡਨ ਕਰਕੇ ਵਸਦਾ ਹੈ

ਨੋਟ – ਇਥੇ ਵੀਚਾਰਨ ਵਾਲੀ ਗੱਲ ਹੈ ਕਿ ਜਗਿਆਸੂ ਕੀ ਹੈ? ਉਹ ਹੈ ਸਰੀਰ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਗੁਰਬਾਣੀ ਦਾ ਹਵਾਲਾ ਦੇ ਕੇ ਸਾਫ਼ ਅਤੇ ਸਪਸ਼ਟ ਕੀਤਾ ਹੈ ਕਿ ਸਰੀਰ ਬਿੰਦ੍ਰਾਬਨ ਹੈ। ਬਨਾਰਸ ਸ਼ਬਦ ਨੂੰ ਮਹਾਨ ਕੋਸ਼ ਵਿੱਚ ਦੇਖੋ ਤਾਂ ਇਹ ਪੜ੍ਹਨ ਨੂੰ ਮਿਲੇਗਾ: –

**ਆਸ ਪਾਸ ਘਨ ਤੁਰਸੀ ਕਾ ਬਿਰਵਾ ਮਾਝ ਬਨਾਰਸਿ ਗਾਊਂ ਰੇ ॥**
**ਉਆ ਕਾ ਸਰੂਪੁ ਦੇਖਿ ਮੋਹੀ ਗੁਆਰਨਿ ਮੋ ਕਉ ਛੋਡਿ ਨ ਆਉ ਨ ਜਾਹੂ ਰੇ ॥੧॥**
**ਤੋਹਿ ਚਰਨ ਮਨੁ ਲਾਗੋ ਸਾਰਿੰਗਧਰ ॥**

**ਸੋ ਮਿਲੈ ਜੋ ਬਡਭਾਗੋ ॥੧॥ ਰਹਾਉ ॥**
**ਬਿੰਦ੍ਰਾਬਨ ਮਨ ਹਰਨ ਮਨੋਹਰ ਕ੍ਰਿਸਨ ਚਰਾਵਤ ਗਾਊ ਰੇ ॥**
**ਜਾ ਕਾ ਠਾਕੁਰੁ ਤੁਹੀ ਸਾਰਿੰਗਧਰ ਮੋਹਿ ਕਬੀਰਾ ਨਾਊ ਰੇ ॥੨॥੨॥੧੫॥੬੬॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੩੮*

ਇਸ ਸ਼ਬਦ ਵਿੱਚ ਗੋਪੀ ਜਗਿਆਸੂ ਹੈ, ਕ੍ਰਿਸਨ ਕਰਤਾਰ ਹੈ, ਬਨਾਰਸਿ॥ਅੰਤਹਕਰਣ ਅਤੇ ਬਿੰਦ੍ਰਾਬਨ ਸਰੀਰ ਹੈ। -ਮਹਾਨ ਕੋਸ਼, ਪੰਨਾ ੮੩੮

ਜਹ – ਫ਼ਾਰਸੀ ਦੇ ਜਹਾਂ ਤੋਂ ਹੈ ਜਿਸ ਦਾ ਮਤਲਬ ਸੰਸਾਰ ਹੈ
ਗੋ – ਸੂਰਜ
ਧਨੁ – ਗਿਆਨ
ਚਰੈ – ਚੜਨਾ

**ਚਕਵੀ ਨੈਨ ਨੀਂਦ ਨਹਿ ਚਾਹੈ ਬਿਨੁ ਪਿਰ ਨੀਂਦ ਨ ਪਾਈ ॥**
**ਸੂਰੁ ਚਰ੍ਹੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਂਈ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੭੩*

ਜਦੋਂ ਗਿਆਨ ਦਾ ਸੂਰਜ ਚੜ੍ਹੇ ਤਾਂ ਫਿਰ ਉਹ ਪ੍ਰਿਉ ਨਜ਼ਰ ਆਉਂਦਾ ਹੈ।

**ਕਬੀਰ ਭਾਰ ਪਰਾਈ ਸਿਰਿ ਚਰੈ ਚਲਿਓ ਚਾਹੈ ਬਾਟ ॥**
**ਅਪਨੇ ਭਾਰਹਿ ਨਾ ਡਰੈ ਆਗੈ ਅਉਘਟ ਘਾਟ ॥੯੯॥**

*ਗੁਰੂ ਗ੍ਰੰਥ ਸਾਹਿਬ, ੧੩੬੯*

ਗੋਧਨ ਚਰੈ – ਗਿਆਨ ਦਾ ਸੂਰਜ ਚੜੈ

ਸੋ ਧਨ ਸ਼ਬਦ ਉਸ ਲਈ ਵਰਤਿਆ ਜਾਂਦਾ ਹੈ ਜਿਸ ਦਾ ਕੋਈ ਸਾਨੀ ਨਾਂ ਹੋਵੇ।

**ਅਰਥ**

ਉਹ ਰਾਮ ਜੋ ਸ੍ਵੈ-ਪ੍ਰਕਾਸ਼ਮਾਨ ਹੈ, ਉਸ ਦਾ ਕੋਈ ਸਾਨੀ ਨਹੀਂ ਹੈ। ਜਿਸ ਦੀ ਮਿਠੀ ਬੇਨ ਜੋ ਆਤਮਿਕ ਮੰਡਲ ਦੀ ਅਨਹਤ ਧੁਨਿ ਹੈ, ਜੋ ਬਗ਼ੈਰ ਚੋਟ ਕਰਨ ਦੇ (ਅਨਹਤ) ਇਕਸਾਰ ਵੱਜ ਰਹੀ ਹੈ, ਸਲਾਹਣ ਯੋਗ ਹੈ ਅਤੇ ਤਾਰੀਫ਼ ਲਾਇਕ ਹੈ। ਜਿਸ ਦਾ ਕੋਈ ਬਦਲ ਨਹੀਂ ਅਤੇ ਜਿਸ ਦਾ ਕੋਈ ਸਾਨੀ ਨਹੀਂ।

ਉਹ ਕ੍ਰਿਸ਼ਨ ਜੋ ਆਪਣੇ ਆਪ ਤੋਂ ਆਪ ਪ੍ਰਕਾਸ਼ਮਾਨ ਹੈ, ਜਿਸ ਦਾ ਕੋਈ ਬਦਲ ਨਹੀਂ, ਜਿਸ ਦੀ ਓਢੈ ਕਾਂਬਲੀ ਸਾਰੇ ਬ੍ਰਹਮੰਡ ਉੱਪਰ ਪਹਿਰੀ ਹੋਈ ਹੈ। ਉਸ ਦੀ ਬਖ਼ਸ਼ਿਸ਼ ਦੇ ਦਇਆ ਰੂਪੀ ਮੇਘ ਦੀ ਜ਼ੱਰੇ-ਜ਼ੱਰੇ ਵਿੱਚ, ਕਣ-ਕਣ ਵਿੱਚ ਬਰਖ਼ਾ ਹੋ ਰਹੀ ਹੈ। ਹੇ ਅਕਾਲ ਪੁਰਖੁ, ਉਹ ਤੂੰ ਹੈਂ ਜੋ ਤੂੰ ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈਂ।

"**ਤੂ ਮਾਤਾ ਦੇਵਕੀ**" ਭਾਵ ਤੂੰ ਆਪਣੇ ਆਪ ਤੋਂ ਆਪ ਪ੍ਰਕਾਸ਼ਮਾਨ ਹੈਂ। ਤੂੰ ਆਪਣੀ ਦੇਵਕੀ, ਆਪਣੇ ਆਪ ਨੂੰ ਆਪ ਪ੍ਰਕਾਸ਼ਮਾਨ ਕਰਨ ਵਾਲਾ ਆਪ ਹੈਂ।

ਸਾਰੀ ਸ੍ਰਿਸਟੀ ਹੀ ਤੇਰਾ ਆਸਣੁ ਹੈ, ਤੂੰ ਕਣ-ਕਣ ਵਿੱਚ ਰਮਿਆ ਹੋਇਆ ਹੈਂ ਅਤੇ ਸ੍ਰਿਸਟੀ ਦਾ ਮਾਲਕ (ਕਮਲਾਪਤੀ) ਵੀ ਤੂੰ ਖ਼ੁਦ ਆਪ ਹੀ ਹੈਂ।

ਉਹ ਜਗਿਆਸੂ ਰੂਪ ਭਾਵ ਸਰੀਰ ਰੂਪੀ ਬਿੰਦ੍ਰਾਬਨ ਵਿੱਚ ਨਹੀਂ ਖੇਡਦਾ ਅਤੇ ਉਹ ਧੰਨ ਹੈ, ਤਾਰੀਫ਼ ਲਾਇਕ ਹੈ। ਉਹ ਬਨਖੰਡ ਵਿਕਾਰਾਂ ਰੂਪੀ ਜੰਗਲ ਖੰਡ ਨੂੰ ਖੰਡਨ ਕਰਨ ਵਾਲਾ ਹੈ। ਸਾਰੇ ਸੰਸਾਰ ਵਿੱਚ ਉਸ ਦਾ ਖੇਲ ਹੈ, ਅਤੇ ਜੋ ਰਮਿਆ ਹੋਇਆ ਹੈ। ਜਿਸ ਦੀ ਮਿੱਠੀ ਆਤਮਿਕ ਗਿਆਨ ਮੰਡਲ ਦੇ ਸੰਗੀਤ ਦੀ ਧੁਨਿ ਰੂਪੀ ਬੇਨ ਨਾਲ ਗਿਆਨ ਪ੍ਰਕਾਸ਼ ਹੁੰਦਾ ਹੈ, ਭਾਵ ਆਤਮਕ ਗਿਆਨ ਰੂਪੀ ਸੂਰਜ ਦਾ ਪ੍ਰਕਾਸ਼ ਹੁੰਦਾ ਹੈ।

**ਸੂਰੁ ਚਰੈ ਪ੍ਰਿਉ ਦੇਖੈ ਨੈਨੀ ਨਿਵਿ ਨਿਵਿ ਲਾਗੈ ਪਾਂਈ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੭੩*

ਸੂਰਜ ਚਰੈ ਭਾਵ ਜਿਸ ਨੂੰ ਉਸ ਪ੍ਰਿਉ ਜੋ ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ, ਦੇ ਆਤਮਿਕ ਗਿਆਨ ਦੇ ਸੰਗੀਤ ਮੰਡਲ ਦੀ ਬੇਨ ਦੀ ਧੁਨਿ ਸੁਣਾਈ ਦੇਵੇ, ਉਸ ਨੂੰ ਗਿਆਨ ਦਾ ਪ੍ਰਕਾਸ਼ ਹੁੰਦਾ ਹੈ। ਉਸ ਨੂੰ ਆਪਣੇ ਆਪ ਤੋਂ ਜੋ।ਪ੍ਰਕਾਸ਼ਮਾਨ ਵਾਹਿਗੁਰੂ ਹੈ, ਨਜ਼ਰ ਆਉਂਦਾ ਹੈ।

ਉਹੀ ਨਾਮਦੇਵ ਦਾ ਸਵਾਮੀ ਹੈ, ਉਹ ਜੋ ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ। ਜੋ 'ਅਨੰਦ ਕਰੈ' ਭਾਵ ਬਖ਼ਸ਼ਿਸ਼ ਕਰਨ ਵਾਲਾ ਹੈ ਅਤੇ ਕਿਸੇ ਜ਼ਾਤ-ਪਾਤ, ਰੰਗ-ਨਸਲ, ਊਚ-ਨੀਚ ਦੇ ਭੇਦ ਭਾਵ ਬਗ਼ੈਰ, ਸਭ ਉਸ ਦੀ ਬਖ਼ਸ਼ਿਸ਼ ਦੇ ਪਾਤਰ ਬਣ ਸਕਦੇ ਹਨ।

**ਜਉ ਗੁਰਦੇਉ ਤ ਛਾਪਰਿ ਛਾਈ ॥**
**ਜਉ ਗੁਰਦੇਉ ਸਿਹਜ ਨਿਕਸਾਈ ॥੬॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੭*

"**ਸੁਲਤਾਨੁ ਪੂਛੈ ਸੁਨੁ ਬੇਨਾਮਾ ॥**" ਵਾਲੇ ਸਬਦ ਦੀ ਵੀਚਾਰ ਤੋਂ ਬਾਅਦ ਜੇਕਰ "**ਜਉ ਗੁਰਦੇਉ ਸਿਹਜ ਨਿਕਸਾਈ ॥੬॥**" ਵਾਲੇ ਸ਼ਬਦ ਉੱਪਰ ਵੀ ਗੁਰਮਤਿ ਦ੍ਰਿਸਟੀਕੋਣ ਅਨੁਸਾਰ ਵੀਚਾਰ ਨਹੀਂ ਕਰਦੇ ਤਾਂ ਉਥੇ ਫਿਰ ਕਰਮਕਾਂਡੀ ਵੀਚਾਰਧਾਰਾ ਪਿੱਛਾ ਨਹੀਂ ਛੱਡਦੀ। ਇਸ ਸ਼ਬਦ ਉੱਪਰ ਵੀ ਆਉ ਗੁਰਮਤਿ ਵੀਚਾਰਧਾਰਾ ਅਨੁਸਾਰ ਵੀਚਾਰ ਕਰਨ ਦੀ ਕੋਸ਼ਿਸ਼ ਕਰੀਏ ਤਾਂ ਕਿ ਕਰਮਕਾਂਡੀ ਵੀਚਾਰਧਾਰਾ ਤੋਂ ਮੁਕਤ ਹੋ ਸਕੀਏ। ਗੁਰਮਤਿ ਦਾ ਅੰਸ ਸਾਹਮਣੇ ਆਉਣ ਤੇ ਹੀ ਅਜਿਹਾ ਸੰਭਵ ਹੈ।

"**ਸੁਲਤਾਨੁ ਪੂਛੈ ਸੁਨੁ ਬੇਨਾਮਾ ॥**" ਨਾਮਦੇਵ ਜੀ ਹੋਰਾ ਵਲੋਂ ਉਚਾਰਨ ਜੋ ਸ਼ਬਦ ਹੈ, ਉਸ ਵਿੱਚ ਮਹੁੰਮਦ ਬਿਨ ਤੁਗ਼ਲਕ ਦਾ ਜੋ ਕਰਮਕਾਂਡੀ ਕਿੱਸਾ ਜੋੜਿਆ ਗਿਆ ਸੀ, ਉਸ ਦੀ ਅਸਲੀਅਤ ਆਪਾਂ ਗੁਰਮਤਿ ਕਸਵੱਟੀ ਉੱਪਰ ਬਿਆਨ ਕਰ ਚੁੱਕੇ

ਹਾਂ। "**ਜਉ ਗੁਰਦੇਉ ਸਿਹਜ ਨਿਕਸਾਈ ॥੬॥**" ਵਾਲੇ ਸ਼ਬਦ ਨਾਲ ਇਹ ਕਰਮਕਾਂਡੀ ਕਹਾਣੀ ਜੋੜੀ ਜਾਂਦੀ ਹੈ ਕਿ ਗਊ ਜੀਵਾਲਣ ਤੋਂ ਬਾਅਦ ਨਾਮਦੇਵ ਜੀ ਨੂੰ ਮੁਹੰਮਦ ਬਿਨ ਤੁਗ਼ਲਕ ਵਲੋਂ ਮੰਜੀ ਤੋਹਫ਼ੇ ਵਜੋਂ ਦਿੱਤੀ ਗਈ ਸੀ, ਅਤੇ ਨਾਮਦੇਵ ਜੀ ਨੇ ਉਹ ਮੰਜੀ ਦਰਿਆ ਵਿੱਚ ਸੁੱਟ ਦਿਤੀ। ਬਾਦਸ਼ਾਹ ਨੂੰ ਖ਼ਬਰ ਮਿਲਣ ਤੇ ਬਾਦਸ਼ਾਹ ਨੇ ਆਪਣੀ ਤੌਹੀਨ ਸਮਝ ਕੇ ਮੰਜੀ ਵਾਪਸ ਮੰਗ ਲਈ ਅਤੇ ਨਾਮਦੇਵ ਜੀ ਨੇ ਬਾਦਸਾਹ ਦੇ ਡਰ ਦੇਣ ਕਰਕੇ ਮੰਜੀ ਦਰਿਆ ਵਿੱਚੋਂ ਕੱਢ ਦਿੱਤੀ। ਇਥੇ ਭਗਤ ਨਾਮਦੇਵ ਜੀ ਨੂੰ ਕਰਮਕਾਂਡੀ ਵਿਚਾਰਧਾਰਾ ਵਾਲਿਆਂ ਵਲੋਂ ਡਰਪੋਕ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ। ਨਾਲੇ ਹੋਰ ਗੱਲ ਇਹ ਹੈ ਕਿ ਇਨ੍ਹਾਂ ਕਰਮਕਾਂਡੀ ਕਹਾਣੀਆਂ ਦੀ ਆਪਸ ਵਿੱਚ ਗੱਲ ਨਹੀਂ ਰਲਦੀ। "**ਸੁਲਤਾਨੁ ਪੂਛੈ**" ਵਾਲੇ ਸ਼ਬਦ ਅੰਦਰ ਆਪਾਂ ਪਰਚੱਲਤ ਵਿਆਖਿਆ ਵਾਲੀ ਕਹਾਣੀ ਵਿੱਚ ਇਹ ਕਿਤੇ ਨਹੀਂ ਪੜ੍ਹਿਆ ਕਿ ਭਗਤ ਨਾਮਦੇਵ ਜੀ ਨੂੰ ਮੰਜੀ ਤੋਹਫ਼ੇ ਵਜੋਂ ਮਿਲੀ ਹੋਵੇ ਜਾਂ ਮਿਲੀ ਸੀ। ਦੂਸਰੀ ਗੱਲ ਇਹ ਹੈ ਕਿ ਪਹਿਲਾਂ ਤੁਗ਼ਲਕ ਡਰ ਗਿਆ ਪਰ ਫਿਰ ਸ਼ੇਰ ਬਣ ਗਿਆ? ਤੀਜੀ ਗੱਲ ਇਹ ਹੈ ਕਿ ਨਾਮਦੇਵ ਜੀ ਇਤਨੇ ਵੱਡੇ ਤੇ ਮਹਾਨ ਕ੍ਰਾਂਤੀਕਾਰੀ ਹੋਏ ਹਨ, ਉਨ੍ਹਾਂ ਨੇ ਕਦੇ ਅਕਾਲ ਪੁਰਖੁ ਤੋਂ ਬਗ਼ੈਰ ਹੋਰ ਕਿਸੇ ਦਾ ਭੈ ਨਹੀਂ ਮੰਨਿਆ। ਉਨ੍ਹਾਂ ਨੇ ਲਲਕਾਰ ਕੇ ਸੱਚ ਨੂੰ ਸੱਚ ਅਤੇ ਝੂਠ ਨੂੰ ਝੂਠ ਕਿਹਾ ਹੈ।

**ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ ਰਹਾਉ ॥**
**ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ ॥**
**ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ ॥੧॥**
**ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ ॥**
**ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ ॥੨॥**
**ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ ॥**
**ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥੩॥**
**ਹਿੰਦੂ ਅੰਨ੍ਹਾ ਤੁਰਕੂ ਕਾਣਾ ॥ ਦੁਹਾਂ ਤੇ ਗਿਆਨੀ ਸਿਆਣਾ॥**
**ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥**
**ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥੪॥੩॥੭॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੭੪*

ਕੀ ਨਾਮਦੇਵ ਜੀ ਕਿਸੇ ਦਾ ਭੈ ਮੰਨਣ ਵਾਲੇ ਹਨ ਜਾਂ ਸਿਰਫ ਵਾਹਿਗੁਰੂ ਦਾ ਭੈ ਮੰਨਣ ਵਾਲੇ ਹਨ, ਉੱਪਰਲੇ ਸ਼ਬਦ ਤੋਂ ਸਪਸ਼ਟ ਹੋ ਜਾਂਦਾ ਹੈ। ਇਸ ਕਰਕੇ ਕਰਮਕਾਂਡੀ ਕਹਾਣੀਆਂ ਦਾ ਗੁਰਮਤਿ ਮੋਹਰੇ ਕੋਈ ਵਜੂਦ ਨਹੀਂ ਹੈ।

**ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੯*

ਪੱਥਰ ਉੱਪਰ ਲਕੀਰ ਭਾਵ ਨਾਂ ਮਿਟਣ ਵਾਲੀ ਲੀਕ ਖਿੱਚੀ ਹੈ ਗੁਰਮਤਿ ਨੇ। ਕਰਮਕਾਂਡੀ ਕਹਾਣੀਆਂ ਨੂੰ ਨਿਖੇੜਨ ਲਈ ਉੱਪਰ ਲਿਖੀ ਕਬੀਰ ਜੀ ਦੀ ਉਚਾਰਨ ਕੀਤੀ ਹੋਈ ਪੰਗਤੀ ਸਾਰਾ ਕੂੜ ਕਬਾੜ ਰੱਦ ਕਰਦੀ ਹੈ। ਸੋ ਇਸ ਸ਼ਬਦ ਨੂੰ ਗੁਰਮਤਿ ਅਨੁਸਾਰ ਸਮਝਣ ਦੀ ਲੋੜ ਹੈ, ਆਓ ਕੋਸ਼ਿਸ਼ ਕਰੀਏ।

## ਜਉ ਗੁਰਦੇਉ ਸਿਹਜ ਨਿਕਸਾਈ

ਜਉ ਗੁਰਦੇਉ ਤ ਮਿਲੈ ਮੁਰਾਰਿ ॥ ਜਉ ਗੁਰਦੇਉ ਤ ਉਤਰੈ ਪਾਰਿ ॥
ਜਉ ਗੁਰਦੇਉ ਤ ਬੈਕੁੰਠ ਤਰੈ ॥ ਜਉ ਗੁਰਦੇਉ ਤ ਜੀਵਤ ਮਰੈ ॥੧॥
ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥
ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥੧॥ ਰਹਾਉ ॥
ਜਉ ਗੁਰਦੇਉ ਤ ਨਾਮੁ ਦ੍ਰਿੜਾਵੈ ॥ ਜਉ ਗੁਰਦੇਉ ਨ ਦਹ ਦਿਸ ਧਾਵੈ ॥
ਜਉ ਗੁਰਦੇਉ ਪੰਚ ਤੇ ਦੂਰਿ ॥ ਜਉ ਗੁਰਦੇਉ ਨ ਮਰਿਬੋ ਝੂਰਿ ॥੨॥
ਜਉ ਗੁਰਦੇਉ ਤ ਅੰਮ੍ਰਿਤ ਬਾਨੀ ॥ ਜਉ ਗੁਰਦੇਉ ਤ ਅਕਥ ਕਹਾਨੀ ॥
ਜਉ ਗੁਰਦੇਉ ਤ ਅੰਮ੍ਰਿਤ ਦੇਹ ॥ ਜਉ ਗੁਰਦੇਉ ਨਾਮੁ ਜਪਿ ਲੇਹਿ ॥੩॥
ਜਉ ਗੁਰਦੇਉ ਭਵਨ ਤ੍ਰੈ ਸੂਝੈ ॥ ਜਉ ਗੁਰਦੇਉ ਊਚ ਪਦ ਬੂਝੈ ॥
ਜਉ ਗੁਰਦੇਉ ਤ ਸੀਸੁ ਅਕਾਸਿ ॥ ਜਉ ਗੁਰਦੇਉ ਸਦਾ ਸਾਬਾਸਿ ॥੪॥
ਜਉ ਗੁਰਦੇਉ ਸਦਾ ਬੈਰਾਗੀ ॥ ਜਉ ਗੁਰਦੇਉ ਪਰ ਨਿੰਦਾ ਤਿਆਗੀ ॥
ਜਉ ਗੁਰਦੇਉ ਬੁਰਾ ਭਲਾ ਏਕ ॥ ਜਉ ਗੁਰਦੇਉ ਲਿਲਾਟਹਿ ਲੇਖ ॥੫॥
ਜਉ ਗੁਰਦੇਉ ਕੰਧੁ ਨਹੀ ਹਿਰੈ ॥ ਜਉ ਗੁਰਦੇਉ ਦੇਹੁਰਾ ਫਿਰੈ ॥
ਜਉ ਗੁਰਦੇਉ ਤ ਛਾਪਰਿ ਛਾਈ ॥ ਜਉ ਗੁਰਦੇਉ ਸਿਹਜ ਨਿਕਸਾਈ ॥੬॥
ਜਉ ਗੁਰਦੇਉ ਤ ਅਠਸਠਿ ਨਾਇਆ ॥ ਜਉ ਗੁਰਦੇਉ ਤਨਿ ਚਕ੍ਰ ਲਗਾਇਆ ॥
ਜਉ ਗੁਰਦੇਉ ਤ ਦੁਆਦਸ ਸੇਵਾ ॥ ਜਉ ਗੁਰਦੇਉ ਸਭੈ ਬਿਖੁ ਮੇਵਾ ॥੭॥
ਜਉ ਗੁਰਦੇਉ ਤ ਸੰਸਾ ਟੂਟੈ ॥ ਜਉ ਗੁਰਦੇਉ ਤ ਜਮ ਤੇ ਛੂਟੈ ॥
ਜਉ ਗੁਰਦੇਉ ਤ ਭਉਜਲ ਤਰੈ ॥ ਜਉ ਗੁਰਦੇਉ ਤ ਜਨਮਿ ਨ ਮਰੈ ॥੮॥
ਜਉ ਗੁਰਦੇਉ ਅਠਦਸ ਬਿਉਹਾਰ ॥ ਜਉ ਗੁਰਦੇਉ ਅਠਾਰਹ ਭਾਰ ॥
ਬਿਨੁ ਗੁਰਦੇਉ ਅਵਰ ਨਹੀ ਜਾਈ ॥ ਨਾਮਦੇਉ ਗੁਰ ਕੀ ਸਰਣਾਈ ॥੯॥੧॥੨॥੧੧॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੬ – ੧੧੬੭*

**ਪਦ ਅਰਥ**

ਜਉ – ਜੇ, ਅਗਰ, ਜੇਕਰ

ਗੁਰਦੇਉ – ਬਖ਼ਸ਼ਿਸ਼, ਆਤਮਿਕ ਗਿਆਨ ਦੀ ਬਖ਼ਸ਼ਿਸ਼

ਸਤਿ ਸਤਿ ਸਤਿ ਸਤਿ ਸਤਿ ਗੁਰਦੇਵ – ਬਖ਼ਸ਼ਿਸ਼ ਕਰਨ ਵਾਲੇ ਦੀ ਬਖ਼ਸ਼ਿਸ਼ ਵੀ ਸੱਚੀ ਹੈ ਅਤੇ ਉਹ ਆਪ ਵੀ ਸੱਚਾ ਹੈ

ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ – ਬਖ਼ਸ਼ਿਸ਼ ਕਰਨ ਵਾਲੇ ਤੋਂ ਬਗ਼ੈਰ ਕਿਸੇ ਹੋਰ ਦੀ ਸੇਵਾ ਸਭ ਝੂਠ ਹੈ, ਵਿਅਰਥ ਹੈ, ਨਿਹਫਲ ਹੈ

ਆਨ – ਕਿਸੇ ਹੋਰ ਦੂਸਰੇ ਦੀ

ਸੀਸੁ – ਸਿਰ

ਸੀਸੁ ਅਕਾਸਿ – ਉਸ ਦੀ ਬਖ਼ਸ਼ਿਸ਼ ਦਾ ਸਿਰ ਉੱਪਰ ਹੱਥ ਹੋਣਾ

ਸਾਬਾਸਿ – ਬਖ਼ਸ਼ਿਸ਼

**ਗੁਰ ਪੂਰੇ ਸਾਬਾਸਿ ਚਲਣੁ ਜਾਣਿਆ ॥**
**ਲਾਹਾ ਨਾਮੁ ਸੁ ਸਾਰੁ ਸਬਦਿ ਸਮਾਣਿਆ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੬੯*

ਪੂਰੇ ਗੁਰੂ ਦੀ ਬਖ਼ਸ਼ਿਸ਼ ਨਾਲ ਚਲਣਾ

ਸਦਾ ਸਾਬਾਸਿ – ਸਦਾ ਰਹਿਣ ਵਾਲੀ ਬਖ਼ਸ਼ਿਸ਼

ਏਕ – ਏਕਾ ਹੋ ਜਾਣਾ ਭਾਵ ਇਤਿਫ਼ਾਕ ਹੋ ਜਾਣਾ, ਮੇਲ ਜੋਲ ਹੋ ਜਾਣਾ

ਨੋਟ – ਅਗਰ ਏਕ ਦੇ ਕੱਕੋ ਦੇ ਪੈਰ ਵਿੱਚ ਔਂਕੜ ਲੱਗੇ ਤਾਂ ਇਹ ਕਰਤਾਰ ਬੋਧਕ ਬਣ ਜਾਂਦਾ ਹੈ

ਬੁਰਾ ਭਲਾ ਏਕ – ਭਾਵ ਬੁਰਿਆਈ ਦਾ ਭਲਿਆਈ ਵਿੱਚ ਬਦਲ ਜਾਣਾ

ਲਿਲਾਟਹਿ ਲੇਖ – ਮੱਥੇ ਦੀ ਤਕਦੀਰ, ਲੇਖ

ਕੰਧੁ – ਸਰੀਰ ਰੂਪੀ ਕੰਧ, ਜੀਵਨ ਰੂਪੀ ਕੰਧ

ਦੇਹੁਰਾ ਫਿਰੈ – ਮਨ ਰੂਪੀ ਦੇਹੁਰਾ ਫਿਰਨਾ, ਵੀਚਾਰਧਾਰਾ ਬਦਲ ਜਾਣੀ, ਦਹਦਿਸ ਨਾਂ ਖੋਜਣਾ, ਆਪਾ ਖੋਜਣਾ

ਛਾਪਰਿ ਛਾਈ – ਕ੍ਰਿਪਾ ਰੂਪੀ ਬਖ਼ਸ਼ਿਸ਼ ਦੇ ਛਾਪਰਿ ਦਾ ਛਾਇਆ ਹੋ ਜਾਣਾ

ਸਿਹਜ – ਸਹਿਜ ਅਵਸਥਾ

ਸਿਹਜ ਨਿਕਸਾਈ – ਸਹਿਜ ਅਵਸਥਾ ਪ੍ਰਾਪਤ ਹੋ ਜਾਣੀ

ਨਿਕਸਾਈ – ਨਿਕਲਣਾ, ਪ੍ਰਾਪਤੀ ਹੋਣੀ

ਅਠਸਠਿ – ਸਰਵ, ੬੮ – ਭਾਵ ਸਾਰੇ

ਅਟਸਠਿ ਨਾਇਆ - ਸਰਵ ਤੀਰਥ ਇਸ਼ਨਾਨ ਭਾਵ ਨਾਮ ਰੂਪੀ ਉਸ ਵਾਹਿਗੁਰੂ ਦੀ ਬਖ਼ਸ਼ਿਸ਼ ਨਾਲ ਸਰਵ ਤੀਰਥ ਪ੍ਰਵਾਣ ਹੋ ਜਾਣਾ

ਤਨਿ ਚਕ੍ਰ - ਉਸ ਦੀ ਬਖਸ਼ਿਸ਼ ਦੇ ਚਿੰਨ ਪ੍ਰਗਟ ਹੋਣੇ

ਦੁਆ ਦਸ - ਫ਼ਾਰਸੀ ਦੇ ਦੋ ਵੱਖਰੇ ਵੱਖਰੇ ਸ਼ਬਦ ਹਨ। ਦੁਆ ਅਤੇ ਦਸ।

ਦੁਆ - ਇੱਛਾ ਪ੍ਰਗਟ ਹੋਣੀ, ਪ੍ਰਾਰਥਨਾ ਕਰਨੀ (ਪੰਜਾਬੀ ਫ਼ਾਰਸੀ ਕੋਸ਼)

ਦਸ - ਵਾਂਗੂੰ, ਵਰਗਾ, ਮਿਸਾਲ

ਬਿਖੁ - ਜ਼ਹਿਰ

ਮੇਵਾ - ਅੰਮ੍ਰਿਤ ਰੂਪੀ ਫਲ

ਅਠਾਰਹ ਭਾਰ - ਸਾਰੀ ਬਨਸਪਤੀ

ਅਠਦਸ ਬਿਉਹਾਰ - ਬਨਸਪਤੀ ਦੇ ਭਾਰ ਨਾਲ ਲੈਣ ਦੇਣ, ਭਾਵ ਪਦਾਰਥ ਨਾਲ ਲੈਣ ਦੇਣ

ਅਵਰ ਨਹੀਂ ਜਾਈ - ਵਾਹਿਗੁਰੂ ਦਾ ਦਰ ਛੱਡ ਕੇ ਕਿਸੇ ਹੋਰ ਦੇ ਦਰ ਨਾਂ ਜਾਣਾ

**ਅਰਥ**

ਬਖ਼ਸ਼ਿਸ਼ ਕਰਨ ਵਾਲਾ ਮੁਰਾਰਿ ਬਖ਼ਸ਼ਿਸ਼ ਕਰੇ ਤਾਂ ਬਖ਼ਸ਼ਿਸ਼ ਕਰਨ ਵਾਲੇ ਨੂੰ ਮਿਲਿਆ ਜਾ ਸਕਦਾ ਹੈ ਭਾਵ ਉਸ ਦੀ ਬਖ਼ਸ਼ਿਸ਼ ਨਾਲ ਸੰਸਾਰ ਸਮੁੰਦਰ ਤੋਂ ਪਾਰ ਜਾਇਆ ਜਾ ਸਕਦਾ ਹੈ। ਅਗਰ ਬਖ਼ਸ਼ਿਸ਼ ਕਰੇ ਤਾਂ ਆਤਮਿਕ ਗਿਆਨ ਦੀ ਬਖ਼ਸ਼ਿਸ਼ ਨਾਲ ਮਨ ਸਿਮਰਨ ਵਿੱਚ (ਤਰੈ) ਭਿੱਜਦਾ ਹੈ। ਉਸ ਦੀ ਬਖਸ਼ਿਸ਼ ਨਾਲ 'ਜੀਵਤ ਮਰੈ' ਭਾਵ ਆਪਾ ਖ਼ਤਮ ਹੁੰਦਾ ਹੈ।

**ਸਤਿ ਸਤਿ ਸਤਿ ਸਤਿ ਸਤਿ ਗੁਰਦੇਵ ॥**

**ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ ॥੧॥ ਰਹਾਉ ॥**

ਜਦੋਂ ਆਪਾ ਖ਼ਤਮ ਹੁੰਦਾ ਹੈ ਤਾਂ ਫਿਰ ਆਪੁ ਮੁਹਾਰੇ ਉਸ ਦੀ ਬਖ਼ਸ਼ਿਸ਼ ਨਾਲ ਇਹ ਸਮਝ ਪੈਂਦੀ ਹੈ ਕਿ ਉਹ ਬਖ਼ਸ਼ਿਸ਼ ਕਰਨ ਵਾਲਾ ਮੁਰਾਰਿ ਇਕ ਹੈ, ਸਤਿ ਹੈ। ਉਸ ਬਖ਼ਸ਼ਿਸ਼ ਕਰਨ ਵਾਲੇ ਮੁਰਾਰਿ ਦੀ ਸੇਵਾ ਸਿਮਰਨ ਤੋਂ ਬਗ਼ੈਰ ਕਿਸੇ ਹੋਰ ਦੂਸਰੇ ਦੀ ਸੇਵਾ ਸਭ ਝੂਠ ਹੈ, ਭਾਵ ਨਿਹਫਲ ਹੈ।

ਅਗਰ ਉਹ ਬਖ਼ਸ਼ਿਸ਼ ਕਰੇ ਤਾਂ ਨਾਮ ਸਿਮਰਨ ਵਿੱਚ ਦ੍ਰਿੜ ਵਿਸ਼ਵਾਸ ਬਣਦਾ ਹੈ। ਫਿਰ ਉਸ ਦੀ ਬਖ਼ਸ਼ਿਸ਼ ਨਾਲ ਦਹਦਿਸ ਨਹੀਂ ਧਾਉਂਦਾ ਭਾਵ ਬਾਹਰ ਭਾਲਣ ਦੀ ਜ਼ਰੂਰਤ ਨਹੀਂ ਰਹਿੰਦੀ। ਉਸ ਦੀ ਬਖ਼ਸ਼ਿਸ਼ ਨਾਲ ਪੰਜਾਂ ਤੋਂ ਦੂਰਿ ਭਾਵ ਛੁਟਕਾਰਾ

ਮਿਲਦਾ ਹੈ। ਉਸ ਦੀ ਬਖ਼ਸ਼ਿਸ਼ ਨਾਲ ਨਿੱਤ-ਨਿੱਤ ਦਾ ਝੂਰਿ-ਝੂਰਿ ਕੇ ਮਰਨਾ ਖ਼ਤਮ ਹੋ ਜਾਂਦਾ ਹੈ।

ਅਗਰ ਕ੍ਰਿਪਾ ਕਰੇ ਤਾਂ ਅੰਮ੍ਰਿਤ ਬਾਣੀ ਦੀ ਸੂਝ ਪ੍ਰਾਪਤ ਹੁੰਦੀ ਹੈ ਅਤੇ ਆਤਮਿਕ ਗਿਆਨ ਦੀ ਸੂਝ ਮਿਲਦੀ ਹੈ। ਉਹ ਅੰਮ੍ਰਿਤ ਕੀ ਹੈ?

**ਲਾਹਾ ਨਾਮੁ ਸੁ ਸਾਰੁ ਸਬਦਿ ਸਮਾਣਿਆ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੬੯*

ਬੰਦਾ ਇਹ ਨਾਮ ਸਿਮਰਨ ਰੂਪੀ ਦਾਤ ਪ੍ਰਾਪਤ ਕਰਦਾ ਹੈ।

ਅਗਰ ਬਖ਼ਸ਼ਿਸ਼ ਕਰੇ ਤਾਂ ਇਸ ਨਾਮ ਰੂਪੀ ਦਾਤ ਦੀ ਪ੍ਰਾਪਤੀ ਨਾਲ **"ਭਵਨ ਤ੍ਰੈ ਸੂਝੈ"** ਦੀ ਸੋਝੀ ਪ੍ਰਾਪਤ ਹੋ ਜਾਂਦੀ ਹੈ। ਇਹ ਸਮਝ ਪੈ ਜਾਂਦੀ ਹੈ ਕਿ ਪਹਿਲਾਂ ਵੀ ਓਹੀ ਬਖ਼ਸ਼ਿਸ਼ ਕਰਦਾ ਸੀ, ਹੁਣ ਵੀ ਓਹੀ ਕਰਦਾ ਹੈ ਅਤੇ ਅੱਗੇ ਵੀ ਓਹੀ ਕਰਨ ਵਾਲਾ ਹੈ। ਜੇਕਰ ਕਿਸੇ ਉਪਰ ਪਹਿਲਾਂ ਬਖ਼ਸ਼ਿਸ਼ ਕੀਤੀ ਹੈ ਤਾਂ ਵਾਹਿਗੁਰੂ ਨੇ ਹੀ ਕੀਤੀ ਹੈ ਅਤੇ ਤਿੰਨਾਂ ਕਾਲਾਂ ਵਿੱਚ ਜੇ ਕਰ ਕੋਈ ਬਖ਼ਸ਼ਿਸ਼ ਕਰਨ ਵਾਲਾ ਹੈ ਤਾਂ ਉਹ ਕੇਵਲ ਵਾਹਿਗੁਰੂ ਹੀ ਹੈ।

ਅਗਰ ਬਖ਼ਸ਼ਿਸ਼ ਕਰੇ ਤਾਂ ਉਸ ਦੀ ਬਖਸ਼ਿਸ਼ ਨਾਲ ਹੀ ਇਹ ਊਚ ਪਦ ਬੁੱਝਿਆ ਜਾ ਸਕਦਾ ਹੈ। ਅਗਰ ਬਖ਼ਸ਼ਿਸ਼ ਕਰਨ ਵਾਲਾ ਬਖ਼ਸ਼ਿਸ਼ ਕਰੇ ਤਾਂ ਉਹ ਆਪਣੀ ਬਖ਼ਸ਼ਿਸ਼ ਦਾ ਹੱਥ ਸਿਰ ਉੱਪਰ ਰਖਦਾ ਹੈ। ਉਹ ਬਖ਼ਸ਼ਿਸ਼ ਦਾ ਹੱਥ ਜਿਸ ਉੱਪਰ ਰੱਖ ਦੇਵੇ, ਸਦਾ ਲਈ ਰੱਖਦਾ ਹੈ। ਉਸ ਦੀ ਬਖ਼ਸ਼ਿਸ਼ ਸਦੀਵੀ ਹੈ।

**ਹਰਿ ਜੁਗੁ ਜੁਗੁ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੫੧*

ਜੇ ਉਸ ਦੀ ਬਖ਼ਸ਼ਿਸ਼ ਹੋਵੇ ਤਾਂ ਵਿਅਕਤੀ ਸੰਸਾਰਕ ਜੀਵਨ ਵਿੱਚ ਵਿਚਰਦਾ ਹੋਇਆ ਵੀ ਸਦਾ ਵੈਰਾਗੀ ਹੈ। ਉਸ ਦੀ ਬਖ਼ਸ਼ਿਸ਼ ਨਾਲ ਹੀ ਪਰਾਈ ਨਿੰਦਾ ਦਾ ਤਿਆਗ ਹੁੰਦਾ ਹੈ।ਅਗਰ ਉਹ ਬਖਸ਼ਿਸ਼ ਕਰੇ ਤਾਂ ਬੁਰਿਆਈ ਦਾ ਭਲਾਈ ਨਾਲ ਇੱਤਫਾਕ ਹੋ ਜਾਂਦਾ ਹੈ ਭਾਵ ਬੁਰਿਆਈ ਭਲਿਆਈ ਵਿੱਚ ਬਦਲ ਜਾਂਦੀ ਹੈ। ਅਉਗਣ ਗੁਣਾਂ ਵਿੱਚ ਬਦਲ ਜਾਂਦੇ ਹਨ।

ਜੇ ਉਹ ਬਖ਼ਸ਼ਿਸ਼ ਕਰੇ ਤਾਂ ਮੱਥੇ ਦੇ ਲੇਖ ਉਸ ਦੀ ਬਖ਼ਸ਼ਿਸ਼ ਨਾਲ ਬਦਲ ਜਾਂਦੇ ਹਨ ਭਾਵ ਅਉਗਣਾਂ ਦਾ ਗੁਣਾਂ ਵਿੱਚ ਬਦਲਨਾ ਹੀ ਮੱਥੇ ਦੇ ਲੇਖਾਂ ਦਾ ਬਦਲਣਾ ਹੈ। ਅਗਰ ਉਹ ਬਖ਼ਸ਼ਿਸ਼ ਕਰੇ ਤਾਂ ਉਸ ਦੀ ਬਖ਼ਸ਼ਿਸ਼ ਨਾਲ ਸਰੀਰ ਰੂਪੀ ਕੰਧ ਨੂੰ ਵਿਕਾਰ ਰੂਪੀ ਢਾਅ ਨਹੀਂ ਲਗਦੀ। ਢਾਅ ਕਿਉਂ ਨਹੀਂ ਲਗਦੀ? ਉਹ ਇਸ ਕਰਕੇ ਕਿ ਉਸ ਦੀ ਬਖਸ਼ਿਸ਼ ਨਾਲ ਮਨ ਰੂਪੀ ਦੇਹੁਰਾ ਫਿਰ ਜਾਂਦਾਂ ਹੈ ਭਾਵ ਬੁਰੇ ਕੰਮਾਂ ਵਲੋਂ ਮੁੜ ਆਉਂਦਾ ਹੈ। ਫਿਰ ਸੋਚ ਸੱਚੇ ਵਾਹਿਗੁਰੂ ਨਾਲ ਜੁੜ ਜਾਂਦੀ ਹੈ।

ਇਸੇ ਤਰ੍ਹਾਂ ਉਹ ਬਖ਼ਸ਼ਿਸ਼ ਕਰੇ ਤਾਂ ਉਸ ਦੀ ਬਖ਼ਸ਼ਿਸ਼ ਸਦਕਾ ਉਸ ਦੀ ਬਖ਼ਸ਼ਿਸ਼ ਦਾ ਕ੍ਰਿਪਾ ਰੂਪੀ ਛੱਪਰ ਹੋ ਜਾਂਦਾ ਹੈ। ਜਦੋਂ ਬਖ਼ਸ਼ਿਸ਼ ਰੂਪੀ ਛਾਂ ਹੋ ਜਾਂਦੀ ਹੈ ਤਾਂ ਸਹਿਜ ਅਵਸਥਾ ਪ੍ਰਾਪਤ ਹੋ ਜਾਂਦੀ ਹੈ। ਜਦੋਂ ਸਹਿਜ ਅਵਸਥਾ ਪ੍ਰਾਪਤ ਹੋ ਜਾਂਦੀ ਹੈ ਤਾਂ ਫਿਰ ਉਸ ਦੀ ਬਖ਼ਸ਼ਿਸ਼ ਨਾਲ ਸਰਵ ਤੀਰਥ ਰੂਪੀ ਨਾਮ ਸਿਮਰਨ ਅੰਦਰ ਠਹਿਰ ਜਾਂਦਾ ਹੈ, ਭਾਵ ਤੀਰਥਾਂ ਬਗ਼ੈਰਾ ਤੇ ਜਾਣ ਦੀ ਭਟਕਣਾ ਨਹੀਂ ਰਹਿੰਦੀ। ਜਦੋਂ ਭਟਕਣਾਂ ਨਹੀਂ ਰਹਿੰਦੀ ਤਾਂ ਉਸ ਦੀ ਬਖ਼ਸ਼ਿਸ਼ ਨਾਲ ਸਰੀਰ ਅੰਦਰ ਨਾਮ ਦੇ ਸਿਮਰਨ ਰੂਪੀ ਚਿੰਨ ਪ੍ਰਗਟ ਹੁੰਦੇ ਹਨ ਭਾਵ ਬਾਹਰੀ ਚਿੰਨਾਂ ਨਾਲ ਮੋਹ ਨਹੀਂ ਰਹਿੰਦਾ।

ਜੇ ਉਹ ਬਖ਼ਸ਼ਿਸ਼ ਕਰੇ ਤਾਂ ਉਸ ਦੀ ਬਖ਼ਸ਼ਿਸ਼ ਨਾਲ ਹੀ ਉਸ ਅੱਗੇ ਪ੍ਰਾਰਥਨਾ ਕੀਤੀ ਜਾ ਸਕਦੀ ਹੈ। ਉਸ ਦੀ ਬਖ਼ਸ਼ਿਸ਼ (ਆਤਮਿਕ ਗਿਆਨ) ਨਾਲ ਬਿਖੁ (ਵਿਕਾਰਾਂ ਰੂਪੀ ਜ਼ਹਿਰ) ਖ਼ਤਮ ਹੋ ਜਾਂਦੀ ਹੈ। ਅੰਮ੍ਰਿਤ ਰੂਪੀ ਫਲ ਪ੍ਰਾਪਤ ਹੋ ਜਾਂਦਾ ਹੈ, ਅਤੇ ਉਸ ਦੀ ਬਖ਼ਸ਼ਿਸ਼ ਨਾਲ ਹੀ ਸਾਰੇ ਵਿਕਾਰਾਂ ਰੂਪੀ ਜ਼ਹਿਰ ਖ਼ਤਮ ਹੋ ਜਾਣ ਵਾਂਗ ਸਾਰੇ ਸੰਸੇ ਵੀ ਖ਼ਤਮ ਹੋ ਜਾਂਦੇ ਹਨ। ਵਿਕਾਰਾਂ ਰੂਪੀ ਜਮਾਂ ਤੋਂ ਖ਼ਲਾਸੀ ਹੋ ਜਾਂਦੀ ਹੈ। ਇਹ ਉਸ ਨੂੰ ਪ੍ਰਾਪਤੀ ਹੁੰਦੀ ਹੈ, ਜੋ ਵਾਹਿਗੁਰੂ ਦੀ ਸ਼ਰਨ ਵਿੱਚ ਆਉਂਦਾ ਹੈ।

ਇਸ ਤਰ੍ਹਾਂ ਉਸ ਦੀ ਬਖ਼ਸ਼ਿਸ਼ ਨਾਲ ਹੀ ਇਹ ਭਵਜਲ ਤਰਿਆ ਜਾ ਸਕਦਾ ਹੈ। ਜੇ ਉਹ ਇਸ ਤਰ੍ਹਾਂ ਦੀ ਬਖ਼ਸ਼ਿਸ਼ ਕਰੇ ਤਾਂ ਜਨਮ ਮਰਨ ਮੁੱਕ ਜਾਂਦਾ ਹੈ। ਇਸੇ ਤਰ੍ਹਾਂ ਜੇ ਕ੍ਰਿਪਾ ਕਰੇ ਤਾਂ ਭਾਰ ਅਠਾਰਹ (ਸਾਰੀ ਬਨਸਪਤੀ) ਅਤੇ ਸਾਰੇ ਪਦਾਰਥਾਂ ਨਾਲ ਖਚਿਤ ਹੋਣ ਦਾ ਵਾਸਤਾ ਨਹੀਂ ਰਹਿ ਜਾਂਦਾ। ਜਦੋਂ ਮਨੁੱਖ ਪਦਾਰਥਾਂ ਵਿੱਚ ਖਚਿਤ ਨਹੀਂ ਹੁੰਦਾ ਤਾਂ ਜਨਮ ਮਰਨ ਦਾ ਗੇੜ ਖ਼ਤਮ ਹੋ ਜਾਂਦਾ ਹੈ।

ਜੇਕਰ ਸਾਰਾ ਕੁੱਝ ਪ੍ਰਾਪਤ ਉਸ ਮੁਰਾਰਿ ਦੀ ਬਖ਼ਸ਼ਿਸ਼ ਨਾਲ ਹੀ ਹੁੰਦਾ ਹੈ ਤਾਂ ਨਾਮਦੇਵ ਜੀ ਕਹਿੰਦੇ ਹਨ ਕਿ **"ਬਿਨੁ ਗੁਰਦੇਉ ਅਵਰ ਨਹੀ ਜਾਈ"** । ਫਿਰ ਉਸ ਬਖ਼ਸ਼ਿਸ਼ਾਂ ਕਰਨ ਵਾਲੇ ਮੁਰਾਰਿ ਦੀ ਬਖ਼ਸ਼ਿਸ਼ ਛੱਡ ਕੇ ਹੋਰ ਕਿਸੇ 'ਅਵਰ' ਦੇ ਦਰ ਜਾਣ ਦੀ ਲੋੜ ਹੀ ਨਹੀਂ ਰਹਿੰਦੀ। ਉਸ ਵਾਹਿਗੁਰੂ ਦੀ ਸ਼ਰਨ ਵਿੱਚ ਹੀ ਰਹਿਣਾ ਚਾਹੀਦਾ ਹੈ। ਉਸ ਦੀ ਸ਼ਰਨ ਛੱਡ ਕੇ ਕਿਸੇ ਹੋਰ ਦੀ ਸ਼ਰਨ ਵਿੱਚ ਜਾਣਾ **"ਝੂਠੁ ਝੂਠੁ ਝੂਠੁ ਝੂਠੁ ਆਨ ਸਭ ਸੇਵ"** ਹੈ ਅਤੇ ਸਰਾਸਰ ਗ਼ਲਤ ਹੈ। ਇਸ ਕਰਕੇ ਨਾਮਦੇਵ ਉਸ **"ਸਤਿ ਸਤਿ ਸਤਿ ਸਤਿ ਸਤਿ ਗੁਰਦੇਵ"**, ਉਸ ਸੱਚੇ ਦੀ ਸ਼ਰਨ ਦਾ ਹੀ ਓਟ ਆਸਰਾ ਤੱਕਦੇ ਹਨ। ਹਮੇਸ਼ਾਂ ਹੀ ਉਸ ਦੀ ਸ਼ਰਨ ਵਿੱਚ ਰਹਿੰਦੇ ਹਨ ਜੋ ਸੱਚਾ ਹੈ ਅਤੇ ਬਖ਼ਸ਼ਿਸ਼ ਕਰਨ ਵਾਲਾ ਹੈ।

# ਭਗਤ ਪ੍ਰਹਿਲਾਦ ਜੀ

ਗੁਰਬਾਣੀ ਸ਼ਬਦ ਦੀ ਵਿਆਖਿਆ ਕਰਨ ਵੇਲੇ, ਗੁਰਮਤਿ ਦਾ ਪੈਮਾਨਾਂ ੴ ਅਜੂਨੀ, ਅਕਾਰ ਤੋਂ ਰਹਿਤ, ਅਤੇ ਜੂਨਾਂ ਵਿੱਚ ਨਾਂ ਆਉਣ ਵਾਲਾ ਕਰਤਾਰ ਹੈ। ਉਸ ਦੇ ਸਰੂਪ ਨੂੰ ਕਿਸੇ ਮੂਰਤੀ ਜਾਂ ਅਵਤਾਰੀ ਰੂਪ ਵਿੱਚ ਨਹੀਂ ਬਿਆਨਿਆਂ ਜਾ ਸਕਦਾ।

ਪਰ ਪਰਚੱਲਤ ਵਿਆਖਿਆ ਅੰਦਰ ਵਿਆਖਿਆਕਾਰਾਂ ਵਲੋਂ ਗੁਰਬਾਣੀ ਦੀ ਵਿਆਖਿਆ ਹੀ ਅਜਿਹੇ ਢੰਗ ਨਾਲ ਕੀਤੀ ਗਈ ਹੈ ਕਿ ਪ੍ਰਭੂ ਦੇ ਕਈ ਸਰੂਪ ਬਿਆਨ ਕਰ ਦਿੱਤੇ ਗਏ ਹਨ। ਕਿਤੇ ਸੋਹਣੇ ਲੰਮੜੇ ਕੇਸਾਂ ਵਾਲਾ, ਕਿਤੇ ਅਬਦਾਲੀ ਭੇਸ, ਕਿਤੇ ਨਰਸਿੰਘ, ਕਿਤੇ ਅੱਗਾ ਸ਼ੇਰ ਦਾ, ਕਿਤੇ ਪਿੱਛਾ ਗਾਂ ਦਾ, ਅਤੇ ਹੋਰ ਕਈ ਤਰ੍ਹਾਂ ਦੇ ਸਰੂਪ ਉਸ ਕਰਤਾਰ ਦੇ ਬਿਆਨ ਕੀਤੇ ਗਏ ਹਨ, ਜੋ ਗੁਰਮਤਿ ਸਿਧਾਂਤ ਨਾਲ ਮੇਲ ਨਹੀਂ ਖਾਂਦੇ। ਅਜਿਹੀ ਗੁਰਮਤਿ ਵਿਰੋਧੀ ਵਿਆਖਿਆ ਸ਼ੰਕੇ ਖੜੇ ਕਰ ਦਿੰਦੀ ਹੈ, ਅਤੇ ਕੂੜ ਦਾ ਪਸਾਰਾ ਕੰਧ ਵਾਂਗ ਆ ਖੜ੍ਹਦਾ ਹੈ। ਇਹ ਗੁਰਮਤਿ ਵਿਰੋਧੀ ਵਿਆਖਿਆ ਝੂਠ ਦਾ ਸਹਾਰਾ ਲੈ ਕੇ ਗੁਰਮਤਿ ਨਾਲ ਜੁੜਨ ਨਹੀਂ ਦਿੰਦੀ।

**ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ ॥**
**ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥੪॥੧**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੫*

ਇਹ ਪੰਗਤੀਆਂ ਰਾਗ ਮਾਰੂ, ਬਾਣੀ ਭਗਤ ਨਾਮਦੇਵ ਜੀ ਕੀ ਵਿੱਚ ਹਨ।

ਇਹ ਸ਼ਬਦ ਦੀਆਂ ਅਖ਼ੀਰਲੀਆਂ ਪੰਗਤੀਆਂ ਹਨ। ਇਸ ਸਾਰੇ ਸ਼ਬਦ ਅੰਦਰ ਪ੍ਰਹਿਲਾਦ ਜੀ ਦਾ ਕਿਤੇ ਜ਼ਿਕਰ ਵੀ ਨਹੀਂ ਆਉਂਦਾ। ਇਸ ਸ਼ਬਦ ਦੀ ਸ਼ੁਰੂਆਤ ਗਿਣਤੀ ਦੇ ਚਾਰ ਤੋਂ ਹੁੰਦੀ ਹੈ। ਇਹ ਚਾਰ ਜਗਿਆਸੂ ਪ੍ਰਭੂ ਦੀ ਸ਼ਰਨ ਪੈ ਕੇ ਆਤਮਿਕ ਗਤਿ ਨੂੰ ਪ੍ਰਾਪਤ ਹੋਏ ਸਨ, ਅਤੇ ਕਰਮਕਾਂਡੀ ਵੀਚਾਰਧਾਰਾ ਵਲੋਂ ਇਨ੍ਹਾਂ ਚਾਰਾਂ ਨੂੰ ਤਰਿਆ ਨਹੀਂ ਦਰਸਾਇਆ ਗਿਆ। ਉਲਟਾ ਇਨ੍ਹਾਂ ਚਾਰ ਗੁਰਮੁਖਿ ਜਗਿਆਸੂਆਂ ਨਾਲ ਕਰਮਕਾਂਡੀ ਕਹਾਣੀਆਂ ਜੋੜ ਕੇ ਹਰਨਾਖਸ਼ੀ ਬਿਰਤੀ ਦੁਆਰਾ ਇਨ੍ਹਾਂ ਦੇ ਸੱਚੇ ਸੁਚੇ ਜੀਵਨ ਨੂੰ ਨਿਗਲਣ ਦੀ ਕੋਸ਼ਿਸ਼ ਕੀਤੀ ਗਈ ਹੈ। ਪਰ ਭਗਤ ਨਾਮਦੇਵ ਜੀ ਨੇ ਉਨ੍ਹਾਂ ਦੇ ਸੱਚੇ ਸੁਚੇ ਜੀਵਨ ਉੱਪਰ ਮੋਹਰ ਲਾਈ ਹੈ। ਭਗਤ ਜੀ ਕਹਿੰਦੇ ਹਨ ਕਿ ਉਹ ਮਨੁੱਖ ਕਿਸ ਤਰ੍ਹਾਂ ਨਹੀਂ ਤਰਿਆ ਹੋ ਸਕਦਾ ਜਿਸ ਨੇ ਉਸ ਪ੍ਰਭੂ ਨੂੰ ਸਿਮਰਿਆ ਹੋਵੇ ਜਿਸ ਸਮਾਨ ਹੋਰ ਕੋਈ ਨਹੀਂ ਹੈ?

**ਕੋਊ ਹਰਿ ਸਮਾਨਿ ਨਹੀ ਰਾਜਾ ॥**
**ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੫੬*

ਅਖੀਰਲੀਆਂ ਪੰਗਤੀਆਂ ਅੰਦਰ ਸ਼ਬਦ ਆਉਂਦਾ ਹੈ 'ਬਲਿ' ਅਤੇ 'ਬਲਿ' ਸ਼ਬਦ ਆਉਣ ਨਾਲ ਪਰਚੱਲਤ ਵਿਆਖਿਆਕਾਰਾਂ ਵਲੋਂ ਇਸ ਨੂੰ ਉਸ ਕਰਮਕਾਂਡੀ ਕਹਾਣੀ ਨਾਲ ਜੋੜ ਦਿੱਤਾ ਜਿਸ ਅੰਦਰ ਪ੍ਰਭੂ ਨੂੰ ਅੱਜ ਤੱਕ ਬਲਿ ਰਾਜੇ ਦੇ ਬੂਹੇ ਅੱਗੇ ਚੌਕੀਦਾਰੀ ਕਰਦੇ ਦਰਸਾਇਆ ਹੈ। ਜਦੋਂ ਕਿ ਇਹ ਸ਼ਬਦ ਫ਼ਾਰਸੀ ਦਾ ਹੈ ਅਤੇ ਇਸ ਦੇ ਅਰਥ ਹਨ – ਪਰੰਤੂ, ਇਸ ਦੇ ਉਲਟ। ਇਹ ਇਸ ਤਰ੍ਹਾਂ ਹੈ ਜਿਵੇਂ ਕਿ ਆਪਾਂ ਕਿਸੇ ਨੂੰ ਕਹਿਣਾ ਹੋਵੇ ਕਿ ਇਹ ਗੱਲ ਐਸ ਗੱਲ ਦੇ ਉਲਟ ਹੈ। ਇਥੇ ਬਲਿ ਰਾਜੇ ਦਾ ਵਰਨਣ ਨਹੀਂ ਹੈ।

ਦੂਸਰੀ ਗੱਲ ਬਲਿ ਰਾਜੇ ਦਾ ਆਪਣਾ ਕੋਈ ਜੀਵਨ ਹੀ ਨਹੀਂ ਸੀ ਸੋ ਪ੍ਰਭੂ ਉਸ ਦੇ ਵੱਸ ਕਿਸ ਤਰ੍ਹਾਂ ਹੋ ਗਿਆ? ਤੀਸਰੀ ਗੱਲ ਇਹ ਹੈ ਕਿ ਪ੍ਰਭੂ ਕਿਸੇ ਦੇ ਵੱਸ ਹੁੰਦਾ ਹੀ ਨਹੀਂ। ਗੁਰਬਾਣੀ ਦਾ ਫੁਰਮਾਨ ਹੈ ਕਿ ਉਹ ਅਗਮ ਅਗੋਚਰ ਭਾਵ ਕਿਸੇ ਦੇ ਵਸ ਆਉਣ ਵਾਲਾ ਨਹੀਂ ਹੈ। ਬਲ ਰਾਜੇ ਬਾਰੇ ਗੁਰਬਾਣੀ ਸਾਫ਼ ਸਪਸ਼ਟ ਹੈ ਕਿ ਬਲ ਰਾਜਾ ਮਾਇਆ ਵਿੱਚ ਫਸਿਆ ਹੋਇਆ ਇਕ ਹੰਕਾਰੀ ਰਾਜਾ ਸੀ।

**ਬਲਿ ਰਾਜਾ ਮਾਇਆ ਅਹੰਕਾਰੀ ॥ ਜਗਨ ਕਰੈ ਬਹੁ ਭਾਰ ਅਫਾਰੀ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੨੨੪*

ਗੁਰਬਾਣੀ ਅੰਦਰ ਬਲਿ ਰਾਜੇ ਦਾ ਜੀਵਨ ਇਹ ਦਰਸਾਇਆ ਗਿਆ ਹੈ ਕਿ ਉਹ ਮਾਇਆ ਦੇ ਮਦ ਵਿੱਚ ਗ਼ਰਕਿਆ ਹੋਇਆ ਸੀ ਅਤੇ ਪਰਚੱਲਤ ਵਿਆਖਿਆ ਉਸ ਨੂੰ ਭਗਤ ਬਣਾ ਕੇ ਪੇਸ਼ ਕਰਦੀ ਹੈ।

ਦੂਸਰੀ ਗੱਲ ਬਹੁਤ ਸਾਰੇ ਵਿੱਦਵਾਨਾਂ ਦਾ ਖ਼ਿਆਲ ਹੈ ਕਿ ਨਾਮਦੇਵ ਜੀ ਹਿੰਦੂ ਘਰਾਣੇ ਵਿੱਚ ਪੈਦਾ ਹੋਏ ਸਨ, ਅਤੇ ਗੁਰਮਤਿ ਦਾ ਪ੍ਰਭਾਵ ਪਾਉਣ ਲਈ ਨਾਮਦੇਵ ਜੀ ਹਿੰਦੂ ਪੁਰਾਣਾਂ ਵਾਲੀਆਂ ਸਾਖੀਆਂ ਸੁਣਾਇਆ ਕਰਦੇ ਸਨ। ਨਾਲ ਹੀ ਇਹ ਗੱਲ ਗੁਰੂ ਤੇਗ਼ ਬਹਾਦਰ ਜੀ ਮਹਾਰਾਜ ਉੱਪਰ ਵੀ ਮੜ੍ਹ ਦਿੰਦੇ ਹਨ ਕਿ ਗੁਰੂ ਪਾਤਸ਼ਾਹ ਨੇ ਪੁਰਾਣਾਂ ਵਾਲੀਆਂ ਸਾਖੀਆਂ ਸੁਣਾ ਕੇ ਮੁਗਲਾਂ ਦੇ ਜ਼ੁਲਮਾਂ ਤੋਂ ਡਰੇ ਹੋਏ ਲੋਕਾਂ ਨੂੰ ਧਰਵਾਸ ਦੇਣ ਦਾ ਉਪਰਾਲਾ ਕੀਤਾ। ਇਹ ਗੱਲ ਵੀ ਲਿਖ ਦਿੰਦੇ ਹਨ ਕਿ ਇਹ ਸਾਖੀਆਂ ਗੁਰਮਤਿ ਅਨੁਸਾਰ ਹਨ ਜਾਂ ਨਹੀਂ, ਇਹ ਵਿਸ਼ਾ ਛੇੜਨ ਦੀ ਲੋੜ ਨਹੀਂ।

ਪਹਿਲੀ ਗੱਲ ਤਾਂ ਇਹ ਹੈ ਕਿ ਅੱਜ ਤੱਕ ਦੁਨੀਆਂ ਦੇ ਇਤਿਹਾਸ ਵਿੱਚ ਇਹ ਕਦੀ ਨਹੀਂ ਹੋਇਆ ਕਿ ਕਿਸੇ ਹਿਸਾਬ ਦੇ ਅਧਿਆਪਕ ਨੇ ਆਪਣੀ ਜਮਾਤ ਵਿੱਚ ਵਿਦਿਆਰਥੀਆਂ ਨੂੰ ਹਿਸਾਬ ਪੜ੍ਹਾਇਆ ਹੋਵੇ, ਪਰ ਹਿਸਾਬ ਪੜ੍ਹਨ ਨਾਲ ਵਿਦਿਆਰਥੀ ਇਤਿਹਾਸ ਦੇ ਮਾਹਰ ਬਣ ਗਏ ਹੋਣ।

ਦੂਸਰੀ ਗੱਲ ਜੋ ਗੁਰੂ ਜੀ ਨਾਲ ਜੋੜੀ ਜਾਂਦੀ ਹੈ, ਉਹ ਇਹ ਹੈ ਕਿ ਮੁਗ਼ਲਾਂ ਦੇ ਜ਼ੁਲਮ ਕਰਕੇ ਇਹ ਕਹਾਣੀਆਂ ਧਰਵਾਸ ਅਤੇ ਹੌਸਲਾ ਦੇਣ ਲਈ ਵਰਤੀਆਂ ਗਈਆਂ ਹਨ। ਇਹ ਵੀ ਬੇਬੁਨਿਆਦ ਦਲੀਲ ਹੈ ਕਿਉਂਕਿ ਇਹ ਕਹਾਣੀਆਂ ਤਾਂ ਕਰਮਕਾਂਡੀ ਲੋਕ ਵੀ ਕਈ ਸਦੀਆਂ ਤੋਂ ਲੋਕਾਂ ਨੂੰ ਸੁਣਾਉਂਦੇ ਆ ਰਹੇ ਸਨ ਤੇ ਹਨ ਪਰ ਇਨ੍ਹਾਂ ਨਾਲ ਤਾਂ ਕਿਸੇ ਤੇ ਕੋਈ ਚੰਗਾ ਅਸਰ ਨਹੀਂ ਹੋਇਆ।

ਗੁਰਬਾਣੀ ਦਾ ਡੂੰਘਿਆਈ ਨਾਲ ਅਧਿਐਨ ਕਰੀਏ ਤਾਂ ਇਹ ਸੱਚ ਸਾਹਮਣੇ ਆਉਂਦਾ ਹੈ ਕਿ ਜਿਨ੍ਹਾਂ ਗੁਰਮੁਖਾਂ ਨੇ ਪ੍ਰਭੂ ਪ੍ਰਮੇਸ਼ਰ ਦਾ ਆਸਰਾ ਲਿਆ ਉਨ੍ਹਾਂ ਨੇ ਕਰਮਕਾਂਡੀ ਵੀਚਾਰਧਾਰਾ ਦਾ ਖੰਡਨ ਕੀਤਾ। ਕਰਮਕਾਂਡੀਆਂ ਨੇ ਉਨ੍ਹਾਂ ਗੁਰਮੁਖਾਂ ਨੂੰ ਵੀ ਸਾਖੀਆਂ ਰਾਹੀਂ ਕਰਮਕਾਂਡੀ ਬਨਾਉਣ ਵਿੱਚ ਕੋਈ ਕਸਰ ਨਹੀਂ ਛੱਡੀ।

ਗੁਰਬਾਣੀ ਰਚਨਹਾਰਿਆਂ ਨੇ ਸੁਦਾਮਾ, ਬਿਦਰੁ, ਧਰੂ, ਪ੍ਰਹਿਲਾਦ, ਭਭੀਖਣ ਵਰਗੇ ਗੁਰਮੁਖਾਂ ਦੇ ਸੱਚੇ ਸੁਚੇ ਜੀਵਨ ਰੂਪੀ ਸੱਚ ਨੂੰ ਸਾਹਮਣੇ ਲਿਆਂਦਾ। ਉਨ੍ਹਾਂ ਬਾਬਤ ਕਰਮਕਾਂਡੀਆਂ ਵਲੋਂ ਘੜੀਆਂ ਕਹਾਣੀਆਂ ਨੂੰ ਰੱਦ ਕੀਤਾ ਹੈ ਅਤੇ ਇਨ੍ਹਾਂ ਨੂੰ ਇਕ ਪ੍ਰਭੂ ਦੇ ਪੁਜਾਰੀ ਦਰਸਾਇਆ ਹੈ। ਇਨ੍ਹਾਂ ਗੁਰਮੁਖਾਂ ਦੇ ਜੀਵਨ ਵਰਗਾ ਆਪਣਾ ਜੀਵਨ ਬਨਾਉਣ ਲਈ ਸਾਨੂੰ ਵੀ ਪ੍ਰੇਰਨਾ ਕੀਤੀ ਗਈ ਹੈ।

**ਰਾਮ ਜਪਉ ਜੀਅ ਐਸੇ ਐਸੇ ॥ ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੩੭*

ਅਸੀਂ ਗੁਰਬਾਣੀ ਦੀ ਗ਼ਲਤ ਅਤੇ ਪਰਚੱਲਤ ਵਿਆਖਿਆ ਰਾਹੀਂ ਪੁਰਾਣਾਂ ਵਾਲੀਆਂ ਸਾਖੀਆਂ ਦੀ ਪ੍ਰੋੜ੍ਹਤਾ ਹੀ ਕੀਤੀ ਹੈ। ਜਦੋਂ ਕਿ ਇਹ ਸੱਚ ਨਹੀਂ ਹੈ, ਕਿਉਂਕਿ ਗੁਰਬਾਣੀ ਰਚਨਹਾਰੇ, ਮੁੱਲਾਂ ਅਤੇ ਪੰਡਤਾਂ ਦੀਆਂ ਕਰਮਕਾਂਡੀ ਕਹਾਣੀਆਂ ਨੂੰ ਮਾਨਤਾ ਨਹੀਂ ਦਿੰਦੇ, ਬਲਕਿ ਰੱਦ ਕਰਦੇ ਹਨ।

ਪਾਠਕਾਂ ਦੇ ਮਨ ਅੰਦਰ ਸੁਦਾਮਾ ਜੀ ਬਾਰੇ ਸਵਾਲ ਜ਼ਰੂਰ ਪੈਦਾ ਹੋਇਆ ਹੋਵੇਗਾ – ਕਿਉਂਕਿ ਸੁਦਾਮਾ ਜੀ ਦੀ ਸਾਖੀ ਬਹੁਤ ਪਰਚੱਲਤ ਹੈ। ਉਸ ਸਾਖੀ ਦੀ ਪਰਚੱਲਤ ਗੱਲ ਇਹ ਹੈ ਕਿ ਉਹ ਅਵਤਾਰੀ ਕ੍ਰਿਸ਼ਨ ਦੇ ਦੋਸਤ ਸਨ। ਇਹ ਕਹਾਣੀ ਅਤੇ ਗੱਲ ਬੱਚੇ ਬੱਚੇ ਦੇ ਮੂੰਹ ਚੜ੍ਹੀ ਹੋਈ ਹੈ, ਸੋ ਇਸ ਦੇ ਵਿਸਥਾਰ ਵਿੱਚ ਜਾਣ ਦੀ ਲੋੜ ਨਹੀਂ।

ਪਰ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਝਾਤ ਮਾਰੀਏ ਤਾਂ ਗੁਰੂ ਜੀ ਸੁਦਾਮਾ ਜੀ ਨੂੰ ਅਕਾਲ ਪੁਰਖੁ ਵਾਹਿਗੁਰੂ ਪ੍ਰਮੇਸ਼ਰ ਦੇ ਪੁਜਾਰੀ ਦਰਸਾਉਂਦੇ ਹਨ, ਪਰ ਸਟੇਜਾਂ ਤੋਂ ਅਜੇ ਵੀ ਜਸ਼ੋਧਾ ਦੇ ਕ੍ਰਿਸ਼ਨ ਦਾ ਪੁਜਾਰੀ ਦਰਸਾਇਆ ਜਾਂਦਾ ਹੈ। ਸਚਾਈ ਇਹ ਹੈ ਕਿ ਭਗਤ ਨਾਮਦੇਵ ਜੀ, ਭਗਤ ਕਬੀਰ ਜੀ ਅਤੇ ਗੁਰੂ ਜੀ, ਸੁਦਾਮਾ ਜੀ ਨੂੰ ਵਾਹਿਗੁਰੂ ਪ੍ਰਮੇਸ਼ਰ ਦਾ ਪੁਜਾਰੀ ਬਿਆਨ ਕਰਦੇ ਹਨ।

ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ ॥
ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂਅ ਅਟਲੁ ਅਜਹੂ ਨ ਟਰਿਓ ॥੩॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੫*

ਜੈਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ ॥
ਕਹਿ ਕਬੀਰ ਤੁਮ ਸੰਮ੍ਰਥ ਦਾਤੇ ਚਾਰਿ ਪਦਾਰਥ ਦੇਤ ਨ ਬਾਰ ॥੨॥੭॥

*ਗੁਰੂ ਗ੍ਰੰਥ ਸਾਹਿਬ, ਪੰਨਾ ੮੫੬*

ਬਿਪ੍ਰ ਸੁਦਾਮੇ ਦਾਲਦੁ ਭੰਜ ॥ ਰੇ ਮਨ ਤੂ ਭੀ ਭਜੁ ਗੋਬਿੰਦ ॥੨॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੨*

ਭਗਤ ਜੈਦੇਵ ਜੀ, ਸੁਦਾਮਾ ਬ੍ਰਹਮਣ ਅਤੇ ਨਾਮਦੇਵ ਜੀ, ਇਨ੍ਹਾਂ ਤਿੰਨਾਂ ਉੱਪਰ ਵਾਹਿਗੁਰੂ ਦੀ ਅਪਾਰ ਬਖ਼ਸ਼ਿਸ਼ ਹੋਈ ਹੈ। ਜੈਦੇਵ ਜੀ, ਨਾਮਦੇਵ ਜੀ, ਅਤੇ ਸੁਦਾਮਾ ਜੀ ਗੁਰਬਾਣੀ ਰਚੇਤਾ ਹੋਰ ਭਗਤਾਂ ਵਾਂਗ ਅਕਾਲ ਪੁਰਖੁ ਵਾਹਿਗੁਰੂ ਦੇ ਹੀ ਪੁਜਾਰੀ ਸਨ। ਭਗਤ ਕਬੀਰ ਜੀ ਕਰਮਕਾਂਡੀ ਕਹਾਣੀ ਰੱਦ ਕਰਕੇ ਸੱਚ ਉੱਪਰ ਮੋਹਰ ਲਾਉਂਦੇ ਹਨ। ਗੁਰੂ ਅਰਜਨ ਪਾਤਸ਼ਾਹ ਜੀ ਵੀ ਸੁਦਾਮਾ ਜੀ ਦੀ ਮਿਸਾਲ ਦੇ ਕੇ ਇਸ ਗੱਲ ਦੀ ਮੋਹਰ ਲਗਾਉਂਦੇ ਹਨ ਕਿ ਸੁਦਾਮਾ ਜੀ ਪ੍ਰਮੇਸ਼ਰ ਦੇ ਪੁਜਾਰੀ ਸਨ।

ਗੁਰੂ ਪਾਤਸ਼ਾਹ ਸਾਨੂੰ ਮਿਸਾਲ ਦੇ ਕੇ ਸਮਝਾਉਂਦੇ ਹਨ ਕਿ ਜਿਸ ਤਰ੍ਹਾਂ ਸੁਦਾਮਾ ਨਿਰਧਨ ਤੋਂ ਵਾਹਿਗੁਰੂ ਦਾ ਸਿਮਰਨ ਕਰਕੇ ਧਨਵਾਨ ਹੋ ਗਿਆ ਸੀ, ਇਸੇ ਤਰ੍ਹਾਂ ਮਨਾਂ ਤੂੰ ਵੀ ਵਾਹਿਗੁਰੂ ਦਾ ਸਿਮਰਨ ਕਰਨ ਨਾਲ ਧਨਵਾਨ ਹੋ ਜਾਵੇਂਗਾ। ਪਰਚੱਲਤ ਵਿਆਖਿਆ ਇਸ ਤਰ੍ਹਾਂ ਹੈ, ਕਿ ਸੁਦਾਮਾ ਕ੍ਰਿਸ਼ਨ ਨੂੰ ਮਿਲ ਕੇ ਤਰ ਗਿਆ ਸੀ, ਅਤੇ ਮਨਾਂ ਪ੍ਰਮੇਸਰ ਨੂੰ ਸਿਮਰ, ਤੂੰ ਵੀ ਤਰ ਜਾਏਂਗਾ। ਇਥੇ ਪ੍ਰਸ਼ਨ ਹੈ ਕਿ ਗੁਰਬਾਣੀ ਅੰਦਰ ਗੁਰੂ ਮਹਾਰਾਜ ਨੇ ਕ੍ਰਿਸ਼ਨ ਦਾ ਜੀਵਨ ਕਿਸ ਤਰ੍ਹਾਂ ਦਾ ਦਰਸਾਇਆ ਹੈ? ਆਪਾਂ ਪਹਿਲਾਂ ਦੇਖਦੇ ਹਾਂ।

ਜੁਜ ਮਹਿ ਜੋਰਿ ਛਲੀ ਚੰਦ੍ਰਾਵਲਿ ਕਾਨ੍ ਕ੍ਰਿਸਨੁ ਜਾਦਮੁ ਭਇਆ ॥
ਪਾਰਜਾਤੁ ਗੋਪੀ ਲੈ ਆਇਆ ਬਿੰਦ੍ਰਾਬਨ ਮਹਿ ਰੰਗੁ ਕੀਆ ॥

*ਗੁਰੂ ਗ੍ਰੰਥ ਸਾਹਿਬ, ਪੰਨਾ ੪੭੦*

ਕਿਸਨੁ ਸਦਾ ਅਵਤਾਰੀ ਰੂਧਾ ਕਿਤੁ ਲਗਿ ਤਰੈ ਸੰਸਾਰਾ ॥
ਗੁਰਮੁਖਿ ਗਿਆਨਿ ਰਤੇ ਜੁਗ ਅੰਤਰਿ ਚੂਕੈ ਮੋਹ ਗੁਬਾਰਾ ॥੩॥

*ਗੁਰੂ ਗ੍ਰੰਥ ਸਾਹਿਬ, ਪੰਨਾ ੫੫੯*

ਗੁਰਬਾਣੀ ਅਨੁਸਾਰ ਤਾਂ ਕ੍ਰਿਸ਼ਨ ਆਪ ਆਉਣ-ਜਾਣ ਦੇ ਚੱਕਰਾਂ ਵਿੱਚ ਫਸਿਆ ਪਿਆ ਹੈ, ਉਹ ਕਿਸੇ ਦਾ ਆਉਣ-ਜਾਣ, ਭਟਕਣਾਂ ਕਿਸ ਤਰ੍ਹਾਂ ਕੱਟ ਸਕਦਾ ਹੈ? ਗੁਰੂ ਅਰਜਨ ਪਾਤਸ਼ਾਹ ਜੀ ਨੇ ਸ਼ਬਦੁ ਵਰਤਿਆ ਹੈ 'ਦਾਲਦੁ' ਅਤੇ ਪਰਚੱਲਤ ਵਿਆਖਿਆ ਆਨੁਸਾਰ ਦਾਲਦ ਦੇ ਅਰਥ ਦਲਿੱਦਰੀ ਕੀਤੇ ਗਏ ਹਨ ਜੋ ਕਿ ਠੀਕ ਨਹੀਂ ਹਨ। ਦਾਲਿਦ ਦੇ ਅਰਥ ਹਨ ਨਿਰਧਨ ਅਤੇ ਗੁਰਬਾਣੀ ਅਨੁਸਾਰ ਨਿਰਧਨ ਕੌਣ ਹੈ?

**ਕਹਿ ਕਬੀਰ ਨਿਰਧਨੁ ਹੈ ਸੋਈ ॥**
**ਜਾ ਕੇ ਹਿਰਦੈ ਨਾਮੁ ਨ ਹੋਈ ॥੪॥੮॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੯*

ਇਸ ਦਾ ਮਤਲਬ ਸਪਸ਼ਟ ਹੈ ਕਿ ਸੁਦਾਮਾ ਜੀ ਨੇ ਨਾਮ ਸਿਮਰਨ ਕੀਤਾ ਤਾਂ ਉਨ੍ਹਾਂ ਦੀ ਕੰਗਾਲਤਾਈ ਨੱਸ੍ਹ ਗਈ ਕਿਉਂਕਿ ਗੁਰਮਤਿ ਦੀ ਨਜ਼ਰ ਅੰਦਰ ਉਹੀ ਕੰਗਾਲ ਹੈ ਜਿਸ ਦੇ ਹਿਰਦੈ ਅੰਦਰ ਨਾਮ ਨਹੀਂ। ਸਿਮਰਨ ਰੂਪੀ ਬਖ਼ਸ਼ਿਸ਼ ਨਾਲ ਸੁਦਾਮਾ ਜੀ ਧਨਵਾਨ ਹੋ ਗਏ। ਇਸੇ ਤਰ੍ਹਾਂ ਗੁਰੂ ਅਰਜਨ ਜੀ ਗਨਿਕਾ, ਅਤੇ ਦ੍ਰੋਪਤੀ ਬਾਰੇ ਫੁਰਮਾਉਂਦੇ ਹਨ:

**ਦੁਖ ਹਰਤਾ ਹਰਿ ਨਾਮੁ ਪਛਾਨੋ ॥**
**ਅਜਾਮਲੁ ਗਨਿਕਾ ਜਿਹ ਸਿਮਰਤ ਮੁਕਤ ਭਏ ਜੀਅ ਜਾਨੋ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੩੦*

**ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥**
**ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੩੨*

**ਰਾਮ ਕਰਿ ਕਿਰਪਾ ਲੇਹੁ ਉਬਾਰੇ ॥**
**ਜਿਉ ਪਕਰਿ ਦ੍ਰੋਪਤੀ ਦੁਸਟਾਂ ਆਨੀ ਹਰਿ ਹਰਿ ਲਾਜ ਨਿਵਾਰੇ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੯੮੨*

ਗੁਰਬਾਣੀ ਦਾ ਅਧਿਐਨ ਕਰ ਕੇ ਕੋਈ ਭੁਲੇਖਾ ਨਹੀਂ ਰਹਿ ਜਾਂਦਾ, ਪਰ ਅਸੀਂ ਪੁਰਾਣਾਂ ਵਾਲੀਆ ਸਾਖੀਆਂ ਗੁਰਬਾਣੀ ਸੱਚ ਨਾਲ ਜੋੜ ਦਿੱਤੀਆਂ ਹਨ। ਇਸ ਕਰਕੇ ਹੀ ਅਸੀਂ ਸੱਚ ਸਮਝਣ ਵਿੱਚ ਅਸਮਰੱਥ ਰਹੇ ਹਾਂ। ਇਹੀ ਕਾਰਨ ਹੈ ਕਿ ਅਸੀਂ ਜੋ ਗੁਰਮਤਿ ਦੇ ਹੀਰੋ ਸਨ, ਉਨ੍ਹਾਂ ਨੂੰ ਜ਼ੀਰੋ ਬਣਾ ਕੇ ਪੇਸ਼ ਕਰ ਦਿੱਤਾ ਹੈ ਅਤੇ ਜੋ ਜ਼ੀਰੋ ਸਨ, ਉਨ੍ਹਾਂ ਨੂੰ ਹੀਰੋ ਬਣਾ ਕੇ ਪੇਸ਼ ਕਰ ਦਿੱਤਾ। ਗੁਰਬਾਣੀ ਵਿੱਚ ਗੁਰੂ ਅਮਰਦਾਸ ਜੀ ਦਾ ਸ਼ਬਦ ਸੱਚਾਈ ਬਿਆਨ ਕਰਦਾ ਹੈ:

ਜੁਗਿ ਜੁਗਿ ਭਗਤਾ ਕੀ ਰਖਦਾ ਆਇਆ ॥
ਦੈਤ ਪੁਤ੍ਰ ਪ੍ਰਹਲਾਦੁ ਗਾਇਤ੍ਰੀ ਤਰਪਣੁ ਕਿਛੂ ਨ ਜਾਣੈ ਸਬਦੇ ਮੇਲਿ ਮਿਲਾਇਆ ॥੧॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੩*

ਗੁਰੂ ਪਾਤਸ਼ਾਹ ਜੀ ਕਹਿੰਦੇ ਹਨ ਕਿ ਪ੍ਰਹਿਲਾਦ ਨੂੰ ਦੈਂਤ ਪੁੱਤਰ ਇਸ ਲਈ ਕਿਹਾ ਗਿਆ ਸੀ ਕਿਉਂਕਿ ਉਸ ਨੇ ਗਾਇਤ੍ਰੀ ਅਤੇ ਤਰਪਣ ਰੱਦ ਕਰ ਦਿੱਤੇ ਸਨ। ਗਾਇਤ੍ਰੀ ਅਤੇ ਤਰਪਣ ਨੂੰ ਰੱਦ ਕਰਨ ਦਾ ਕਾਰਨ ਆਤਮਿਕ ਗਿਆਨ ਦੀ ਪ੍ਰਾਪਤੀ ਹੋ ਜਾਣਾ ਹੀ ਸੀ, ਅਤੇ ਕਰਮਕਾਂਡੀਆਂ ਨੂੰ ਇਹ ਹਜ਼ਮ ਨਹੀਂ ਹੋਇਆ। ਇਸ ਕਰਕੇ ਕਰਮਕਾਂਡੀਆਂ ਨੇ ਪ੍ਰਹਿਲਾਦ ਨੂੰ ਦੈਂਤ ਪੁੱਤਰ ਬਣਾ ਕੇ ਉਸ ਦੇ ਪਿਤਾ ਦਾ ਨਾਮ ਹਰਨਾਖਸ਼ ਰੱਖ ਦਿੱਤਾ, ਅਤੇ ਪ੍ਰਹਿਲਾਦ ਨੂੰ ਆਪਣੇ ਪਿਤਾ ਪਾਸੋਂ ਤਸੀਹੇ ਝੱਲਦੇ ਦਿਖਾ ਦਿੱਤਾ। ਫਿਰ ਬਾਅਦ ਵਿੱਚ ਉਸ ਨੂੰ ਬਚਾਉਣ ਵਾਲਾ ਵਿਸ਼ਨੂੰ ਦਰਸਾ ਦਿੱਤਾ, ਤਾਂ ਕਿ ਪ੍ਰਹਿਲਾਦ ਜੀ ਨੂੰ ਕਰਮਕਾਂਡੀ ਦਰਸਾਇਆ ਜਾ ਸਕੇ। ਇਹੋ ਜਹੀਆਂ ਚਲਾਕੀਆਂ ਕਰਮਕਾਂਡੀ ਲੋਕ ਪਹਿਲਾਂ ਵੀ ਕਰਦੇ ਆਏ ਹਨ, ਅਤੇ ਹੁਣ ਵੀ ਕਰ ਰਹੇ ਹਨ। ਬਾਕੀ ਤਾਂ ਸਭ ਕੁਛ ਸ਼ਬਦਾਂ ਦੀ ਸਹੀ ਵਿਆਖਿਆ ਨਾਲ ਹੀ ਸਾਬਤ ਹੋ ਸਕਦਾ ਹੈ।

ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ ॥
ਰਵਿ ਰਹਿਆ ਸਰਬਤ੍ਰ ਮੈ ਮਨ ਸਦਾ ਧਿਆਈ ॥੧॥
ਈਤ ਊਤ ਨਹੀ ਬੀਛੁੜੈ ਸੋ ਸੰਗੀ ਗਨੀਐ ॥
ਬਿਨਸਿ ਜਾਇ ਜੋ ਨਿਮਖ ਮਹਿ ਸੋ ਅਲਪ ਸੁਖੁ ਭਨੀਐ ॥ ਰਹਾਉ ॥
ਪ੍ਰਤਿਪਾਲੈ ਅਪਿਆਉ ਦੇਇ ਕਛੁ ਊਨ ਨ ਹੋਈ ॥
ਸਾਸਿ ਸਾਸਿ ਸੰਮਾਲਤਾ ਮੇਰਾ ਪ੍ਰਭੁ ਸੋਈ ॥੨॥
ਅਛਲ ਅਛੇਦ ਅਪਾਰ ਪ੍ਰਭ ਊਚਾ ਜਾ ਕਾ ਰੂਪੁ ॥
ਜਪਿ ਜਪਿ ਕਰਹਿ ਅਨੰਦੁ ਜਨ ਅਚਰਜ ਆਨੂਪੁ ॥੩॥

*ਗੁਰੂ ਗ੍ਰੰਥ ਸਾਹਿਬ, ਪੰਨਾ ੬੭੭*

ਕਿਤੇ ਨਹੀਂ ਲਿਖਿਆ ਕਿ ਪਰਮਾਤਮਾ ਬਲਿ ਰਾਜੇ ਦੇ ਬੂਹੇ ਤੇ ਬੈਠਾ ਹੈ। ਗੁਰਬਾਣੀ-ਸੱਚ ਨੂੰ ਜਾਨਣ ਦੀ ਕੋਸ਼ਿਸ਼ ਕਰੀਏ। ਗੁਰੂ ਪਾਤਸ਼ਾਹ ਤਾਂ ਕਹਿੰਦੇ ਹਨ ਕਿ ਜਿਧਰ ਨੂੰ ਦੇਖਦਾ ਹਾਂ, ਉਧਰ ਹੀ ਤੂੰ ਹੈਂ। ਕਿਤੇ ਦੂਰ ਜਾਣ ਦੀ ਲੋੜ ਹੀ ਨਹੀਂ।
ਦੂਸਰੀ ਗੱਲ ਇਹ ਕਿ ਉਹ ਪ੍ਰਮੇਸ਼ਰ ਛਲਿਆ ਨਹੀਂ ਜਾਂਦਾ। ਉਹ ਅਛੱਲ ਹੈ, ਅਛੇਦ ਹੈ, ਸੋ ਮਨਘੜਤ ਕਹਾਣੀਆਂ ਦਾ ਗੁਰਮਤਿ ਨਾਲ ਕੋਈ ਸਬੰਧ ਨਹੀਂ ਹੈ। ਬਲਿ ਰਾਜੇ ਵਾਲੀ ਕਹਾਣੀ ਆਪਣੇ ਆਪ ਰੱਦ ਹੋ ਜਾਂਦੀ ਹੈ ਕਿਉਕਿ ਗੁਰਬਾਣੀ ਬਲਿ ਨੂੰ ਭਗਤ ਹੀ ਨਹੀਂ ਮੰਨਦੀ। ਗੁਰਬਾਣੀ ਉਸ ਨੂੰ ਮਾਇਆ ਦੇ ਮਦ ਵਿੱਚ ਗ਼ਰਕ ਹੋਇਆ ਮੰਨਦੀ ਹੈ।

**ਅਗਮੁ ਅਗੋਚਰੁ ਸਾਹਿਬੋ ਸਮਰਥੁ ਸਚੁ ਦਾਤਾਰੁ ॥**
**ਤੂ ਨਿਹਚਲੁ ਨਿਰਵੈਰੁ ਸਚੁ ਸਚਾ ਤੁਧੁ ਦਰਬਾਰੁ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੯੬੨*

ਗੁਰਬਾਣੀ ਵਿੱਚ ਇਹ ਕਿਤੇ ਨਹੀਂ ਆਇਆ ਕਿ ਜਿਹੜਾ ਬਲਿ ਰਾਜੇ ਦੇ ਦਰਵਾਜੇ ਮੋਹਰੇ ਖੜਾ ਹੈ, ਉਹ ਨਿਹਚਲ ਹੈ ਜਾਂ ਵਾਹਿਗੁਰੂ ਦਾ ਟਿਕਾਣਾ ਬਲਿ ਰਾਜੇ ਦਾ ਦਰਵਾਜਾ ਹੈ। ਬੰਦਗੀ ਕਰਨ ਵਾਲੇ ਪੁਰਖ ਤਾਂ ਵਾਹਿਗੁਰੂ ਦੀ ਅਧੀਨਗੀ ਕਬੂਲਦੇ ਹਨ, ਉਸ ਦੇ ਦਰਬਾਰ ਦੇ ਆਪਣੇ ਆਪ ਨੂੰ ਕੂਕਰ ਸਮਝਦੇ ਹਨ। ਬੰਦਗੀ ਕਰਨ ਵਾਲੇ ਲੋਕ ਪ੍ਰਭੂ ਦੇ ਕੂਕਰ ਬਣ ਕੇ ਰਹਿਣਾ ਪਸੰਦ ਕਰਦੇ ਹਨ।

**ਹਮ ਕੂਕਰ ਤੇਰੇ ਦਰਬਾਰਿ ॥ ਭਉਕਹਿ ਆਗੈ ਬਦਨੁ ਪਸਾਰਿ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੯੬੯*

ਅਕਾਲ ਪੁਰਖੁ ਕਿਸੇ ਦੀ ਅਧੀਨਗੀ ਨਹੀਂ ਕਬੂਲਦਾ ਅਤੇ ਕਿਸੇ ਦੇ ਵੱਸ ਨਹੀਂ ਹੁੰਦਾ।

## ਨਾ ਤੂ ਆਵਹਿ ਵਸਿ

**ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ ॥**
**ਨਾ ਤੂ ਆਵਹਿ ਵਸਿ ਬੇਦ ਪੜਾਵਣੇ ॥**
**ਨਾ ਤੂ ਆਵਹਿ ਵਸਿ ਤੀਰਥਿ ਨਾਈਐ ॥**
**ਨਾ ਤੂ ਆਵਹਿ ਵਸਿ ਧਰਤੀ ਧਾਈਐ ॥**
**ਨਾ ਤੂ ਆਵਹਿ ਵਸਿ ਕਿਤੈ ਸਿਆਣਪੈ ॥**
**ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ ॥**
**ਸਭੁ ਕੋ ਤੇਰੈ ਵਸਿ ਅਗਮ ਅਗੋਚਰਾ ॥**
**ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥੧੦॥**

*ਗੁਰੂ ਗ੍ਰੰਥ ਸਾਹਿਬ, ਪੰਨਾ ੯੬੨*

ਸਾਰਾ ਸ਼ਬਦ ਬਹੁਤ ਸਪਸ਼ਟ ਹੈ ਅਤੇ ਬਹੁਤ ਹੀ ਸਰਲ ਹੈ। **"ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ"** ਵਾਲੀ ਪੰਗਤੀ ਬਲਿ ਰਾਜੇ ਦੇ ਦਾਨ ਦੇਣ ਵਾਲੀ ਕਹਾਣੀ ਨੂੰ ਰੱਦ ਕਰਦੀ ਹੈ।

**ਸਭੁ ਕੋ ਤੇਰੈ ਵਸਿ ਅਗਮ ਅਗੋਚਰਾ ॥**
**ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥੧੦॥**

*ਗੁਰੂ ਗ੍ਰੰਥ ਸਾਹਿਬ, ਪੰਨਾ ੯੬੨*

**ਪਦ ਅਰਥ**

ਸਭੁ – ਸਾਰੀ ਕਾਇਨਾਤ, ਸ੍ਰਿਸ਼ਟੀ

ਤੇਰੈ ਵਸਿ – ਤੇਰੇ ਆਪਣੇ ਵਸਿ ਵਿੱਚ ਹੈ

ਅਗਮ ਅਗੋਚਰਾ – ਕਿਸੇ ਦੇ ਵਸਿ ਵਿੱਚ ਨਾਂ ਆਉਣ ਵਾਲਾ ਵਾਹਿਗੁਰੂ

ਤੂ ਭਗਤਾ – ਤੂ ਆਪਣੀ ਵਡਿਆਈ ਆਪ ਜਾਨਣ ਵਾਲਾ ਹੈ

ਕੈ – (ਫ਼ਾਰਸੀ ਦਾ ਸ਼ਬਦ ਹੈ) ਸ਼ਾਨ ਵਾਲਾ ਬਾਦਸ਼ਾਹ, ਉਹ ਬਾਦਸ਼ਾਹ ਜੋ ਸਮਕਾਲੀ ਬਾਦਸ਼ਾਹ ਤੋਂ ਉੱਪਰ ਸਰਵ ਸਰੇਸ਼ਠ ਹੋਵੇ, ਪਾਕ, ਪਵਿੱਤਰ (ਪੰਜਾਬੀ ਫ਼ਾਰਸੀ ਕੋਸ਼, ਪੰਨਾ ੫੭੩)

ਸੋ ਇਥੇ ਕੈ ਦੇ ਅਰਥ ਪਾਕ ਪਵਿਤਰ ਸਰਵ ਸਰੇਸ਼ਠ ਪ੍ਰਮਾਤਮਾ ਲੈਣੇ ਹਨ।

ਤਾਣੁ – ਸਮਰੱਥਾ(ਮਹਾਨ ਕੋਸ਼)

**ਅਰਥ**

ਸਾਰੀ ਦੀ ਸਾਰੀ ਸ੍ਰਿਸਟੀ ਤੇਰੇ ਵਸਿ ਵਿੱਚ ਹੈ। ਤੂੰ ਆਪ ਅਗਮ ਅਗੋਚਰ ਹੈਂ, ਅਤੇ ਕਿਸੇ ਦੇ ਵਸਿ ਵਿੱਚ ਆਉਣ ਵਾਲਾ ਨਹੀਂ ਹੈਂ। ਤੂੰ ਆਪਣੀ ਵਡਿਆਈ ਆਪ ਜਾਨਣ ਵਾਲਾ ਹੈਂ, ਕਿਉਂਕਿ ਤੂੰ ਸਰਵ ਸਰੇਸ਼ਠ ਹੈਂ। ਤੈਨੂੰ ਕੋਈ ਕਿਵੇਂ ਵਸਿ ਕਰ ਸਕਦਾ ਹੈ?

ਤੂੰ ਆਪਣਾ ਭਗਤਾ ਆਪ ਹੈਂ। ਤੈਨੂੰ ਤੇਰੀ ਸਮਰੱਥਾ ਦਾ ਆਪ ਹੀ ਪਤਾ ਹੈ। ਤੇਰਾ ਕੋਈ ਅੰਤ ਨਹੀਂ ਪਾ ਸਕਦਾ। ਤੈਨੂੰ ਕੋਈ ਵੱਸ ਨਹੀਂ ਕਰ ਸਕਦਾ, ਕਿਉਂਕਿ ਤੇਰੇ ਤੋਂ ਵੱਡਾ ਹੋਰ ਕੋਈ ਹੈ ਹੀ ਨਹੀਂ।

**ਆਪੇ ਭਗਤਾ ਆਪਿ ਸੁਆਮੀ ਆਪਨ ਸੰਗਿ ਰਤਾ ॥**
**ਨਾਨਕ ਕੋ ਪ੍ਰਭੁ ਪੂਰਿ ਰਹਿਓ ਹੈ ਪੇਖਿਓ ਜਤ੍ਰ ਕਤਾ ॥੨॥੨॥੧੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੯੮*

ਸੋ ਗੁਰਬਾਣੀ ਦਾ ਫ਼ੈਸਲਾ ਹੈ ਕਿ ਉਹ ਆਪਣਾ ਭਗਤਾ ਵੀ ਆਪ ਹੀ ਹੈ, ਆਪਣਾ ਸੁਆਮੀ ਵੀ ਆਪ ਹੈ ਅਤੇ ਉਸ ਤੋਂ ਉੱਪਰ ਹੋਰ ਕੋਈ ਉਸਦਾ ਸੁਆਮੀ ਨਹੀਂ ਹੈ। ਉਹ ਆਪਣੇ ਰੰਗ ਵਿੱਚ ਆਪ ਹੀ ਰੰਗਿਆ ਹੈ ਕਿਉਂਕਿ ਉਸ ਤੋਂ ਉੱਪਰ ਹੋਰ ਕੋਈ ਹੈ ਹੀ ਨਹੀਂ। ਉਹ ਆਪਣੇ ਰੰਗ ਵਿੱਚ ਹੀ ਰੱਤਾ ਹੈ; ਕਿਸੇ ਦੇ ਰੰਗ ਵਿੱਚ ਨਹੀਂ ਰੱਤਾ। ਇਸ ਕਰਕੇ ਉਹ ਆਪਣੇ ਵਸਿ ਵਿੱਚ ਆਪ ਹੀ ਹੈ ਅਤੇ ਕਿਸੇ ਦੇ ਵਸਿ ਵਿੱਚ ਨਹੀਂ। ਉਸ ਨੂੰ ਕਿਸੇ ਦੀ ਮੁਥਾਜੀ ਨਹੀਂ ਕਰਨੀ ਪੈਂਦੀ।

ਅੱਗੇ ਵਿਸ਼ਾ ਤੋਰਨ ਤੋਂ ਪਹਿਲਾਂ – ਇਹ ਸੋਚਣੀ ਕਿ ਉਹ ਵਸਿ ਵਿੱਚ ਆ ਜਾਂਦਾ ਹੈ, ਵਿੱਚੋਂ ਨਿਕਲਣ ਵਾਸਤੇ ਇਸ ਸ਼ਬਦ ਉੱਪਰ ਵੀ ਸਹੀ ਵਿਆਖਿਆ ਕਰਨੀ ਬਣਦੀ ਹੈ।

## ਮੇਰੀ ਬਾਂਧੀ ਭਗਤੁ ਛਡਾਵੈ

**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥**
**ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥੧॥**
**ਮੈ ਗੁਨ ਬੰਧ ਸਗਲ ਕੀ ਜੀਵਨਿ ਮੇਰੀ ਜੀਵਨਿ ਮੇਰੇ ਦਾਸ ॥**
**ਨਾਮਦੇਵ ਜਾ ਕੇ ਜੀਅ ਐਸੀ ਤੈਸੋ ਤਾ ਕੈ ਪ੍ਰੇਮ ਪ੍ਰਗਾਸ ॥੨॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੫੨ - ੧੨੫੩*

ਸਭ ਤੋਂ ਪਹਿਲਾਂ ਆਪਾਂ ਇਸ ਸ਼ਬਦ ਅੰਦਰ ਜੋ ਮੇਰੀ ਬਾਂਧੀ ਹੈ, ਉਸ ਉੱਪਰ ਵੀਚਾਰ ਕਰੀਏ। ਇਹ ਸ਼ਬਦ ਸ਼੍ਰੋਮਣੀ ਭਗਤ ਨਾਮਦੇਵ ਜੀ ਵਲੋਂ ਉਚਾਰਣ ਹੈ। ਸਮਝਣ ਦੀ ਲੋੜ ਹੈ ਕਿ ਨਾਮਦੇਵ ਜੀ ਦਾ ਕਹਿਣ ਦਾ ਕੀ ਭਾਵ ਹੈ, ਕਿ "**ਮੇਰੀ ਬਾਂਧੀ ਭਗਤੁ ਛਡਾਵੈ**"।

ਕਬੀਰ ਜੀ ਨੇ ਵੀ ਰਾਗ ਗਉੜੀ ਅੰਦਰ ਸਪਸ਼ਟ ਕੀਤਾ ਹੈ ਕਿ ਬਾਂਧੀ ਕੀ ਹੈ ਅਤੇ ਕਿਵੇਂ ਟੁੱਟਦੀ ਹੈ।

**ਦੇਖੌ ਭਾਈ ਗ੍ਯ੍ਾਨ ਕੀ ਆਈ ਆਂਧੀ ॥**
**ਸਭੈ ਉਡਾਨੀ ਭ੍ਰਮ ਕੀ ਟਾਟੀ ਰਹੈ ਨ ਮਾਇਆ ਬਾਂਧੀ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੩੧*

ਹੇ ਭਾਈ ਦੇਖੋ ਗਿਆਨ ਦੀ ਕੈਸੀ ਤੇਜ਼ ਹਵਾ ਆਈ ਹੈ। ਭਰਮ ਦੇ ਜੋ ਸਾਰੇ ਛੱਪਰ ਸਨ, ਉਹ ਉੱਡ ਗਏ ਹਨ। ਹੁਣ ਮਾਇਆ ਦਾ ਬੰਧਨ ਰਿਹਾ ਹੀ ਕੋਈ ਨਹੀਂ।

ਇਹ ਗੱਲ ਭਗਤ ਨਾਮਦੇਵ ਜੀ ਮੈਂ, ਮੇਰੀ ਵਾਲੇ ਬੰਧਨ ਦੀ ਕਰ ਰਹੇ ਹਨ। 'ਭਗਤੁ ਛਡਾਵੈ' ਭਾਵ ਬੰਦਗੀ ਰਾਹੀਂ ਛੁੱਟ ਗਿਆ ਹੈ ਅਤੇ ਹੁਣ ਗਿਆਨ ਦੇ ਬੰਧਨ ਵਿੱਚ ਬੱਝ ਗਿਆ ਹਾਂ। ਹੁਣ ਅਗਿਆਨਤਾ ਆਪਣਾ ਪ੍ਰਭਾਵ ਪਾ ਹੀ ਨਹੀਂ ਸਕਦੀ।

ਨੋਟ - ਗਿਆਨ ਅਗਿਆਨਤਾ ਤੋਂ ਛੁਡਾ ਸਕਦਾ ਹੈ ਅਤੇ ਮੁੜ ਕੇ ਅਗਿਆਨਤਾ ਗਿਆਨ ਤੋਂ ਨਹੀਂ ਛੁਡਾ ਸਕਦੀ ਭਾਵ ਗਿਆਨ ਦੇ ਮੋਹ ਤੋਂ ਅਗਿਆਨਤਾ ਦਾ ਮੋਹ ਨਹੀਂ ਛੁਡਾ ਸਕਦਾ। ਅਗਿਆਨਤਾ ਦੇ ਮੋਹ ਤੋਂ ਗਿਆਨ ਛੁਡਾ ਸਕਦਾ ਹੈ।

**ਸੰਡੈ ਮਰਕੈ ਕੀਈ ਪੂਕਾਰ ॥ ਸਭੇ ਦੈਤ ਰਹੇ ਝਖ ਮਾਰਿ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੪*

ਪ੍ਰਹਿਲਾਦ ਵਰਗੇ ਗਿਆਨਵਾਨ ਪੁਰਸ਼ ਉੱਪਰ ਅਗਿਆਨੀਆਂ, ਕਰਮਕਾਂਡੀਆਂ, ਦੀਆਂ ਫੋਕੀਆਂ ਦਲੀਲਾਂ ਝੱਖ ਮਾਰਨ ਦੇ ਬਰਾਬਰ ਹਨ।

### ਭਗਤ ਹੇਤਿ ਮਾਰਿਓ ਹਰਨਾਖਸੁ

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੫*

ਉਪਰ ਵਾਲਾ ਸਾਰਾ ਸ਼ਬਦ ਗਹੁ ਨਾਲ ਵੀਚਾਰੀਏ ਤਾਂ ਗੁਰਮਤਿ ਦੀ ਸ਼ਬਦ ਅੰਦਰੋਂ ਸਮਝ ਪੈਂਦੀ ਹੈ।

## ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ

ੴ ਸਤਿਗੁਰ ਪ੍ਰਸਾਦਿ ॥
ਚਾਰਿ ਮੁਕਤਿ ਚਾਰੈ ਸਿਧਿ ਮਿਲਿ ਕੈ ਦੂਲਹ ਪ੍ਰਭ ਕੀ ਸਰਨਿ ਪਰਿਓ ॥
ਮੁਕਤਿ ਭਇਓ ਚਉਹੂੰ ਜੁਗ ਜਾਨਿਓ ਜਸੁ ਕੀਰਤਿ ਮਾਥੈ ਛਤ੍ਰੁ ਧਰਿਓ ॥੧॥
ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥
ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥੧॥ ਰਹਾਉ ॥
ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ ॥
ਨਿਰਭਉ ਭਏ ਰਾਮ ਬਲ ਗਰਜਿਤ ਜਨਮ ਮਰਨ ਸੰਤਾਪ ਹਿਰਿਓ ॥੨॥
ਅੰਬਰੀਕ ਕਉ ਦੀਓ ਅਭੈ ਪਦੁ ਰਾਜੁ ਭਭੀਖਨ ਅਧਿਕ ਕਰਿਓ ॥
ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂਅ ਅਟਲੁ ਅਜਹੂ ਨ ਟਰਿਓ ॥੩॥
ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ ॥
ਨਾਮਾ ਕਹੈ ਭਗਤਿ ਬਸਿ ਕੇਸਵ ਅਜਹੂੰ ਬਲਿ ਕੇ ਦੁਆਰ ਖਰੋ ॥੪॥੧॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੫*

**ਪਦ ਅਰਥ**

ਚਾਰਿ ਮੁਕਤਿ: - ਚਾਰ ਗੁਰਮੁਖ ਜਿਨ੍ਹਾਂ ਦਾ ਇਸ ਸ਼ਬਦ ਅੰਦਰ ਜ਼ਿਕਰ ਹੈ (ਸੁਦਾਮਾ, ਅੰਬਰੀਕ, ਭਭੀਖਣ, ਧ੍ਰੂ)

ਸਿਧਿ ਮਿਲਿ ਕੈ – ਸਫਲਤਾ ਪ੍ਰਾਪਤ ਕਰ ਲੈਣੀ

ਚਾਰੈ ਸਿਧਿ ਮਿਲਿ ਕੈ – ਕਰਮਕਾਂਡੀਆਂ ਵਲੋਂ ਚਾਰ ਕਿਸਮ ਦੀਆਂ ਮੁਕਤੀਆਂ ਮੰਨੀਆਂ ਗਈਆਂ ਹਨ। ਪ੍ਰਭੂ ਦੀ ਸ਼ਰਨ ਆਉਣ ਨਾਲ ਇਨ੍ਹਾਂ ਤੋਂ ਉੱਪਰ ਉੱਠ ਜਾਣਾ ਸਫਲਤਾ ਪ੍ਰਾਪਤ ਕਰ ਲੈਣੀ।

ਦੂਲਹ – ਜਗਯਾਸੂ, ਜੀਵ (ਮਹਾਨ ਕੋਸ਼)

ਮੁਕਤਿ ਭਇਓ – ਮੁਕਤੀ ਨੂੰ ਪ੍ਰਾਪਤ ਹੋ ਜਾਣਾ, ਕਰਮਕਾਂਡਾਂ ਤੋਂ ਮੁਕਤ ਹੋ ਜਾਣਾ

ਚਉਹੂੰ ਜੁਗ ਜਾਨਿਓ – ਹਰ ਸਮੇ ਅੰਦਰ ਜਾਣੇ ਜਾਣਾ, ਸਦੀਵੀ

ਜਸੁ ਕੀਰਤਿ – ਕੀਰਤੀ ਦਾ ਜਸ

ਮਾਥੈ ਛਤ੍ਰੁ ਧਰਿਓ – ਸਦੀਵੀ ਬਖ਼ਸ਼ਿਸ਼ ਦਾ ਛਤ੍ਰ। ਉਸ ਵਾਹਿਗੁਰੂ ਦਾ ਸਿਮਰਨ ਕਰਨ ਵਾਲਿਆਂ ਦੇ ਸਿਰ ਵਾਹਿਗੁਰੂ ਆਪਣੀ ਬਖ਼ਸ਼ਿਸ਼ ਦਾ ਛਤ੍ਰ ਰੱਖਦਾ ਹੈ।

ਰਾਜਾ ਰਾਮ – ਜੋ ਸਦੀਵੀ ਰਾਜਾ ਰਾਮ ਹੈ ਭਾਵ ਪਾਰਬ੍ਰਹਮ ਕਰਤਾਰ

ਸੰਖ, ਚੱਕਰ, ਮਾਲਾ, ਤਿਲਕੁ – ਕਰਮਕਾਂਡੀ ਲੋਕ ਇਹ ਮੰਨਦੇ ਹਨ ਕਿ ਅਜਿਹੇ ਚਿੰਨ ਧਾਰਨ ਕਰਨ ਨਾਲ ਜਮ ਡਰ ਜਾਂਦਾ ਹੈ।

ਸੰਖ – ਵਿਸ਼ਨੂੰ ਦੇ ਸੰਖ ਦਾ ਚੰਦਨ ਨਾਲ ਸਰੀਰ ਤੇ ਵੈਸ਼ਨਵ ਲੋਕਾਂ ਵਲੋਂ ਬਣਾਇਆ ਚਿੰਨ

ਚਕ੍ਰ – ਗਣੇਸ਼ ਚਕ੍ਰ ਸਰੀਰ ਤੇ ਬਣਾਉਣੇ

**ਕਰਿ ਇਸਨਾਨੁ ਤਨਿ ਚਕ੍ਰ ਬਣਾਏ ॥**
**ਅੰਤਰ ਕੀ ਮਲੁ ਕਬ ਹੀ ਨ ਜਾਏ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੪੮*

**ਸਿਲ ਪੂਜਸਿ ਚਕ੍ਰ ਗਣੇਸੰ ॥**
**ਨਿਸਿ ਜਾਗਸਿ ਭਗਤਿ ਪ੍ਰਵੇਸੰ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੫੧*

ਮਾਲਾ – ਫੁੱਲਾਂ ਦੀ ਮਾਲਾ ਜਿਹੜੀਂ ਵਿਸ਼ਨੂੰ ਦੇ ਪੁਜਾਰੀ ਪਾਉਂਦੇ ਹਨ।

**ਗਲਿ ਮਾਲਾ ਤਿਲਕੁ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥**
**ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੭੦*

ਤਿਲਕੁ – ਕੇਸਰ ਦਾ ਕਰਮਕਾਂਡੀਆਂ ਵਲੋਂ ਮੱਥੇ ਉੱਪਰ ਤਿਲਕ ਲਗਾਉਣਾ

**ਗਲਿ ਮਾਲਾ ਤਿਲਕੁ ਲਿਲਾਟੰ ॥ ਦੁਇ ਧੋਤੀ ਬਸਤ੍ਰ ਕਪਾਟੰ ॥**
**ਜੇ ਜਾਣਸਿ ਬ੍ਰਹਮੰ ਕਰਮੰ ॥ ਸਭਿ ਫੋਕਟ ਨਿਸਚਉ ਕਰਮੰ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੭੦*

ਨੋਟ – ਉੱਪਰ ਜੋ ਚਾਰ ਚਿੰਨ ਦਰਸਾਏ ਹਨ, ਕਰਮਕਾਂਡੀ ਇਨ੍ਹਾਂ ਨੂੰ ਇਸ ਕਰਕੇ ਧਾਰਨ ਕਰਦੇ ਹਨ ਕਿ ਇਨ੍ਹਾਂ ਚਿੰਨਾਂ ਦਾ ਪ੍ਰਤਾਪ ਦੇਖਕੇ ਜਮ ਡਰ ਜਾਂਦੇ ਹਨ।

ਨਿਰਭਉ ਭਏ – ਨਿਰਭਉ ਹੋ ਜਾਣਾ

ਰਾਮ ਬਲ ਗਰਜਿਤ – ਵਾਹਿਗੁਰੂ ਦੇ ਗਿਆਨ ਦੀ ਅਥਾਹ ਸ਼ਕਤੀ ਅਤੇ ਇਸ ਦੀ ਗਰਜਨਾਂ ਸ਼ਬਦ ਦੁਆਰਾ ਹੁੰਦੀ ਹੈ।

**ਪੰਚੇ ਸਬਦ ਵਜੇ ਮਤਿ ਗੁਰਮਤਿ ਵਡਭਾਗੀ ਅਨਹਦੁ ਵਜਿਆ ॥**
**ਆਨਦ ਮੂਲੁ ਰਾਮੁ ਸਭੁ ਦੇਖਿਆ ਗੁਰ ਸਬਦੀ ਗੋਵਿਦੁ ਗਜਿਆ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੧੫*

**ਗੋਵਿੰਦ ਗਾਜੇ ਅਨਹਦ ਵਾਜੇ ਅਚਰਜ ਸੋਭ ਬਣਾਈ ॥**
**ਕਹੁ ਨਾਨਕ ਪਿਰੁ ਮੇਰੈ ਸੰਗੇ ਤਾ ਮੈ ਨਵ ਨਿਧਿ ਪਾਈ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੫੨*

ਵਾਹਿਗੁਰੂ ਦੇ ਗਿਆਨ ਦਾ ਅਨਹਦ ਨਾਦ ਵੱਜਣਾ। ਜਿਸ ਨਾਦ ਦੀ ਸੋਭਾ ਅਤੇ ਅਸਚਰਜਤਾ ਦੱਸੀ ਨਹੀਂ ਜਾ ਸਕਦੀ, ਭਾਵ ਅਨਹਦ ਨਾਦ ਦਾ ਪ੍ਰਗਟ ਹੋ ਜਾਣਾ।

ਸੋ ਇਸ ਸ਼ਬਦ ਅੰਦਰ ਨਾਮਦੇਵ ਜੀ ਨੇ ਸਪਸ਼ਟ ਕੀਤਾ ਹੈ ਕਿ ਜਿਹੜੇ ਗੁਰਮੁਖ ਜਨ ਪ੍ਰਭੂ ਦੀ ਸ਼ਰਨ ਆ ਜਾਂਦੇ ਹਨ, ਉਹ ਅਜਿਹੇ ਕਰਮਕਾਂਡੀ ਚਿੰਨਾਂ (ਤਿਲਕ੍ਰ, ਮਾਲਾ, ਚੱਕ੍ਰ, ਸੰਖ, ਆਦਿ) ਨੂੰ ਧਾਰਨ ਕਰਨ ਦੀ ਲੋੜ ਨਹੀਂ ਸਮਝਦੇ ਅਤੇ ਉਹ ਅਜਿਹੇ ਚਿੰਨਾਂ ਦਾ ਖੰਡਨ ਕਰਦੇ ਹਨ।

ਜਨਮ ਮਰਨ ਸੰਤਾਪ ਹਿਰਿਓ – ਜਨਮ ਮਰਨ ਦਾ ਸੰਤਾਪ ਖ਼ਤਮ ਹੋ ਜਾਣਾ

ਅਭੈ ਪਦੁ – ਨਿਰਭਉ ਹੋ ਜਾਣਾ, ਅਭੈ ਪਦਵੀ ਪ੍ਰਾਪਤ ਕਰ ਲੈਣੀ

**ਆਇਓ ਸਰਣਿ ਦੀਨ ਦੁਖ ਭੰਜਨ ਚਿਤਵਉ ਤੁਮ੍ਰੀ ਓਰਿ ॥**
**ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥੨॥੫॥੯॥**

*ਗੁਰੂ ਗ੍ਰੰਥ ਸਾਹਿਬ, ਪੰਨਾ ੨੦੧-੨੦੨*

**ਸ੍ਰੀਗੁਰ ਚਰਨ ਰੇਨ ਸ੍ਰੀਗੁਰ ਸਰਨਿ ਧੇਨ**
**ਕਰਮ ਭਰਮ ਕਟਿ ਅਭੈ ਪਦ ਪਾਏ ਹੈ ॥**
**ਸ੍ਰੀਗੁਰ ਬਚਨ ਲੇਖ ਸ੍ਰੀਗੁਰ ਸੇਵਕ ਭੇਖ**
**ਅਛਲ ਅਲੇਖ ਪ੍ਰਭੁ ਅਲਖ ਲਖਾਏ ਹੈ ॥**

*ਭਾਈ ਗੁਰਦਾਸ, ਕਬਿਤ ੧੩੫*

ਕਰਮਕਾਂਡੀ ਕਰਮ ਰੂਪੀ ਭਰਮ ਜਦੋਂ ਕੱਟਿਆ ਜਾਵੇ ਤਾਂ ਅਭੈ ਪਦੁ ਦੀ ਪ੍ਰਾਪਤੀ ਹੋ ਜਾਂਦੀ ਹੈ।

ਅਧਿਕ – ਹੱਕਦਾਰ

ਅਧਿਕ ਕਰਿਓ – ਹੱਕ ਪ੍ਰਾਪਤ ਕਰ ਲੈਣਾ, ਹੱਕਦਾਰ ਬਣਨਾ

ਅਜਹੂ – ਅਜੇ ਤੱਕ

ਭਗਤ – ਬੰਦਗੀ ਕਰਨੀ, ਸਿਫ਼ਤੋ-ਸਲਾਹ

ਹੇਤਿ – ਲੀਨ ਹੋ ਜਾਣਾ

ਭਗਤ ਹੇਤਿ – ਬੰਦਗੀ ਵਿੱਚ ਲੀਨ ਹੋ ਜਾਣਾ

ਮਾਰਿਓ – ਖ਼ਤਮ ਹੋ ਜਾਣਾ

ਮਾਰਿਓ ਹਰਨਾਖਸੁ – ਹਰਨਾਖਸ਼ੀ ਬਿਰਤੀ ਖ਼ਤਮ ਹੋ ਜਾਣੀ

ਨਰਸਿੰਘ ਰੂਪ – ਹਰਨਾਖਸ਼ੀ ਬਿਰਤੀ ਨੂੰ ਖ਼ਤਮ ਕਰ ਦੇਣ ਵਾਲਾ ਆਤਮਿਕ ਗਿਆਨ

ਦੇਹ ਧਰਿਓ – ਬਖ਼ਸ਼ਿਸ਼ ਕਰ ਦੇਣਾ

ਦੇਹ – ਦੇਣਾ

**ਬਾਬਾ ਆਵਹੁ ਭਾਈਹੋ ਗਲਿ ਮਿਲਹ ਮਿਲਿ ਮਿਲਿ ਦੇਹ ਆਸੀਸਾ ਹੇ ॥**
**ਬਾਬਾ ਸਚੜਾ ਮੇਲੁ ਨ ਚੁਕਈ ਪ੍ਰੀਤਮ ਕੀਆ ਦੇਹ ਅਸੀਸਾ ਹੇ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੫੮੨*

ਨਾਮਾ ਕਹੈ – ਨਾਮਦੇਵ ਜੀ ਇਹ ਗੱਲ ਕਹਿੰਦੇ ਹਨ

ਭਗਤਿ ਬਸਿ ਕੇਸਵ – ਭਗਤ ਕਰਨ ਵਾਲੇ ਕਰਤਾਰ ਦੇ ਵਸਿ ਹਨ

ਬਲਿ – ਫ਼ਾਰਸੀ ਦਾ ਸ਼ਬਦ ਜਿਸ ਦੇ ਅਰਥ ਹਨ ਪ੍ਰੰਤੂ ਜਾਂ ਇਸ ਦੇ ਉਲਟ

ਨੋਟ – ਪਾਠਕ ਨਰਸਿੰਘ ਰੂਪ ਅਤੇ ਹਰਨਾਖਸ਼ ਦੇ ਜਾਨਣ ਲਈ ਸਾਰੇ ਸ਼ਬਦ ਦੀ ਵਿਆਖਿਆ ਅੱਗੇ ਪੜ੍ਹਦੇ ਜਾਣ।

**ਅਰਥ**

ਹੇ ਭਾਈ! ਜਿਹੜੇ ਜਗਿਆਸੂ ਪ੍ਰਭੂ ਦੀ ਸ਼ਰਨ ਪੈਂਦੇ ਹਨ, ਉਹ, ਜੋ ਕਰਮਕਾਂਡੀਆਂ ਵਲੋਂ ਚਾਰ ਕਿਸਮ ਦੀ ਮੁਕਤੀ ਮੰਨੀ ਗਈ ਹੈ, ਅਜਿਹੇ ਕਰਮਕਾਂਡਾਂ ਉੱਪਰ ਜਿੱਤ ਪ੍ਰਾਪਤ ਕਰ ਲੈਂਦੇ ਹਨ, ਅਤੇ ਇਨ੍ਹਾਂ ਤੋਂ ਮੁਕਤ ਹੋ ਜਾਂਦੇ ਹਨ। ਜਿਹੜੇ ਜਗਿਆਸੂ ਕਰਮਕਾਂਡਾਂ ਤੋਂ ਮੁਕਤੀ ਪਾ ਲੈਂਦੇ ਹਨ, ਵਾਹਿਗੁਰੂ ਉਨ੍ਹਾਂ ਦੇ ਸਿਰ ਉੱਪਰ ਆਪਣੀ ਬਖ਼ਸ਼ਿਸ਼ ਦਾ ਆਤਮਿਕ ਗਿਆਨ ਰੂਪ ਛਤਰ ਰੱਖਦਾ ਹੈ। ਅਜਿਹੇ ਗੁਰਮੁਖ ਹਰ ਸਮੇਂ ਅੰਦਰ ਜਾਣੇ ਜਾਂਦੇ ਹਨ। ਅਜਿਹਾ ਕਦੀ ਨਹੀਂ ਹੋ ਸਕਦਾ ਕਿ ਜਿਸ ਜਗਿਆਸੂ ਨੇ ਸ੍ਵੈ-ਪ੍ਰਕਾਸ਼ਮਾਨ 'ਰਾਜਾ ਰਾਮ' ਨੂੰ ਸਿਮਰਿਆ ਹੋਵੇ, ਉਹ ਤਰ ਨਾਂ ਗਿਆ ਹੋਵੇ।

**ਨਾ ਓਹਿ ਮਰਹਿ ਨ ਠਾਗੇ ਜਾਹਿ ॥ ਜਿਨ ਕੈ ਰਾਮੁ ਵਸੈ ਮਨ ਮਾਹਿ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮*

**ਰਾਜਾ ਰਾਮ ਜਪਤ ਕੋ ਕੋ ਨ ਤਰਿਓ ॥**
**ਗੁਰ ਉਪਦੇਸਿ ਸਾਧ ਕੀ ਸੰਗਤਿ ਭਗਤੁ ਭਗਤੁ ਤਾ ਕੋ ਨਾਮੁ ਪਰਿਓ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੫*

**ਆਵਾ ਗਉਣੁ ਤੁਧੁ ਆਪਿ ਰਚਾਇਆ ॥**
**ਸੇਈ ਭਗਤ ਜਿਨ ਸਚਿ ਚਿਤੁ ਲਾਇਆ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੪੨*

ਸੱਚ ਨਾਲ ਜੁੜਨ ਵਾਲੇ ਦਾ ਨਾਮ ਭਗਤ ਹੈ। ਗੁਰੂ ਦੇ ਉਪਦੇਸ਼ ਦੁਆਰਾ ਸੱਚ ਨਾਲ ਜੁੜਨਾ ਹੀ ਭਗਤੀ ਹੈ। ਜਿਹੜੇ ਜਗਿਆਸੂ ਸੱਚ ਨਾਲ ਜੁੜੇ ਹਨ, ਉਨ੍ਹਾਂ ਦਾ ਨਾਮ 'ਭਗਤ ਪਰਿਓ', ਉਹ ਭਗਤ ਅਖਵਾਉਣ ਜੋਗ ਹਨ। ਇਹ ਕਦੇ ਨਹੀਂ ਹੋ ਸਕਦਾ ਕਿ ਸੱਚ ਨਾਲ ਜੁੜਨ ਵਾਲਾ ਭਵ-ਸਾਗਰ ਤੋਂ ਪਾਰ ਨਾਂਹ ਹੋਵੇ।

ਸੱਚ ਨਾਲ ਜੁੜਨ ਵਾਲਿਆ ਦਾ ਕਰਮ ਰੂਪੀ ਭਰਮ ਕੱਟਿਆ ਜਾਂਦਾ ਹੈ। ਸੰਖ, ਚੱਕਰ, ਤਿਲਕੁ, ਆਦਿ ਚਿੰਨ ਧਾਰਨ ਕਰਨ ਵਾਲੇ ਕਰਮਕਾਂਡੀਆਂ ਦਾ ਇਹ ਭਰਮ ਕਿ ਇਹ ਚਿੰਨ ਜਮਾਂ ਨੂੰ ਡਰਾਉਣ ਵਿੱਚ ਸਹਾਈ ਹੁੰਦੇ ਹਨ, ਟੁੱਟ ਜਾਂਦਾ ਹੈ । ਫਿਰ ਇਨ੍ਹਾਂ ਕਰਮਕਾਂਡੀ ਚਿੰਨਾਂ ਨੂੰ ਧਾਰਨ ਕਰਨ ਦੀ ਲੋੜ ਨਹੀਂ ਰਹਿੰਦੀ ਕਿਉਂਕਿ ਉਹ ਨਿਰਭਉ ਹੋ ਜਾਂਦੇ ਹਨ, ਅਤੇ ਕਿਸੇ ਤੋਂ ਡਰਨ ਦੀ ਜਾਂ ਕਿਸੇ ਨੂੰ ਡਰਾਉਣ ਦੀ ਲੋੜ ਨਹੀਂ ਭਾਸਦੇ । ਉਨ੍ਹਾਂ ਅੰਦਰ ਵਾਹਿਗੁਰੂ ਦੇ ਨਾਮ ਦੀ ਗਰਜ ਪਰਗਟ ਹੋ ਜਾਂਦੀ ਹੈ।

**ਗੋਵਿੰਦ ਗਾਜੇ ਅਨਹਦ ਵਾਜੇ ਅਚਰਜ ਸੋਭ ਬਣਾਈ ॥**
**ਕਹੁ ਨਾਨਕ ਪਿਰੁ ਮੇਰੈ ਸੰਗੇ ਤਾ ਮੈ ਨਵ ਨਿਧਿ ਪਾਈ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੫੨*

ਉਹ ਅਨਹਦ ਨਾਦ ਜਿਸ ਦੀ ਅਸਚਰਜਤਾ ਦੱਸੀ ਨਹੀਂ ਜਾ ਸਕਦੀ, ਉਨ੍ਹਾਂ ਅੰਦਰ ਪਰਗਟ ਹੋ ਜਾਂਦਾ ਹੈ ਅਤੇ ਉਨ੍ਹਾਂ ਦਾ ਜਨਮ ਮਰਨ ਦੇ ਸੰਤਾਪ ਦਾ ਜਮ ਰੂਪੀ ਭਰਮ ਖ਼ਤਮ ਹੋ ਜਾਂਦਾ ਹੈ।

ਉਹ ਅਭੈਪਦ ਦੇ ਹੱਕਦਾਰ ਬਣਦੇ ਹਨ ਅਤੇ ਅਭੈ ਪਦਵੀ ਨੂੰ ਪ੍ਰਾਪਤ ਹੁੰਦੇ ਹਨ, ਕਿਉਂਕਿ ਉਨ੍ਹਾਂ ਦੇ ਹਿਰਦੇ ਅੰਦਰਲਾ ਨਾਮ ਰੂਪੀ ਧਨ, ਖਜ਼ਾਨਾ ਪਰਗਟ ਹੋ ਜਾਂਦਾ ਹੈ। ਉਹ ਬੰਦਗੀ ਵਿੱਚ ਲੀਨ ਹੋ ਜਾਂਦੇ ਹਨ ਅਤੇ ਵਾਹਿਗੁਰੂ ਉਨ੍ਹਾਂ ਨੂੰ ਆਤਮਿਕ ਗਿਆਨ (ਨਰਸਿੰਘ ਰੂਪ) ਬਖ਼ਸ਼ਦਾ ਹੈ। ਆਤਮਿਕ ਗਿਆਨ ਰੂਪੀ ਨਰਸਿੰਘ ਆਤਮਿਕ ਤੌਰ ਤੇ ਮਾਰ ਮੁਕਾਉਣ ਵਾਲੀ ਬਿਰਤੀ ਨੂੰ ਖ਼ਤਮ ਕਰ ਦਿੰਦਾ ਹੈ। ਜਿਨ੍ਹਾਂ ਨੂੰ ਵਾਹਿਗੁਰੂ ਦੀ ਨਰਸਿੰਘ ਰੂਪ ਆਤਮਿਕ ਗਿਆਨ ਦੀ ਬਖ਼ਸ਼ਿਸ਼ ਹੈ, ਉਹ 'ਕੇਸਵ' ਕਰਤਾਰ ਦੀ ਅਧੀਨਗੀ ਕਬੂਲਦੇ ਹਨ। ਉਹ ਕਿਸੇ ਕਰਮਕਾਂਡੀ ਦੇ ਦੁਆਰੇ ਨਹੀਂ ਖੜੋਂਦੇ। ਇਸ ਦੇ ਉਲਟ, ਉਹ ਵਾਹਿਗੁਰੂ ਦੇ ਦਰ ਤੇ ਖੜ੍ਹਦੇ ਹਨ, ਅਤੇ ਨਾਮਦੇਵ ਜੀ ਇਹੀ ਪ੍ਰੇਰਨਾ ਕਰਦੇ ਹਨ ਕਿ ਉਸ ਵਾਹਿਗੁਰੂ ਦੇ ਦਰ ਖੜ੍ਹੋ। ਹੋਰ ਕਿਸੇ ਦੇ ਦਰ ਦੇ ਭਿਖਾਰੀ ਨਹੀਂ ਬਣਨਾਂ।

ਅੰਬਰੀਕ, ਸੁਦਾਮਾ, ਭਭੀਖਣ, ਅਤੇ ਧਰੂ ਦਾ ਕੇਸ਼ਵ (ਕਰਤਾਰ) ਦੇ ਦਰ ਖੜ੍ਹੇ ਹੋਣ ਨਾਲ ਕਰਮ ਰੂਪੀ ਭਰਮ ਕੱਟਿਆ ਗਿਆ, ਅਤੇ ਉਨ੍ਹਾਂ ਨੂੰ ਅਭੈ ਪਦਵੀ, ਅਟੱਲ ਪਦਵੀ, ਨਉ ਨਿਧਿ ਅਤੇ ਰਾਜ ਪਦਵੀ ਪ੍ਰਾਪਤੀ ਹੋਈ।

ਨੋਟ - ਕਰਮਕਾਂਡੀ ਅੱਜ ਤੱਕ ਕਹਿੰਦੇ ਹਨ ਕਿ 'ਅਜਹੂ ਨਾਂਹ ਟਰਿਓ' ਭਾਵ ਅਜੇ ਤੱਕ ਤਰੇ ਹੀ ਨਹੀਂ। ਪਰ, ਇਸ ਦੇ ਉਲਟ ਨਾਮਦੇਵ ਜੀ ਨੇ ਸਪਸ਼ਟ ਕੀਤਾ ਹੈ

ਕਿ ਇਹ ਗੁਰਮਤੀਏ ਸਨ, ਅਤੇ ਇਨ੍ਹਾਂ ਨੂੰ ਆਤਮਿਕ ਗਿਆਨ ਦੀ ਪ੍ਰਾਪਤੀ ਹੋਈ। ਆਤਮਿਕ ਗਿਆਨ ਰੂਪੀ ਨਰਸਿੰਘ ਦੀ ਬਖ਼ਸ਼ਿਸ਼ ਨਾਲ ਇਨ੍ਹਾਂ ਦੀ ਹਰਨਾਖਸ਼ੀ ਬਿਰਤੀ (ਅਖਾਉਤੀ ਉਚੀ ਕੁਲ ਦਾ ਭਰਮ) ਖ਼ਤਮ ਹੋ ਗਈ।

ਇਸੇ ਤਰ੍ਹਾਂ ਇਕ ਹੋਰ ਸ਼ਬਦ ਉੱਪਰ ਵੀ ਗੁਰਮਤਿ ਅਨੁਸਾਰ ਵਿਆਖਿਆ ਕਰਨੀ ਬਣਦੀ ਹੈ। ਉਹ ਇਸ ਲਈ ਕਿ ਉਸ ਵਾਹਿਗੁਰੂ ਦਾ ਅਵਤਾਰੀ ਸਰੂਪ ਨਹੀਂ ਹੋ ਸਕਦਾ ਪਰ ਪਰਚੱਲਤ ਵਿਆਖਿਆ ਅਨੁਸਾਰ ਗੁਰੂ ਨਾਨਕ ਜੀ ਮਹਾਰਾਜ ਰਾਹੀਂ ਰਾਗ ਵਡਹੰਸ ਅੰਦਰ ਉਚਾਰਨ ਸ਼ਬਦ ਦੀ ਵਿਆਖਿਆ ਅੰਦਰ ਵੇਖਣ ਨੂੰ ਵਾਹਿਗੁਰੂ ਦਾ ਸਰੂਪ ਬਿਆਨ ਕੀਤਾ ਗਿਆ ਹੈ।

## ਤੇਰੇ ਬੰਕੇ ਲੋਇਣ ਦੰਤ ਰੀਸਾਲਾ

ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥
ਸੋਹਣੇ ਨਕ ਜਿਨ ਲੰਮੜੇ ਵਾਲਾ ॥
ਕੰਚਨ ਕਾਇਆ ਸੁਇਨੇ ਕੀ ਢਾਲਾ ॥
ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥
ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ ॥

*ਗੁਰੂ ਗ੍ਰੰਥ ਸਾਹਿਬ, ਪੰਨਾ ੫੬੬-੫੬੭*

ਸ਼ਬਦ ਦੀ ਪਰਚੱਲਤ ਵਿਆਖਿਆ ਅੰਦਰ ਉਸ ਵਾਹਿਗੁਰੂ ਦਾ ਸੋਹਣਾ ਨੱਕ ਅਤੇ ਲੰਮੇ ਵਾਲਾਂ ਵਾਲਾ ਸਰੂਪ ਬਿਆਨ ਕੀਤਾ ਗਿਆ ਹੈ, ਜਦੋਂ ਕਿ ਗੁਰੂ ਨਾਨਕ ਜੀ ਦਾ ਬਖ਼ਸ਼ਿਆ ਸਿਧਾਂਤ ਹੀ ਇਥੋਂ ਸੁਰੂ ਹੁੰਦਾ ਹੈ ਕਿ ਉਹ ੴ ਅਜੂਨੀ ਅਤੇ ਅਕਾਲ ਮੂਰਤੁ ਹੈ, ਅਤੇ ਉਹ ਜੂਨਾ ਵਿੱਚ ਨਹੀਂ ਆਉਂਦਾ। ਪਰ, ਇਸ ਸ਼ਬਦ ਦੀ ਪਰਚੱਲਤ ਵਿਆਖਿਆ ਇਹ ਹੈ ਕਿ ਹੇ ਵਾਹਿਗੁਰੂ ਤੇਰੇ ਨੈਣ ਬੰਕੇ ਹਨ, ਤੇਰਾ ਨੱਕ ਸੋਹਣਾ ਹੈ, ਤੇਰੇ ਲੰਮੇ ਵਾਲ ਹਨ, ਅਤੇ ਤੇਰਾ ਸੋਨੇ ਵਰਗਾ ਸ਼ੁੱਧ ਅਤੇ ਅਰੋਗ ਸਰੀਰ ਹੈ। ਮਾਨੋ ਸੋਨੇ ਵਿੱਚ ਢਲਿਆ ਹੈ।

ਇਸ ਕਰਕੇ ਪਰਚੱਲਤ ਵਿਆਖਿਆ ਤਾਂ ਇਕ ਸੋਨੇ ਦੀ ਮੂਰਤੀ ਬਰਾਬਰ ਹੀ ਵਾਹਿਗੁਰੂ ਦੀ ਤੁਲਣਾ ਦਰਸਾਉਂਦੀ ਹੈ ਜੋ ਕਿ ਗੁਰਮਤਿ ਸਿਧਾਂਤ ਨਾਲ ਅਨਿਯਾਏ ਹੈ। ਅਸਲੀਅਤ ਇਹ ਹੈ ਕਿ ਇਸ ਸ਼ਬਦ ਦੀ ਸ਼ੁਰੂਆਤ ਹੀ ਗੁਰਮਤਿ ਸਿਧਾਂਤ ਤੋਂ ਹੁੰਦੀ ਹੈ।

ਵਡੇ ਮੇਰੇ ਸਾਹਿਬਾ ਅਲਖ ਅਪਾਰਾ ॥

**ਕਿਉ ਕਰਿ ਕਰਉ ਬੇਨੰਤੀ ਹਉ ਆਖਿ ਨ ਜਾਣਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੫੬੭*

ਉਹ ਸਾਹਿਬ ਇੰਨਾ ਵੱਡਾ ਹੈ ਕਿ ਉਸ ਦੇ ਗੁਣਾਂ ਦਾ ਅੰਦਾਜ਼ਾ ਲਾਇਆ ਹੀ ਨਹੀਂ ਜਾ ਸਕਦਾ। ਕਿਸੇ ਵਸਤੂ ਜਾਂ ਵਿਆਕਤੀ ਵਿਸ਼ੇਸ਼ ਨਾਲ ਉਸ ਦੀ ਤੁਲਣਾ ਹੋ ਹੀ ਨਹੀਂ ਸਕਦੀ।

**ਮੇਰਾ ਸਾਹਿਬੁ ਅਤਿ ਵਡਾ ਸਚੁ ਗਹਿਰ ਗੰਭੀਰਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੫੧੧*

**ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥**
**ਮੇਰਾ ਸਾਹਿਬੁ ਅਤਿ ਵਡਾ ਸਚੁ ਗਹਿਰ ਗੰਭੀਰਾ ॥੬॥**
**ਤੇਰੇ ਬੰਕੇ ਲੋਇਣ ਦੰਤ ਰੀਸਾਲਾ ॥**
**ਸੋਹਣੇ ਨਕ ਜਿਨ ਲੰਮੜੇ ਵਾਲਾ ॥**
**ਕੰਚਨ ਕਾਇਆ ਸੁਇਨੇ ਕੀ ਢਾਲਾ ॥**
**ਸੋਵੰਨ ਢਾਲਾ ਕ੍ਰਿਸਨ ਮਾਲਾ ਜਪਹੁ ਤੁਸੀ ਸਹੇਲੀਹੋ ॥**
**ਜਮ ਦੁਆਰਿ ਨ ਹੋਹੁ ਖੜੀਆ ਸਿਖ ਸੁਣਹੁ ਮਹੇਲੀਹੋ ॥**
**ਹੰਸ ਹੰਸਾ ਬਗ ਬਗਾ ਲਹੈ ਮਨ ਕੀ ਜਾਲਾ ॥**
**ਬੰਕੇ ਲੋਇਣ ਦੰਤ ਰੀਸਾਲਾ ॥੭॥**

*ਗੁਰੂ ਗ੍ਰੰਥ ਸਾਹਿਬ, ਪੰਨਾ ੫੬੬-੫੬੭*

**ਪਦ ਅਰਥ**

ਬੰਕੇ ਲੋਇਣ - ਮੋਹ ਲੈਣ ਵਾਲੀ ਬਖ਼ਸ਼ਿਸ਼ ਰੂਪੀ ਨਦਰਿ।

ਦੰਤ ਰੀਸਾਲਾ - ਆਯਲਾ ਰਸ, ਉਹੁ ਰਸ ਜਿਸ ਦੀ ਕੋਈ ਬਰਾਬਰੀ ਨਹੀਂ।

ਨਕ - ਗਿਆਨ

ਸੋਹਣੇ ਨਕ - ਸੋਹਣਾ ਨਕ, ਮਤਲਬ ਸੋਹਣਾ ਗਯਾਨ, ਉਹ ਗਿਆਨ ਜਿਸ ਦੀ ਕੋਈ ਬਰਾਬਰੀ ਨਹੀਂ।

ਲੰਮੜੇ ਵਾਲਾ - ਉੱਚਾ ਵੱਡਾ, ਵਾਲਾ ਬਜ਼ੁਰਗ ਵਾਹਿਗੁਰੂ ਜਿਸ ਤੋਂ ਹੋਰ ਕੋਈ ਵੱਡਾ ਨਹੀਂ।

ਕੰਚਨ ਕਾਇਆ - ਕੰਚਨ ਵਰਗੀ ਕਾਇਆਂ

ਸੋਵੰਨ ਢਾਲਾ - ਪਵਿੱਤਰ ਢਾਲ (ਵਾਹਿਗੁਰੂ ਦੇ ਨਾਮ ਦੀ ਪਵਿੱਤਰ ਢਾਲ) ਵਿਕਾਰਾਂ ਤੋਂ ਬਚਾ ਲੈਣ ਵਾਲੀ।

ਕ੍ਰਿਸਨ ਮਾਲਾ – ਵਾਹਿਗੁਰੂ ਦੇ ਸਿਮਰਨ ਰੂਪੀ ਮਾਲਾ।

ਸਿਖ ਸੁਣਹੁ – ਸਿੱਖਿਆ ਸੁਣਹੁ।

ਬਗਾ – ਬਗਲਾ

ਕ੍ਰਿਸਨ – ਜੋ ਆਪਣੇ ਆਪ ਤੋਂ ਆਪ ਪ੍ਰਕਾਸ਼ਮਾਨ ਹੈ (ਕਰਤਾਰ) **"ਆਪੀਨੈ ਆਪੁ ਸਾਜਿਓਨ"**

**ਅਰਥ**

ਹੇ ਵਾਹਿਗੁਰੂ ਤੇਰਾ ਆਯਲਾ ਰਸ, ਉਹ ਰਸ ਹੈ ਜਿਸ ਰਸ ਦੀ ਬਰਾਬਰੀ ਨਹੀਂ ਹੈ। ਤੇਰੇ ਆਤਮਿਕ ਗਿਆਨ ਰੂਪੀ ਬਖ਼ਸ਼ਿਸ਼ ਕਰਨ ਵਾਲੇ ਨੇਤਰ ਹਨ। ਤੇਰੇ ਆਤਮਿਕ ਗਿਆਨ ਦੇ ਬਖ਼ਸ਼ਿਸ਼-ਰੂਪੀ ਨੇਤਰ ਮੇਰੀ ਕੰਚਨ ਰੂਪੀ ਕਾਇਆਂ ਨੂੰ ਵਿਕਾਰਾਂ ਤੋਂ ਬਚਾ ਲੈਣ ਵਾਲੀ ਪਵਿੱਤਰ ਢਾਲ ਹਨ। ਤੂੰ ਉੱਚਾ ਹੈਂ, ਸਲਾਹੁਣ ਯੋਗ ਹੈਂ, ਅਤੇ ਸਿਫ਼ਤ ਲਾਇਕ ਹੈਂ।

ਹੇ ਵਾਹਿਗੁਰੂ ਇਹ ਜੋ ਨਾਮ ਦੀ ਸਿਮਰਨ ਰੂਪੀ ਮਾਲਾ ਹੈ, ਮੇਰੇ ਲਈ ਵਿਕਾਰਾਂ ਤੋਂ ਬਚਣ ਦੀ ਪਵਿੱਤਰ ਢਾਲ ਹੈ। ਮੈਂ ਹੋਰਨਾਂ ਸਖੀਆਂ ਨੂੰ ਵੀ ਤੇਰੇ ਨਾਮ ਸਿਮਰਨ ਰੂਪੀ ਢਾਲ ਦਾ ਆਸਰਾ ਲੈਣ ਲਈ ਪ੍ਰੇਰਦਾ ਹਾਂ, ਤਾਂ ਜੋ ਉਹ ਵੀ ਉਸ ਸੱਚ ਨੂੰ ਪਛਾਣ ਸਕਣ, ਜਮਾਂ ਦੇ ਦੁਆਰੇ ਤੇ ਨਾਂ ਖੜ੍ਹਨ। ਤੇਰਾ ਦਰ ਛੱਡਕੇ ਕਿਸੇ ਹੋਰ ਦੇ ਦਰ ਤੇ ਖਲੋਣਾ, ਜਮਾਂ ਦੇ ਦੁਆਰੇ ਤੇ ਜਾ ਖੜ੍ਹਨ ਦੇ ਬਰਾਬਰ ਹੈ। ਇਸ ਕਰਕੇ ਉਹ ਕ੍ਰਿਸ਼ਨ ਜੋ ਅਪਣੇ ਆਪ ਪ੍ਰਕਾਸ਼ਮਾਨ ਹੈ, ਉਸਦੇ ਨਾਮ ਦੀ ਮਾਲਾ ਹੀ ਜਪੋ।

ਬਗਲਾ ਵੀ ਬੱਗਾ ਹੈ ਅਤੇ ਹੰਸ ਵੀ ਬੱਗਾ ਹੈ। ਪਰ ਤੁਹਾਨੂੰ ਪਹਿਚਾਨ ਕਰਨੀ ਪਵੇਗੀ। ਜਦੋਂ ਬੱਗਿਆਂ ਵਿੱਚੋਂ ਹੰਸ ਨੂੰ ਪਛਾਣੋਗੇ, ਭਾਵ ਝੂਠ ਦੇ ਉਲਟ ਸੱਚ ਨੂੰ ਪਛਾਣਕੇ, ਸੱਚੇ ਦੇ ਸੱਚ ਦੀ ਮਾਲਾ ਜਪੋਗੇ, ਤਾਂ ਮਨ ਦਾ ਵਿਕਾਰਾਂ ਰੂਪੀ ਜਾਲ ਨਾਸ਼ ਹੋ ਜਾਵੇਗਾ। ਉਸ ਕਰਤਾਰ ਦੀ ਮਿਹਰ ਦੇ ਬਖ਼ਸ਼ਿਸ਼ ਰੂਪੀ ਨੇਤਰ ਜੋ ਹਨ, ਇਸ ਕੰਚਨ ਵਰਗੀ ਕਾਇਆਂ ਲਈ ਪੱਵਿਤਰ ਵਿਕਾਰਾਂ ਤੋਂ ਬਚਾ ਲੈਣ ਵਾਲੀ ਢਾਲ ਦਾ ਕੰਮ ਕਰਨਗੇ। ਫਿਰ ਪਤਾ ਚਲ ਜਾਵੇਗਾ ਕਿ ਬਖ਼ਸ਼ਿਸ਼ ਰੂਪੀ ਨੇਤਰ ਕਿਸ ਦੇ ਹਨ।

## ਅਪਨੇ ਛੂਟਨ ਕੋ ਜਤਨੁ ਕਰਹੁ

**ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੫੮*

ਜਿਸ ਤਰ੍ਹਾਂ ਆਪਾਂ ਪਿੱਛੇ ਜ਼ਿਕਰ ਕਰ ਆਏ ਹਾਂ ਕਿ ਅਕਾਲ ਪੁਰਖ ਅਗਮ ਅਗੋਚਰ ਹੈ, ਭਾਵ ਨਾਂਹ ਵਸ ਵਿੱਚ ਆਉਣ ਵਾਲਾ ਹੈ। 'ਨਾ ਤੂ ਆਵਹਿ ਵਸਿ' ਵਾਲੇ ਸ਼ਬਦ ਉੱਪਰ ਆਪਾਂ ਜ਼ਿਕਰ ਕਰ ਆਏ ਹਾਂ। ਇਸ ਸ਼ਬਦ ਉੱਪਰ ਵੀ ਗੁਰਮਤਿ ਅਨੁਸਾਰ ਵਿਆਖਿਆ ਕਰਨੀ ਬਣਦੀ ਹੈ, ਤਾਂ ਕਿ ਗੁਰਮਤਿ ਮਾਰਗ ਦਾ ਦਰਸ਼ਨ ਕਰ ਸਕੀਏ। ਪਰਚੱਲਤ ਵਿਆਖਿਆ ਤਾਂ ਪ੍ਰਭੂ ਨੂੰ ਆਪਣੇ ਵਸ ਕੀਤਾ ਜਾ ਸਕਦਾ ਦਰਸਾਉਂਦੀ ਹੈ, ਕਿ ਪ੍ਰਭੂ! ਮੈਂ ਤੈਨੂੰ ਆਪਣੇ ਵਸ ਕਰ ਲਿਆ ਹੈ, ਤੂੰ ਹੁਣ ਛੁੱਟ ਕੇ ਵਿਖਾ। ਮੈਂ ਤਾਂ ਤੇਰੀ ਅਰਾਧਨਾ ਕਰਕੇ ਛੁੱਟ ਗਿਆ ਹਾਂ, ਤੂੰ ਕਿਵੇਂ ਛੁਟੇਂਗਾ। ਜਦੋਂ ਕਿ ਗੁਰਮਤਿ ਸਿਧਾਂਤ ਸਪਸ਼ਟ ਹੈ:

**ਆਪੇ ਭਗਤਾ ਆਪਿ ਸੁਆਮੀ ਆਪਨ ਸੰਗਿ ਰਤਾ ॥**
**ਨਾਨਕ ਕੋ ਪ੍ਰਭੁ ਪੂਰਿ ਰਹਿਓ ਹੈ ਪੇਖਿਓ ਜਤ੍ਰ ਕਤਾ ॥੨॥੨॥੧੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੯੮*

ਉਹ ਅਕਾਲ ਪੁਰਖ ਆਪ ਹੀ ਆਪਣੀ ਸਿਫ਼ਤ-ਸਲਾਹ ਜਾਣਦਾ ਹੈ, ਆਪਣੇ ਰੰਗ ਵਿੱਚ ਆਪ ਹੀ ਰੱਤਾ ਹੈ। ਉਸ ਤੋਂ ਵੱਡਾ ਹੋਰ ਕੋਈ ਨਹੀਂ ਹੈਂ ਕਿ ਉਸਨੂੰ ਕੋਈ ਵੱਸ ਕਰ ਲਵੇ, ਕਿਉਕੇਂ ਉਹ ਅਗਮ ਹੈ ਅਗੋਚਰ ਹੈ ਅਤੇ ਨਾਂ ਵਸ ਵਿੱਚ ਆਉਣ ਵਾਲਾ ਹੈ।

ਸਿੱਖ ਲਈ ਅਤਿਅੰਤ ਜ਼ਰੂਰੀ ਹੈ ਕਿ ਉਹ ਗੁਰਮਤਿ ਦਾ ਮਾਰਗ ਸਮਝਣ ਦੀ ਕੋਸ਼ਿਸ ਕਰੇ। ਗੁਰਮਤਿ ਦਾ ਮਾਰਗ ਕਰਮਕਾਂਡੀ ਮਾਰਗ ਤੋਂ ਬਿੱਲਕੁਲ ਵੱਖਰਾ ਹੈ। ਗੁਰਮਤਿ ਦੇ ਧਾਰਨੀ ਕਰਮਕਾਂਡੀਆ ਵਾਂਗ ਇਹ ਨਹੀਂ ਕਹਿੰਦੇ ਕਿ ਉਹ ਸਾਡੇ ਵਸ ਵਿੱਚ ਹੈ ਅਤੇ ਸਾਨੂੰ ਗਊਆਂ ਦਾਨ ਕਰੋ। ਅਸੀਂ ਤੁਹਾਨੂੰ ਬੇ-ਤਰਨੀ ਨਦੀ ਦੇ ਪਾਰ ਕਰਨ ਲਈ ਮਰਨ ਤੋਂ ਬਾਅਦ ਗਊ ਪਹੁੰਚਾ ਦਿਆਂਗੇ।

ਗੁਰਮਤਿ ਮਾਰਗ ਆਪਣੇ ਆਪ ਵਿੱਚ ਬੜਾ ਹੀ ਸਪਸ਼ਟ ਹੈ। ਆਉ ਸ਼ਬਦ ਤੇ ਵੀਚਾਰ ਕਰਨ ਦੀ ਕੋਸ਼ਿਸ ਕਰੀਏ:

**ਜਉ ਹਮ ਬਾਂਧੇ ਮੋਹ ਫਾਸ ਹਮ ਪ੍ਰੇਮ ਬਧਨਿ ਤੁਮ ਬਾਧੇ ॥**
**ਅਪਨੇ ਛੂਟਨ ਕੋ ਜਤਨੁ ਕਰਹੁ ਹਮ ਛੂਟੇ ਤੁਮ ਆਰਾਧੇ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੫੮*

**ਪਦ ਅਰਥ**

ਜਉ - ਜਿਵੇਂ
ਫਾਸ - ਫਾਹੀ, ਫੰਧੀ, ਫੰਧਾ, ਫਸ ਜਾਣਾ, ਜਾਲ
ਛੂਟਨ - ਛੁੱਟ ਜਾਣਾ, ਖ਼ਲਾਸੀ ਹੋ ਜਾਣੀ, ਮੁਕਿਤ ਹੋ ਜਾਣਾ।

ਕਰਹੁ – ਕਰਿਆ, ਕਰਨਾ

ਜਤਨੁ ਕਰਹੁ – ਜਤਨ ਕਰਿਆ, ਜਤਨ ਕੀਤਾ

ਛੂਟਨ ਕੋ ਜਤਨੁ ਕਰਹੁ – ਛੁੱਟਨ ਦਾ ਯਤਨ ਕੀਤਾ

ਤੁਮ ਅਰਾਧੇ – ਤੇਰੇ ਨਾਲ ਪ੍ਰੀਤ ਕਰਨ ਨਾਲ, ਤੇਰਾ ਸਿਮਰਨ ਕਰਨ ਨਾਲ

ਹੁਣ ਇਥੇ ਵੀਚਾਰਨਾ ਹੈ ਕਿ ਓਹੁ ਜਤਨ ਕੀ ਸੀ – **"ਹਮ ਛੂਟੇ ਤੁਮ ਅਰਾਧੇ"**

ਜਦੋਂ ਮੈਂ ਤੇਰੀ ਅਰਾਧਨਾ ਕੀਤੀ ਤਾਂ ਮੈਂ ਮਾਇਆ ਦੇ ਮੋਹ ਰੂਪ ਬੰਧਨ ਤੋਂ ਛੁੱਟ ਗਿਆ।

**ਅਰਥ**

ਹੇ ਮਾਧਉ ਜਿਵੇਂ ਮੈਂ ਝੂਠੀ ਮਾਇਆ ਦੇ ਮੋਹ ਦੇ ਬੰਧਨ ਵਿੱਚ ਬੱਝਾ ਹੋਇਆ ਸੀ, ਤਿਵੇਂ ਹੁਣ ਮੈਂ ਆਪਣੇ ਆਪ ਨੂੰ ਤੇਰੇ ਪਿਆਰ ਦੇ ਬੰਧਨ ਵਿੱਚ ਬੰਨ੍ਹਕੇ, ਮਾਇਆ ਦੇ ਮੋਹ ਤੋਂ ਛੁੱਟਨ ਦਾ ਤੇਰੀ ਅਰਾਧਨਾ ਕਰਕੇ ਜਤਨ ਕੀਤਾ। ਤਾਂ 'ਹਮ ਛੂਟੇ ਤੁਮ ਅਰਾਧੇ'। ਤੇਰੀ ਅਰਾਧਨਾ ਕਰਕੇ ਮੈਂ ਮਾਇਆ ਦੇ ਮੋਹ-ਬੰਧਨ ਤੋਂ ਛੁੱਟ ਗਿਆ ਹਾਂ, ਕਿਉਂਕਿ ਮਾਇਆ ਦੀ ਪ੍ਰੀਤ ਝੂਠੀ ਹੈ।

**ਨੋਟ** – ਇਹ ਪਤਾ ਚੱਲ ਗਿਆ ਕਿ,

**ਮਾਇਆ ਕੋ ਸੰਗੁ ਤਿਆਗੁ ਪ੍ਰਭ ਜੂ ਕੀ ਸਰਨਿ ਲਾਗੁ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੫੨*

**ਮਾਧਵੇ ਜਾਨਤ ਹਹੁ ਜੈਸੀ ਤੈਸੀ ॥**
**ਅਬ ਕਹਾ ਕਰਹੁਗੇ ਐਸੀ ॥੧॥ ਰਹਾਉ ॥**
**ਮੀਨੁ ਪਕਰਿ ਫਾਂਕਿਓ ਅਰੁ ਕਾਟਿਓ ਰਾਂਧਿ ਕੀਓ ਬਹੁ ਬਾਨੀ ॥**
**ਖੰਡ ਖੰਡ ਕਰਿ ਭੋਜਨੁ ਕੀਨੋ ਤਊ ਨ ਬਿਸਰਿਓ ਪਾਨੀ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੫੮*

**ਪਦ ਅਰਥ**

ਮਾਧਵੇ – ਪ੍ਰਭੂ, ਪ੍ਰਮੇਸ਼ਵਰ

ਅਬ – ਹੁਣ

ਜਾਨਤ – ਜਾਣ ਲੈਣਾ

ਹਹੁ – ਅਸਚਰਜ ਬੋਧਿਕ ਸ਼ਬਦ ਹੈ (ਮਹਾਨ ਕੋਸ਼) ਅਸਚਰਜਤਾ

ਜੈਸੀ – ਜੈਸਾ

ਤੈਸੀ – ਤੈਸਾ

ਜੈਸੀ ਤੈਸੀ – ਜਿਸ ਤਰ੍ਹਾਂ ਦਾ ਸੁਣੀਦਾ ਸੀ, ਉਸ ਤਰ੍ਹਾਂ ਦਾ ਹੀ ਹੈ

**ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ ॥**
**ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ ॥**

*ਗੁਰੂ ਗ੍ਰੰਥ ਸਾਹਿਬ, ੯੫੭*

ਕਹਾ – ਕਿਉਂ
ਫਾਂਕਿਓ – ਫਸ ਜਾਣਾ
ਪਕਰਿ – ਪਕੜੇ ਜਾਣਾ
ਅਰੁ ਕਾਟਿਓ – ਅਤੇ ਕੱਟੇ ਜਾਣਾ
ਰਾਂਧਿ ਕੀਓ – ਰਿੰਨ੍ਹ ਲਈ
ਬਹੁ ਬਾਨੀ – ਬਹੁ ਪਰਕਾਰ
ਖੰਡ ਖੰਡ – ਛੋਟੇ ਛੋਟੇ ਟੁਕੜੇ,ਚਿੱਥ ਚਿੱਥ ਕੇ
ਭੋਜਨੁ ਕੀਨੋ – ਸੇਵਨ ਕਰ ਲੈਣਾ
ਤਊ ਨ – ਤਾਂ ਵੀ ਨਾਂਹ
ਬਿਸਰਿਓ ਪਾਨੀ – ਪਾਣੀ ਨਹੀਂ ਵਿਸਰਿਆ

**ਅਰਥ**

ਹੇ ਮਾਧਵੇ ਤੇਰੇ ਨਾਲ ਪ੍ਰੀਤ ਕਰਕੇ ਇਸ ਅਸਚਰਜਤਾ ਨੂੰ ਜਾਣ ਲਿਆ ਹੈ। ਜੈਸਾ ਤੂੰ ਹੈਂ, ਤੈਸਾ ਤੂੰ ਹੀ ਹੈਂ, ਤੇਰੇ ਜੈਸਾ ਹੋਰ ਕੋਈ ਨਹੀਂ। ਤੇਰੇ ਨਾਲ ਪ੍ਰੀਤ ਕਰਨੀ ਹੀ ਸੱਚੀ ਪ੍ਰੀਤ ਹੈ। ਮਾਇਆ ਦੇ ਮੋਹ ਦੀ ਪ੍ਰੀਤ ਝੂਠੀ ਹੈ। ਹੁਣ ਐਸੀ ਪ੍ਰੀਤ ਕਿਉਂ ਕਰਾਂ ਜੋ ਝੂਠੀ ਹੈ? ਹੁਣ ਤੇਰੇ ਨਾਲ ਹੀ ਪ੍ਰੀਤ ਕਰਾਂਗਾ ਕਿਉਂਕਿ ਤੇਰੀ ਅਸਚਰਜਤਾ ਤੇਰੇ ਨਾਲ ਪ੍ਰੀਤ ਕਰਕੇ ਜਾਣ ਲਈ ਹੈ।

ਮਨੁੱਖ ਦੀ ਮਾਇਆ ਦੀ ਪ੍ਰੀਤ ਮੱਛੀ ਦੀ ਪਾਣੀ ਲਈ ਪ੍ਰੀਤ ਦੀ ਤਰ੍ਹਾਂ ਹੈ। ਜਿਵੇਂ ਮੱਛੀ ਪਾਣੀ ਨਾਲ ਪ੍ਰੀਤ ਕਰਦੀ ਰਹੀ ਅਤੇ ਇਕ ਦਿਨ ਫਸ ਗਈ, ਫੜਨ ਵਾਲਿਆਂ ਨੇ ਕੱਟ ਲਈ, ਬਹੁ ਪ੍ਰਕਾਰ ਰਿੰਨ੍ਹ ਲਈ, ਟੁਕੜੇ ਟੁਕੜੇ ਕਰ ਕੇ ਸੇਵਨ ਵੀ ਕਰ ਲਈ, ਪਰ ਫੇਰ ਵੀ ਪਾਣੀ ਨਹੀਂ ਵਿਸਰੀ। ਇਸੇ ਤਰ੍ਹਾਂ ਮਨੁੱਖ ਦੀ ਮਾਇਆ ਨਾਲ ਪ੍ਰੀਤ ਹੈ।

**ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥੧॥ ਰਹਾਉ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੫੫*

**ਆਪਨ ਬਾਪੈ ਨਾਹੀ ਕਿਸੀ ਕੋ ਭਾਵਨ ਕੋ ਹਰਿ ਰਾਜਾ ॥**
**ਮੋਹ ਪਟਲ ਸਭੁ ਜਗਤੁ ਬਿਆਪਿਓ ਭਗਤ ਨਹੀ ਸੰਤਾਪਾ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੫੮*

**ਪਦ ਅਰਥ**

ਬਾਪੈ - ਪਿਉ ਦੀ (ਮਲਕੀਅਤ)

ਭਾਵਨ - ਪ੍ਰੀਤ, ਪ੍ਰੇਮ

ਭਾਵਨ ਕੋ- ਕੋਈ ਵੀ ਉਸਨੂੰ ਪ੍ਰੀਤ ਕਰ ਸਕਦਾ ਹੈ।

ਹਰਿ ਰਾਜਾ - ਪਰਮੇਸ਼ਰ ਜੋ ਸਾਰਿਆਂ ਦਾ ਰਾਜਾ ਹੈ।

ਮੋਹ - ਕਿਸੇ ਨਾਲ ਮੋਹ ਕਰਨਾ

ਮੋਹ ਪਲਟ - ਉਲਟਾ ਮੋਹ ਕਰਨਾ

ਸਭੁ ਜਗਤੁ - ਤਮਾਮ, ਸੰਮਹੂ ਜਗਤ

ਬਿਆਪਿਓ - ਜਕੜਿਆ ਹੋਇਆ, ਮਾਇਆ ਦੇ ਮੋਹ ਵਿੱਚ ਜਕੜੇ ਜਾਣਾ

ਭਗਤ - ਪ੍ਰੀਤ, ਭਗਤੀ, ਬੰਦਗੀ

ਭਗਤ ਨਹੀਂ - ਪ੍ਰੀਤ ਨਹੀਂ, ਬੰਦਗੀ ਨਹੀਂ

ਸੰਤਾਪਾ - ਸੰਤਾਪ, ਕਸ਼ਟ

ਭਗਤ ਨਹੀਂ ਸੰਤਾਪਾ - ਪ੍ਰੀਤ ਨਾਂਹ ਹੋਣ ਕਾਰਨ ਕਸ਼ਟ ਸਹਿਣਾ, ਸੰਤਾਪ ਹੰਢਾਉਣਾ

**ਅਰਥ**

ਪ੍ਰਭੂ ਕਿਸੇ ਇਕ ਦੀ ਜੱਦੀ ਮਲਕੀਅਤ ਨਹੀਂ ਹੈ। ਉਸ ਨੂੰ ਕੋਈ ਵੀ ਪ੍ਰੀਤ ਕਰ ਸਕਦਾ ਹੈ, ਉਹ ਹਰੀ ਸਾਰਿਆਂ ਦਾ ਰਾਜਾ ਹੈ। ਇਸ ਦੇ ਉਲਟ ਸਾਰਾ ਜਗਤ ਮਾਇਆ ਦੇ ਮੋਹ ਦੀ ਪ੍ਰੀਤ ਅੰਦਰ ਜਕੜਿਆ ਹੋਇਆ ਹੈ। ਪ੍ਰਭੂ ਨਾਲ ਪ੍ਰੀਤ ਨਹੀਂ ਅਤੇ ਮਾਇਆ ਦੇ ਮੋਹ ਦਾ ਸੰਤਾਪ ਹੰਢਾ ਰਿਹਾ ਹੈ।

ਨੋਟ- ਇਥੇ ਸਪਸ਼ਟ ਹੈ ਕਿ ਕੋਈ ਵੀ ਮੱਨੁਖ ਉਸ ਪ੍ਰਭੂ ਨੂੰ ਆਪਣੀ ਜੱਦੀ ਮਲਕੀਅਤ ਨਹੀਂ ਸਮਝ ਸਕਦਾ, ਨਾਂਹ ਹੀ ਕੋਈ ਉਸ ਨੂੰ ਆਪਣੇ ਵਸ ਕਰ ਸਕਦਾ ਹੈ। ਸੁਤੇ-ਸਿੱਧ ਹੀ ਇਸ ਸ਼ਬਦ ਅੰਦਰ '**ਅਪਨੇ ਛੂਟਨ ਕੋ ਜਤਨੁ ਕਰਹੁ**' ਦਾ ਸਿਧਾਂਤ ਸਪਸ਼ਟ ਹੈ।

**ਕਹਿ ਰਵਿਦਾਸ ਭਗਤਿ ਇਕ ਬਾਢੀ ਅਬ ਇਹ ਕਾ ਸਿਉ ਕਹੀਐ ॥**
**ਜਾ ਕਾਰਨਿ ਹਮ ਤੁਮ ਆਰਾਧੇ ਸੋ ਦੁਖੁ ਅਜਹੂ ਸਹੀਐ ॥੪॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੫੮*

**ਪਦ ਅਰਥ**

ਬਾਢੀ - ਵੱਡਣ ਕੱਟਣ ਦੀ ਕ੍ਰਿਆ, ਭਾਵ ਕੱਟਣਾ (ਮਹਾਨ ਕੋਸ਼)

ਭਗਤਿ - ਬੰਦਗੀ, ਪ੍ਰੀਤ ਕਰਨ ਦੇ ਨਾਲ

ਸਿਉ - ਸੰਗਿ, ਪ੍ਰੀਤ

**ਅਰਥ**

ਰਵਿਦਾਸ ਜੀ ਇਹ ਗੱਲ ਆਖਦੇ ਹਨ ਕਿ ਹੇ ਪ੍ਰਭੂ ਤੇਰੀ ਪ੍ਰੀਤ ਕਰਨ ਨਾਲ ਮੇਰਾ ਮਾਇਆ ਦਾ ਸੰਗ (ਪ੍ਰੀਤ) ਕੱਟਿਆ ਗਿਆ ਹੈ। ਇਹ ਹੁਣ ਹੋ ਹੀ ਨਹੀਂ ਸਕਦਾ ਕਿ ਜਿਸ ਕਾਰਨ ਤੇਰੇ ਨਾਲ ਪ੍ਰੀਤ ਕੀਤੀ ਹੈ, ਉਹ ਮਾਇਆ ਦੀ ਪ੍ਰੀਤ ਦਾ ਦੁੱਖ ਅਜੇ ਵੀ ਸਹਿਣਾ ਪਵੇ, ਕਿਉਂਕਿ ਤੇਰੀ ਪ੍ਰੀਤ ਸੱਚੀ ਹੈ ਅਤੇ ਮਾਇਆ ਦੀ ਪ੍ਰੀਤ ਝੂਠੀ।
ਆਉ ਹੁਣ ਪ੍ਰਹਿਲਾਦ ਜੀ ਵਾਲੇ ਵਿਸ਼ੇ ਨਾਲ ਲਗਾਤਾਰ ਸਾਂਝ ਪਾਉਣ ਦੀ ਕੋਸ਼ਿਸ਼ ਕਰੀਏ:

## ਸੁਨਹੁ ਜਿਠਾਨੀ ਸੁਨਹੁ ਦਿਰਾਨੀ

ਇਹ ਸਾਰਾ ਸ਼ਬਦ ਪੜ੍ਹਦੇ ਜਾਓ। ਇਸ ਸ਼ਬਦ ਅੰਦਰ ਪ੍ਰਹਿਲਾਦ ਜੀ ਦਾ ਵੀ ਜ਼ਿਕਰ ਹੈ।

**ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ ਹਰਨਾਖਸੁ ਨਖ ਬਿਦਰਿਓ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੫੬*

ਇਕ ਗੱਲ ਤਾਂ ਸਪਸ਼ਟ ਹੈ ਕਿ ਕਬੀਰ ਸਾਹਿਬ ਜੀ ਕਾਸ਼ੀ ਦੇ ਰਹਿਣ ਵਾਲੇ ਸਨ ਅਤੇ ਜੋ ਕੁੱਝ ਉੱਥੇ ਧਰਮ ਦੇ ਨਾਮ ਉੱਪਰ ਨਿਤਾ-ਪ੍ਰਤੀ ਵਾਪਰਦਾ ਸੀ ਉਸ ਤੋਂ ਬਹੁਤ ਚੰਗੀ ਤਰ੍ਹਾਂ ਜਾਣੂ ਸਨ। ਜਿੱਥੇ ਅਖੌਤੀ ਧਰਮੀ ਲੋਕ ਆਪ ਕੁਰਾਹੇ ਪਏ ਹੋਏ ਸਨ, ਓਥੇ ਭੋਲੇ ਭਾਲੇ ਲੋਕਾਂ ਨੂੰ ਵੀ ਕੁਰਾਹੇ ਪਾਕੇ ਲੁੱਟ-ਘਸੁੱਟ ਕਰ ਰਹੇ ਸਨ।

ਦੂਸਰੀ ਗੱਲ ਇਹ ਹੈ ਕਿ ਕਬੀਰ ਸਾਹਿਬ ਵਲੋਂ ਇਹ ਸ਼ਬਦ ਉਚਾਰਣ ਕੀਤਾ ਗਿਆ, ਨਾਂਹ ਕਿ ਉਨ੍ਹਾਂ ਦੀ ਮਾਤਾ ਵਲੋਂ। ਪਰ, ਪਰਚੱਲਤ ਵਿਆਖਿਆ ਅੰਦਰ ਇੰਜ ਮਹਿਸੂਸ ਹੁੰਦਾ ਹੈ, ਕਿ ਇਹ ਸ਼ਬਦ ਕਬੀਰ ਸਾਹਿਬ ਜੀ ਦੀ ਮਾਤਾ ਹੋਰਾਂ ਵਲੋਂ ਉਚਾਰਣ ਹੈ। ਪਰ ਇਹ ਗੱਲ ਠੀਕ ਨਹੀਂ ਹੈ, ਕਿਉਂਕਿ ਸ਼ਬਦ ਕਬੀਰ ਸਾਹਿਬ ਦਾ ਹੀ ਉਚਾਰਣ ਹੈ।

ਨਾਂਹ ਹੀ ਕਬੀਰ ਸਾਹਿਬ ਅਜ੍ਹਿਹਾ 'ਨਿਤ ਉਠਿ ਕੋਰੀ ਗਾਗਰਿ' ਵਾਲਾ ਕੋਈ ਕਰਮਕਾਂਡ ਕਰਦੇ ਸਨ ਅਤੇ ਨਾਂਹ ਹੀ ਉਨਾਂ ਦੇ ਜੀਵਨ ਦਾ ਅਜਿਹਾ ਕਰਮਕਾਂਡ ਕੋਈ ਹਿੱਸਾ ਸੀ। ਉਨਾਂ ਨੇ ਤਾਂ ਕਰਮਕਾਂਡੀਆ ਦੀ ਨਿੱਤ ਦੀ ਵਿਥਿਆ ਬਿਆਨ ਕੀਤੀ ਹੈ, ਜੋ ਕੁੱਝ ਧਰਮ ਦੇ ਨਾਮ ਉੱਪਰ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਵਾਪਰਦਾ ਸੀ।

ਇਹ ਸ਼ਬਦ ਉਨ੍ਹਾਂ ਪ੍ਰਤੀ ਹੈ, ਜਿਨ੍ਹਾਂ ਪਹਿਲਾਂ ਗ੍ਰਹਿਸਤ ਅਪਣਾਇਆ, ਅਤੇ ਬਾਅਦ ਵਿੱਚ ਆਪਣੇ ਪਰਿਵਾਰ ਪ੍ਰਤੀ ਬਣਦੀਆਂ ਜ਼ੁਮੇਵਾਰੀਆਂ ਨਿਭਾਉਣ ਸਮੇਂ ਗੇਰੂਆ

ਪਾ ਕੇ ਜੰਗਲਾਂ ਵਲ ਨੂੰ ਮਾਲਾ ਲੈ ਕੇ ਦੌੜ ਪਏ, ਜੋ ਨਿਪੁਤੇ ਸਨ, ਘਰ ਛੱਡਕੇ ਬਨਾਰਸੀ ਠੱਗਾਂ ਦੇ ਢਹੇ ਚੜ੍ਹਕੇ ਮਾਲਾ ਲੈ ਕੇ ਜੰਗਲਾ ਵਲ ਚਾਲੇ ਪਾ ਕੇ, ਕਿਰਤ ਕਰਨੀ ਛੱਡ ਦਿੱਤੀ। ਉਨ੍ਹਾਂ ਦੀਆਂ ਮਾਤਾਵਾਂ ਜਣੇਪੇ ਦੇ ਦੁੱਖਾਂ ਦਾ ਵਾਸਤਾ ਪਾਉਂਦੀਆ ਹੋਈਆਂ ਨਿਪੁੱਤੇ ਕਹਿਕੇ ਆਪਣੇ ਮਨ ਦੀ ਅਵਾਜ਼ ਬਦਅਸੀਸ ਦੇ ਰੂਪ ਵਿੱਚ ਕੱਢ ਰਹੀਆਂ ਸਨ – ਅਜਿਹਾ ਪੁੱਤਰ ਜੰਮਦਾ ਹੀ ਕਿਉਂ ਨਾਂਹ ਮਰ ਗਿਆ, ਜੇਕਰ ਇਸ ਨੇ ਆਪਣੀਆਂ ਸਮਾਜਿਕ ਅਤੇ ਪ੍ਰਵਾਰਿਕ ਜ਼ੁਮੇਵਾਰੀਆਂ ਹੀ ਨਹੀਂ ਸਨ ਨਿਭਾਉਣੀਆਂ।

ਸੋ ਇਸ ਸ਼ਬਦ ਅੰਦਰ ਉਨ੍ਹਾਂ ਮਾਵਾਂ ਦੀ ਕੁਰਲਾਹਟ ਬਿਆਨ ਕੀਤੀ ਹੈ ਕਬੀਰ ਸਾਹਿਬ ਨੇ, ਜਿਨ੍ਹਾਂ ਮਾਵਾਂ ਦੇ ਪੁੱਤਰ ਕਰਮਕਾਂਡਾਂ ਵਿੱਚ ਫਸਕੇ ਆਪਣਾ ਪ੍ਰਵਾਰਿਕ ਤਾਣਾ-ਬਾਣਾ ਉਲਝਾ ਬੈਠੇ ਸਨ।

ਇਸਦੇ ਉਲਟ ਜੋ ਕਰਮਕਾਂਡੀ ਕਹਾਣੀ ਕਬੀਰ ਜੀ ਦੀ ਮਾਤਾ ਨਾਲ ਜੋੜੀ ਜਾਂਦੀ ਹੈ, ਸਰਾਸਰ ਗ਼ਲਤ ਹੈ। ਕਬੀਰ ਸਾਹਿਬ ਨੇ ਤਾਂ ਅਜਿਹੇ ਕਰਮਕਾਂਡ ਦਾ ਖੰਡਣ ਕੀਤਾ ਹੈ। ਉਹ ਤਾਂ ਕਿਰਤੀ ਸਨ, ਵਿਖਾਵੇ ਵਾਲੀ ਕਰਮਕਾਂਡੀ ਮਾਲਾ ਕਦੇ ਨਹੀਂ ਉਨ੍ਹਾਂ ਨੇ ਫੇਰੀ। ਘਰ ਦੀਆਂ ਆਪਣੇ ਪ੍ਰਤੀ ਬਣਦੀਆਂ ਪਰਵਾਰਿਕ ਅਤੇ ਸਮਾਜਿਕ ਜ਼ੁਮੇਵਾਰੀਆਂ ਨਿਭਾਉਂਦੇ ਸਨ। ਸੱਚੇ ਸੁੱਚੇ ਕਿਰਤੀ ਸਨ, ਘਰ ਦਾ ਤਾਣਾ-ਬਾਣਾ ਕਦੇ ਨਹੀਂ ਉਨਾਂ ਨੇ ਛੱਡਿਆ। ਤਾਣੇ-ਬਾਣੇ ਤੋਂ ਭਾਵ ਪਰਵਾਰਿਕ ਅਤੇ ਸਮਾਜਕ ਜ਼ੁਮੇਵਾਰੀਆਂ ਦਾ ਹੈ। ਉਨ੍ਹਾਂ ਵਲੋਂ ਬਾਣੀ ਅੰਦਰ ਗੁਰਮਤਿ ਤੱਤ ਅਪਣੇ ਆਪ ਹੀ ਉੱਭਰਕੇ ਸਾਹਮਣੇ ਆਉਂਦਾ ਹੈ। ਉਹ ਤਾਣਾ-ਬਾਣਾ ਭਾਵ ਕਿਰਤ ਕਰਨੀ ਛੱਡਕੇ ਕਰਮਕਾਂਡ ਦੇ ਹਾਮੀ ਨਹੀਂ ਸਨ।

**ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥**
**ਕਾਹੇ ਛੀਪਹੁ ਛਾਇਲੈ ਰਾਮ ਨ ਲਾਵਹੁ ਚੀਤੁ ॥੨੧੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੭੫*

**ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ ॥**
**ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥੨੧੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੭੬*

ਜੇ ਉਹ ਕਿਰਤ ਕਰਦਿਆਂ ਹੋਇਆਂ ਸਿਮਰਨ ਦੇ ਹਾਮੀ ਹਨ। ਫਿਰ ਉਨ੍ਹਾਂ ਦੀ ਮਾਤਾ ਜੀ ਨੂੰ ਅਜਿਹੇ ਸਖ਼ਤ ਸ਼ਬਦ ਕਬੀਰ ਸਾਹਿਬ ਵਾਸਤੇ ਬੋਲਣ ਦੀ ਸੁਭਾਵਕ ਹੀ ਲੋੜ ਨਹੀਂ ਰਹਿ ਜਾਂਦੀ। ਸੋ ਇਸ ਸ਼ਬਦ ਅੰਦਰ ਸਪਸ਼ਟ ਹੈ ਕਿ ਉਨ੍ਹਾਂ ਮਾਵਾਂ ਦੀ ਕੁਰਲਾਹਟ ਹੀ ਬਿਆਨ ਕੀਤੀ ਹੈ, ਜਿਨ੍ਹਾਂ ਦੇ ਪੁੱਤਰ ਪਰਿਵਾਰ ਪ੍ਰਤੀ ਆਪਣੀਆਂ ਜ਼ੁਮੇਵਾਰੀਆ ਛੱਡਕੇ ਜੰਗਲਾਂ ਵਿੱਚ ਜਾ ਵਸੇ, ਜਾਂ ਕਰਮਕਾਂਡੀਆਂ ਦੇ ਆਖੇ ਕਰਮਕਾਂਡ ਨੂੰ

ਹੀ ਧਰਮ ਕਰਮ ਸਮਝ ਬੈਠੇ। ਉਨਾਂ ਦੀਆ ਮਾਵਾਂ ਦੀਆਂ ਬਦਅਸੀਸਾਂ ਦੀਆਂ ਹੂਕਾਂ ਕਬੀਰ ਸਾਹਿਬ ਨੇ ਬਿਆਨ ਕੀਤੀਆਂ ਹਨ, ਜੋ ਨਿਤਾ-ਪ੍ਰਤੀ ਉਨ੍ਹਾਂ ਦੀਆਂ ਅੱਖਾਂ ਸਾਹਮਣੇ ਵਰਤਦਾ ਸੀ। ਉਹ ਮਾਤਾਵਾਂ ਆਪਣੀਆਂ ਦਰਾਣੀਆਂ ਜਿਠਾਣੀਆਂ ਨੂੰ ਆਪਣੇ ਦੁੱਖੜੇ ਸੁਣਾਉਂਦੀਆਂ ਕਹਿੰਦੀਆ ਸਨ, ਕਿ ਸਾਡੇ ਘਰ ਵਿੱਚ ਪਹਿਲਾਂ ਤਾਂ ਕਿਸੇ ਨੇ ਅਜਿਹੀ ਕਰਮਕਾਂਡੀ ਮਾਲਾ ਫੇਰੀ ਹੀ ਨਹੀਂ, ਜੋ ਘਰ ਦਾ ਤਾਣਾ-ਬਾਣਾ ਅਤੇ ਘਰ ਦੀਆ ਜ਼ੁਮੇਵਾਰੀਆ ਹੀ ਛੁਡਾ ਦੇਵੇ। ਇਸ ਸ਼ਬਦ ਤੋਂ ਪਹਿਲੀਆਂ ਪੰਗਤੀਆਂ ਸ਼ਬਦ ਨਾਲ ਜੋੜਕੇ ਪੜ੍ਹੀਏ, ਤਾਂ ਅਪਣੇ ਆਪ ਹੀ ਸਪਸ਼ਟ ਹੋ ਜਾਂਦਾ ਹੈ ਕਿ ਗੱਲ ਕਿਹੜੇ ਵਿਸ਼ੇ ਤੇ ਹੋ ਰਹੀ ਹੈ।

**ਗ੍ਰਿਹੁ ਤਜਿ ਬਨ ਖੰਡ ਜਾਈਐ ਚੁਨਿ ਖਾਈਐ ਕੰਦਾ ॥**
**ਅਜਹੁ ਬਿਕਾਰ ਨ ਛੋਡਈ ਪਾਪੀ ਮਨੁ ਮੰਦਾ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੫੫*

ਜਿਹੜੇ ਲੋਕ ਆਪਣੀਆ ਪਰਵਾਰਿਕ ਜ਼ੁਮੇਵਾਰੀਆਂ ਛੱਡ ਕੇ ਕਰਮਕਾਡੀਆਂ ਦੇ ਆਖੇ ਘਰ ਬਾਰ ਤਿਆਗ ਕੇ ਜੰਗਲਾਂ ਵਿੱਚ ਜਾ ਵਸੇ, ਕੰਦ ਮੂਲ ਖਾਣ ਨੂੰ ਹੀ ਆਪਣਾ ਧਰਮ ਕਰਮ ਸਮਝਦੇ ਸਨ, ਉਨ੍ਹਾਂ ਦੇ ਪਾਖੰਡੀ ਕਰਮਕਾਂਡ ਉੱਪਰ ਕਬੀਰ ਸਾਹਿਬ ਜੀ ਦਾ ਵਿਅੰਗ ਹੈ, ਅਤੇ ਉਨ੍ਹਾਂ ਦੇ ਪਰਵਾਰਿਕ ਜੀਆਂ ਦੀ ਕੁਰਲਾਹਟ ਬਿਆਨ ਕਰ ਰਹੇ ਹਨ। ਇਸ ਸ਼ਬਦ ਅੰਦਰ ਪ੍ਰਹਿਲਾਦ ਜੀ ਵਲੋਂ ਘਰ ਦੇ ਦੇਵੀ ਦੇਵਤੇ ਅਤੇ ਪਿੱਤਰਾਂ ਨੂੰ ਪੂਜਣ ਵਰਗੇ ਜੋ ਕਰਮਕਾਂਡ ਸਨ, ਉਨ੍ਹਾਂ ਨੂੰ ਛੱਡਕੇ ਗੁਰ ਸ਼ਬਦ ਰਾਹੀਂ ਆਤਮਿਕ ਗਿਆਨ ਹਾਸਿਲ ਕਰਨ ਨਾਲ ਅਖੌਤੀ ਉੱਚੀ ਕੁੱਲ ਦੇ ਭਰਮ ਦੇ ਖ਼ਤਮ ਹੋਣ ਦਾ ਜ਼ਿਕਰ ਮਿਲਦਾ ਹੈ - ਜੋ ਸੱਚ ਹੈ। ਸਾਰਿਆਂ ਸੁੱਖਾਂ ਦੀ ਪ੍ਰਾਪਤੀ, ਇਕ ਜੋ ਹਰਿ ਸੁਆਮੀ ਆਪ ਹੀ ਹੈ, ਉਸਦੀ ਬੰਦਗੀ ਕਰਨ ਨਾਲ ਹੀ ਹੁੰਦੀ ਹੈ, ਕਰਮਕਾਂਡਾਂ ਨਾਲ ਨਹੀਂ।

**ਬਿਲਾਵਲੁ ॥**
**ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ ॥**
**ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ ॥੧॥**
**ਹਮਾਰੇ ਕੁਲ ਕਉਨੇ ਰਾਮੁ ਕਹਿਓ ॥**
**ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ ॥੧॥ ਰਹਾਉ ॥**
**ਸੁਨਹੁ ਜਿਠਾਨੀ ਸੁਨਹੁ ਦਿਰਾਨੀ ਅਚਰਜੁ ਏਕੁ ਭਇਓ ॥**
**ਸਾਤ ਸੂਤ ਇਨਿ ਮੁਡੀਂਏ ਖੋਏ ਇਹੁ ਮੁਡੀਆ ਕਿਉ ਨ ਮੁਇਓ ॥੨॥**
**ਸਰਬ ਸੁਖਾ ਕਾ ਏਕੁ ਹਰਿ ਸੁਆਮੀ ਸੋ ਗੁਰਿ ਨਾਮੁ ਦਇਓ ॥**
**ਸੰਤ ਪ੍ਰਹਲਾਦ ਕੀ ਪੈਜ ਜਿਨਿ ਰਾਖੀ ਹਰਨਾਖਸੁ ਨਖ ਬਿਦਰਿਓ ॥੩॥**
**ਘਰ ਕੇ ਦੇਵ ਪਿਤਰ ਕੀ ਛੋਡੀ ਗੁਰ ਕੋ ਸਬਦੁ ਲਇਓ ॥**

**ਕਹਤ ਕਬੀਰੁ ਸਗਲ ਪਾਪ ਖੰਡਨੁ ਸੰਤਹ ਲੈ ਉਧਰਿਓ ॥੪॥੪॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੫੬*

**ਪਦ ਅਰਥ**

ਲੀਪਤ – ਚਿੰਬੜ ਜਾਣਾ, ਲਿਪਟ ਜਾਣਾ

ਲੀਪਤ ਜੀਉ – ਮਨ ਦਾ ਲਿਪਟ ਜਾਣਾ। ਜਿਨ੍ਹਾਂ ਦਾ ਮਨ ਕਰਮਕਾਂਡਾਂ ਨਾਲ ਲਿਪਟ ਗਿਆ

ਨਿਤ ਉਠਿ ਕੋਰੀ ਗਾਗਰਿ ਆਨੈ – ਕਰਮਕਾਂਡਾਂ ਦਾ ਵਰਨਣ ਹੈ। ਨਿੱਤ ਉੱਠਕੇ ਕੋਰੀ ਗਾਗਰ ਭਾਲਣੀ

ਕੋਰੀ – ਅਣਲੱਗ ਬਰਤਨ

ਗਾਗਰਿ – ਘੜਾ, ਬਰਤਨ

ਤਾਨਾ ਬਾਨਾ – ਦੁਨਿਆਵੀ ਤਾਨਾ ਬਾਨਾ, ਸਮਾਜਿਕ ਪਰਵਾਰਿਕ ਜ਼ੁਮੇਵਾਰੀਆਂ (ਗ੍ਰਿਸਤੀ ਜੀਵਣ ਦਾ ਤਾਣਾ ਬਾਣਾ)

ਕਛੂ ਨ ਸੂਝੈ – ਸਮਾਜਿਕ ਪ੍ਰਵਾਰਿਕ ਜ਼ੁਮੇਵਾਰੀਆਂ ਨਾਂਹ ਨਿਭਾਉਣੀਆਂ

ਨਿਪੂਤਾ – ਘਰੇਲੂ, ਸਮਾਜਿਕ ਜ਼ੁਮੇਵਾਰੀਆਂ ਤੋਂ ਮੁਨਕਰ

ਜਿਠਾਨੀ, ਦਿਰਾਨੀ – ਦਰਾਣੀਆਂ, ਜਿਠਾਣੀਆਂ

ਅਚਰਜੁ ਏਕੁ ਭਇਓ – ਇਕ ਅਸਚਰਜ ਵਰਤਾਰਾ ਵਾਪਰਨਾ, ਜੋ ਘਰ ਵਿੱਚ ਪਹਿਲਾਂ ਕਦੇ ਨਹੀਂ ਵਾਪਰਿਆ।

ਸਾਤ ਸੂਤ ਇਨਿ ਮੁਡੀਏ ਖੋਏ – ਦਿਲੀ ਸਰਾਪੀ ਹੋਈ ਬਦਅਸੀਸ ਦੇਣੀ ਕਿ ਐਨੇ ਮੁੰਡੇ ਜਣੇਪੇ ਦੇ ਸੂਤਕ ਵਿੱਚ ਹੀ ਮਰ ਗਏ ਇਹ ਵੀ ਕਿਉ ਨਾਂਹ ਮਰ ਗਿਆ, ਜੇਕਰ ਜ਼ੁਮੇਵਾਰੀਆ ਨਹੀਂ ਨਿਭਾਉਣੀਆਂ ਸਨ

ਸਰਬ ਸੁਖਾ ਕਾ ਏਕੁ ਹਰਿ ਸੁਆਮੀ – ਜਦੋਂ ਕਿ ਸਾਰਿਆਂ ਸੁਖਾਂ ਦਾ ਇਕੋ ਹੀ ਸੁਆਮੀ ਹੈ

ਗੁਰਿ ਨਾਮੁ ਦਇਓ – ਆਤਮਿਕ ਗਿਆਨ ਦੀ ਬਖ਼ਸ਼ਿਸ਼ ਹੋਣੀ

ਸੰਤ – ਆਤਮਿਕ ਗਿਆਨ ਦੀ ਪ੍ਰਾਪਤੀ

ਪ੍ਰਹਲਾਦ – ਪ੍ਰਹਿਲਾਦ ਭਗਤ ਜੀ

ਪੈਜ – ਕ੍ਰਿਪਾ, ਬਖ਼ਸ਼ਿਸ਼

ਪੈਜ ਜਿਨਿ ਰਾਖੀ – ਇਕ ਵਾਹਿਗੁਰੂ ਦੇ ਆਤਮਿਕ ਗਿਆਨ ਦੀ ਬਖ਼ਸ਼ਿਸ਼ ਹੀ ਸੀ ਜਿਸਨੇ ਪ੍ਰਹਲਾਦ ਤੇ ਬਖ਼ਸ਼ਿਸ਼ ਰੱਖੀ ਸੀ।

ਹਰਨਾਖਸੁ – ਹਰਣਾਖ਼ਸ਼ੀ ਬਿਰਤੀ ਵੀਚਾਰਧਾਰਾ

ਨਖ – ਉੱਚੀ ਕੁਲ ਵਾਲਾ A person of a high family (ਪੰਜਾਬੀ–ਰੋਮਨ–ਇੰਗਲਿਸ਼ ਡਿਕਸ਼ਨਰੀ, ਭਾਈ ਮਾਯਾ ਸਿੰਘ)

ਘਰ ਕੇ ਦੇਵ ਪਿਤਰ ਕੀ ਛੋਡੀ – ਘਰ ਦੇ ਵਿੱਚ ਜੋ ਦੇਵੀ ਦੇਵਤੇ ਪੂਜੇ ਜਾਂਦੇ ਸਨ ਉਹ ਛੱਡ ਦਿਤੇ ਅਤੇ ਪਿੱਤਰਾਂ ਨੂੰ ਪਾਣੀ ਦੇਣਾ ਪ੍ਰਹਿਲਾਦ ਜੀ ਨੇ ਛੱਡ ਦਿੱਤਾ ਸੀ

ਗੁਰ ਕੋ ਸ਼ਬਦੁ ਲਇਓ – ਗੁਰੂ ਦਾ ਗਿਆਨ ਹੀ ਲੈਣਾ

ਸਗਲ ਪਾਪ – ਸਾਰੇ ਪਾਪ

ਖੰਡਨੁ – ਖੰਡਣ ਹੋ ਜਾਣਾ

ਸੰਤਹ – ਆਤਮਿਕ ਗਿਆਨ ਦੀ ਪਰਾਪਤੀ ਨਾਲ

**ਅਰਥ**

ਇਹ ਉਨ੍ਹਾਂ ਮਾਵਾਂ ਦੀ ਕੁਰਲਾਹਟ ਹੈ, ਜਿਨ੍ਹਾਂ ਦੇ ਪੁੱਤਰ ਕਰਮਕਾਂਡ ਅਪਣਾ ਕੇ ਘਰ ਬਾਰ ਛੱਡਕੇ ਆਪਣੀਆਂ ਪਰਵਾਰਿਕ ਜ਼ੁਮੇਵਾਰੀਆਂ ਤੋਂ ਮੁਨਕਰ ਹੋ ਕੇ ਜੰਗਲਾਂ ਨੂੰ ਤੁਰ ਪਏ ਸਨ। ਕੁੱਝ ਨਿਤਿ ਉਠਿ ਕੇ ਕੋਰੀ ਗਾਗਰ ਭਾਲਦੇ ਸਨ। ਜਿਨ੍ਹਾਂ ਦਾ ਮਨ ਕਰਮਾਂਡਾਂ ਨਾਲ ਜੁੜ ਗਿਆ ਸੀ, ਉਨ੍ਹਾਂ ਦੀਆਂ ਮਾਵਾਂ ਦੀ ਕੁਰਲਾਹਟ ਹੈ।

ਹੇ ਦਰਾਣੀਓਂ, ਹੇ ਜਠਾਣੀਓਂ! ਸੁਣੋ, ਆਹ ਤਾਂ ਇਕ ਅਸਚਰਜ ਤਮਾਸ਼ਾ ਦੇਖਿਆ ਹੈ। ਸਾਡੇ ਘਰ ਵਿੱਚ ਤਾਂ ਪਹਿਲਾਂ ਕਦੇ ਕਿਸੇ ਨੇ ਅਜਿਹੇ ਕਰਮਕਾਂਡਾਂ ਵਿੱਚ ਪੈ ਕੇ ਰਾਮ–ਰਾਮ ਕੀਤਾ ਹੀ ਨਹੀਂ। ਜਦੋਂ ਦੀ ਇਸ ਨਿਪੂਤੇ ਨੇ ਮਾਲਾ ਫੜੀ ਹੈ ਉਦੋਂ ਤੋਂ ਕੋਈ ਸੁਖ ਨਹੀਂ ਆਇਆ। ਆਹ ਤਾਂ ਨਵਾਂ ਹੀ ਕੰਮ ਦੇਖਿਆ ਹੈ, ਨਿਤ ਉੱਠ ਇਸ ਨੂੰ ਕੋਰੀ ਗਾਗਰ ਚਾਹੀਦੀ ਹੈ। ਘਰ ਦੀ ਪਾਰਵਾਰਿਕ ਕੋਈ ਜ਼ੁਮੇਵਾਰੀ ਸਮਝਦਾ ਹੀ ਨਹੀਂ, ਹਰਿ ਹਰਿ ਰਸ ਨੂੰ ਹੀ ਚਿੰਬੜ ਗਿਆ ਹੈ। ਐਨੇ ਲੋਕਾ ਦੇ ਪੁਤ ਸੂਤਕ ਦੇ ਜਣੇਪੇ ਅੰਦਰ ਹੀ ਮਰ ਗਏ ਹਨ। ਇਹ ਮੁੰਡਾ ਵੀ ਮਰ ਹੀ ਜਾਂਦਾ। ਇੰਝ ਕਿਉਂ ਨਹੀਂ ਹੋਇਆ, ਜੇਕਰ ਇਸਨੇ ਸਮਾਜਿਕ ਘਰੇਲੂ ਜ਼ੁਮੇਵਾਰੀਆਂ ਨਹੀਂ ਨਿਭਾਉਂਣੀਆਂ ਸਨ।

ਜਦੋਂ ਕਿ ਸਾਰਿਆਂ ਦਾ ਇਕੋ ਸੁਆਮੀ ਹਰੀ ਆਪ ਹੀ ਹੈ। ਜਿਸਨੇ ਪ੍ਰਹਿਲਾਦ ਨੂੰ ਗਿਆਨ ਬਖ਼ਸ਼ਿਆ ਸੀ, ਜਿਸਨੇ ਪ੍ਰਹਿਲਾਦ ਤੇ ਕਿਰਪਾ ਕੀਤੀ ਤਾਂ ਪ੍ਰਹਿਲਾਦ ਦੀ ਉੱਚੀ ਕੁਲ ਦੇ ਭਰਮ ਵਾਲੀ ਹਰਣਾਖਸ਼ੀ ਬਿਰਤੀ ਦਾ ਨਾਸ਼ ਕੀਤਾ ਸੀ, ਖ਼ਾਤਮਾ ਕੀਤਾ ਸੀ, (ਬਿਦਾਰਿਓ– ਨਾਸ ਕਰਨਾ)।

ਭਾਵ ਪ੍ਰਹਿਲਾਦ ਦੀ ਹਰਨਾਖ਼ਸ਼ੀ ਬਿਰਤੀ ਖ਼ਤਮ ਕਰਕੇ ਬਿਬੇਕ ਬੁੱਧੀ ਵਾਹਿਗੁਰੂ ਨੇ ਉਸ ਨੂੰ ਬਖਸ਼ੀ ਸੀ, ਜਿਸ ਬਿਬੇਕ ਬੁੱਧੀ ਦੁਆਰਾ ਉਸਨੇ ਘਰ ਵਿੱਚ ਪੂਜੇ ਜਾਂਦੇ ਦੇਵੀ ਦੇਵਤੇ ਅਤੇ ਪਿੱਤਰ ਪੂਜਣੇ ਛੱਡ ਦਿਤੇ ਸਨ। ਗੁਰੂ ਦਾ ਗਿਆਨ ਹਿਰਦੇ ਅੰਦਰ

ਵਸਾਇਆ ਸੀ। ਕਬੀਰ ਜੀ ਵੀ ਇਹੀ ਗੱਲ ਆਖਦੇ ਹਨ ਕਿ ਇਕੋ ਵਾਹਿਗੁਰੂ ਦਾ ਬਖ਼ਸ਼ਿਸ਼ ਰੂਪੀ ਗਿਆਨ ਹੀ ਹੈ, ਜੋ ਸਾਰੇ ਪਾਪਾਂ ਦਾ ਖੰਡਣ ਕਰਦਾ ਹੈ, ਅਤੇ ਜਿਸ ਦੀ ਪ੍ਰਾਪਤੀ ਨਾਲ ਪ੍ਰਹਿਲਾਦ ਉੱਧਰਿਆ। ਉਸ ਵਾਹਿਗੁਰੂ ਦੀ ਬਖ਼ਸ਼ਿਸ਼ ਪ੍ਰਾਪਤ ਕਰਕੇ ਹੀ ਸੰਸਾਰ ਸਮੁੰਦਰ ਤੋਂ ਪਾਰ ਜਾਇਆ ਜਾ ਸਕਦਾ ਹੈ, ਕਰਮਕਾਂਡਾਂ ਕਰਕੇ ਨਹੀਂ।

## ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ

**ਭੈਰਉ ਮਹਲਾ ੩ ॥**
**ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ ॥**
**ਦੂਜੈ ਭਾਇ ਫਾਥੇ ਜਮ ਜਾਲਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੩*

ਇਥੇ ਪਾਠਕਾਂ ਲਈ ਬੇਨਤੀ ਹੈ ਕਿ ਗੁਰਬਾਣੀ ਅੰਦਰ ਪ੍ਰਹਿਲਾਦ ਜੀ ਦਾ ਜੋ ਜੀਵਣ ਸਾਡੇ ਲਈ ਮਾਰਗ ਦਰਸ਼ਕ ਗੁਰੂ ਪਾਤਸ਼ਾਹ ਵਲੋਂ ਦਰਸਾਇਆ ਹੈ, ਅਸੀਂ ਗੁਰਮਤਿ ਦੇ ਚਸ਼ਮੇ ਲਾਕੇ ਤੱਕਣਾ ਹੈ। ਕਰਮਕਾਂਡੀ ਚਸ਼ਮੇ ਉਤਾਰ ਦੇਣੇ ਹਨ, ਜੋ ਸਾਨੂੰ ਕਰਮਕਾਂਡਾਂ ਦੀ ਖੱਡ ਵਿੱਚ ਮੁੜ-ਮੁੜ ਡਿਗਣ ਲਈ ਪ੍ਰੇਰਦੇ ਹਨ। ਗੁਰਮਤਿ ਦੇ ਚਸ਼ਮੇ ਲਗਾਕੇ ਗੁਰਬਾਣੀ-ਸੱਚ ਦੇ ਅਸਲ ਮਾਰਗ ਤੇ ਤੁਰਨ ਦਾ ਯਤਨ ਕਰਨਾ ਹੈ, ਤਾਂ ਕਿ ਅਸੀਂ ਕਰਮਕਾਂਡਾਂ ਦੀ ਖੱਡ ਵਿੱਚ ਡਿਗਣ ਤੋਂ ਬਚ ਸਕੀਏ। ਗੁਰਮਤਿ ਸਾਨੂੰ ਕਰਮਕਾਂਡੀ ਕਹਾਣੀਆਂ ਵਲੋਂ ਮੋੜ ਕੇ ਸੱਚ ਦੇ ਮਾਰਗ ਉੱਪਰ ਚੱਲਣ ਲਈ ਪ੍ਰੇਰਦੀ ਹੈ। ਗੁਰਬਾਣੀ ਰਚਣਹਾਰਿਆਂ ਨੇ ਕਰਮਕਾਂਡੀ ਦਾ ਲਿਖਿਆ ਹੋਇਆ ਅਗਿਆਨ, ਦੂਜੇ ਭਾਇ ਵਾਲਾ - ਰੱਦ ਕਰ ਦਿੱਤਾ ਸੀ।

**ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੯॥*

**ਨਾਨਕ ਸੋਧੇ ਸਿੰਮ੍ਰਿਤਿ ਬੇਦ ॥ ਪਾਰਬ੍ਰਹਮ ਗੁਰ ਨਾਹੀ ਭੇਦ ॥੪॥੧੧॥੨੪॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੪੨*

ਇਸ ਦਾ ਮਤਲਬ ਇਹ ਹੈ ਕਿ ਬੇਦ ਸਿਮ੍ਰਿਤੀਆਂ ਸਾਰਾ ਕੁੱਝ ਗੁਰਬਾਣੀ ਰਚਨਹਾਰਿਆਂ ਅਧਿਐਨ ਕਰਕੇ ਰੱਦ ਕੀਤਾ ਹੈ, ਐਵੇਂ ਨਹੀਂ। ਉਹ ਲਲਕਾਰ ਕੇ ਕਹਿ ਰਹੇ ਹਨ 'ਛਾਡਿ ਚਲੇ ਹਮ' ਅਸੀਂ ਛੱਡ ਦਿੱਤਾ ਹੈ। ਪਰ ਅਫ਼ਸੋਸ ਅਸੀਂ ਬਦੋ-ਬਦੀ, ਜ਼ਬਰਦਸਤੀ ਉਨ੍ਹਾਂ ਗੁਰਬਾਣੀ ਰਚਣਹਾਰਿਆਂ ਨਾਲ ਹੀ ਕਰਮਕਾਂਡ ਜੋੜੀ ਜਾ ਰਹੇ ਹਾਂ,

ਜਦ ਕਿ ਉੱਪਰ ਦਿਤੇ ਪ੍ਰਮਾਣ ਤੋਂ ਸੁਤੇ ਸਿੱਧ ਹੀ ਸਪਸ਼ਟ ਹੋ ਜਾਂਦਾ ਹੈ ਕਿ ਕਰਮਕਾਂਡ ਦਾ ਗੁਰਮਤਿ ਨਾਲ ਕੋਈ ਦੂਰ ਦਾ ਰਿਸ਼ਤਾ ਵੀ ਨਹੀਂ।

ਕਿਸੇ ਮੰਜ਼ਿਲ ਤੇ ਪਹੁੰਚਣ ਲਈ ਕੋਈ ਰਸਤਾ ਅਪਣਾਉਣਾਂ ਪੈਂਦਾ ਹੈ। ਰਸਤਾ ਉਹੀ ਅਪਣਾਇਆ ਜਾਣਾ ਚਾਹੀਦਾ ਹੈ ਜਿਹੜਾ ਮੰਜ਼ਿਲ ਵਲ ਲੈ ਕੇ ਜਾਂਦਾ ਹੋਵੇ। ਜਿਹੜਾ ਮੰਜ਼ਿਲ ਤੋਂ ਦੂਸਰੇ ਪਾਸੇ ਜਾਂਦਾ ਹੋਵੇ, ਉਸ ਰਸਤੇ ਉੱਪਰ ਤੁਰਨ ਨਾਲ ਮੰਜ਼ਿਲ ਦੀ ਦੂਰੀ ਘਟਣ ਦੀ ਬਜਾਏ ਵੱਧਦੀ ਹੀ ਚਲੀ ਜਾਵੇਗੀ। ਗੁਰਮਤਿ ਦੇ ਮਾਰਗ ਤੇ ਚੱਲਕੇ ਹੀ ਮੰਜ਼ਿਲ ਵਲ ਵਧ ਸਕਦੇ ਹਾਂ। ਇਸ ਕਰਕੇ ਸਿੱਖ ਨੂੰ ਦੁਬਿਧਾ ਵਿੱਚ ਨਹੀਂ ਪੈਣਾ ਚਾਹੀਦਾ। ਦੁਬਿਧਾ ਵਿੱਚ ਪੈਣ ਨਾਲ ਆਪਣੀ ਅਸਲੀ ਮੰਜ਼ਿਲ ਦੇ ਮਾਰਗ ਤੋਂ ਖੁੰਝ ਕੇ ਜੀਵਨ ਦੇ ਟੇਡੇ-ਮੇਡੇ ਰਸਤਿਆਂ ਵਿੱਚ ਤੁਰਦਾ ਤੁਰਦਾ ਰਾਹ ਵਿੱਚ ਹੀ ਆਪਣਾ ਜੀਵਣ ਗੁਆ ਜਾਵੇਗਾ, ਅਤੇ ਅਸਲੀ ਮੰਜ਼ਿਲ ਤੇ ਨਹੀਂ ਪਹੁੰਚੇਗਾ। ਗੁਰਬਾਣੀ ਨੇ ਸਪਸ਼ਟ ਕੀਤਾ ਹੈ, ਕਿ ਜੋ ਇਕ ਸੱਚ ਨੂੰ ਛੱਡ ਕੇ ਦੁਬਿਧਾ ਵਿੱਚ ਪੈਂਦੇ ਹਨ, ਆਪਣਾ ਜੀਵਣ ਅਜਾਈਂ ਹੀ ਗਵਾ ਜਾਂਦੇ ਹਨ।

**ਭੈਰਉ ਮਹਲਾ ੩ ਘਰੁ ੨**
**ੴ ਸਤਿਗੁਰ ਪ੍ਰਸਾਦਿ ॥**
**ਦੁਬਿਧਾ ਮਨਮੁਖ ਰੋਗਿ ਵਿਆਪੇ ਤ੍ਰਿਸਨਾ ਜਲਹਿ ਅਧਿਕਾਈ ॥**
**ਮਰਿ ਮਰਿ ਜੰਮਹਿ ਠਉਰ ਨ ਪਾਵਹਿ ਬਿਰਥਾ ਜਨਮੁ ਗਵਾਈ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੦*

ਆਉ ਦੁਬਿਧਾ ਨੂੰ ਛੱਡਕੇ ਗੁਰਮਤਿ ਸੱਚ ਨੂੰ ਜਾਨਣ ਲਈ ਇਸ ਸ਼ਬਦ ਉੱਪਰ ਵੀ ਗੁਰਮਤਿ ਦੀ ਕਸਵੱਟੀ ਅਨੁਸਾਰ ਵਿਆਖਿਆ ਕਰਨ ਦੀ ਕੋਸ਼ਿਸ਼ ਕਰੀਏ:

**ਭੈਰਉ ਮਹਲਾ ੩ ॥**
**ਮੇਰੀ ਪਟੀਆ ਲਿਖਹੁ ਹਰਿ ਗੋਵਿੰਦ ਗੋਪਾਲਾ ॥ ਦੂਜੈ ਭਾਇ ਫਾਥੇ ਜਮ ਜਾਲਾ ॥**
**ਸਤਿਗੁਰੁ ਕਰੇ ਮੇਰੀ ਪ੍ਰਤਿਪਾਲਾ ॥ ਹਰਿ ਸੁਖਦਾਤਾ ਮੇਰੈ ਨਾਲਾ ॥੧॥**
**ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ ॥**
**ਸਾਸਨਾ ਤੇ ਬਾਲਕੁ ਗਮੁ ਨ ਕਰੈ ॥੧॥ ਰਹਾਉ ॥**
**ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ ॥**
**ਪੁਤ੍ਰ ਰਾਮ ਨਾਮੁ ਛੋਡਹੁ ਜੀਉ ਲੇਹੁ ਉਬਾਰੇ ॥**
**ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ ॥**
**ਰਾਮ ਨਾਮੁ ਨ ਛੋਡਾ ਗੁਰਿ ਦੀਆ ਬੁਝਾਇ ॥੨॥**
**ਸੰਡਾ ਮਰਕਾ ਸਭਿ ਜਾਇ ਪੁਕਾਰੇ ॥**
**ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ ॥**

ਦੁਸਟ ਸਭਾ ਮਹਿ ਮੰਤ੍ਰੁ ਪਕਾਇਆ ॥
ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ ॥੩॥
ਹਾਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ ॥
ਹਰਿ ਤੇਰਾ ਕਹਾ ਤੁਝੁ ਲਏ ਉਬਾਰਿ ॥
ਖਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ ॥
ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ ॥੪॥
ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ ॥
ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥ ਗੁਰ ਕੈ ਸਬਦਿ ਹਉਮੈ ਬਿਖੁ ਮਾਰੇ ॥
ਨਾਨਕ ਰਾਮ ਨਾਮਿ ਸੰਤ ਨਿਸਤਾਰੇ ॥੫॥੧੦॥੨੦॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੩*

**ਪਦ ਅਰਥ**

ਮੇਰੀ ਪਟੀਆ - ਮੇਰੀ ਹਿਰਦੈ ਰੂਪੀ ਪੱਟੀਆਂ

ਲਿਖਹੁ - ਲਿਖ ਦੇਹੁ

ਹਰਿ - ਹਰੀ ਪਰਮੇਸ਼ਰ

ਹਰਿ ਗੋਵਿੰਦ ਗੋਪਾਲਾ - ਪ੍ਰਮੇਸ਼ਰ ਪਾਲਕ ਅਤੇ ਰੱਖਿਅਕ

ਦੂਜੈ ਭਾਇ - ਗੁਰਮਤਿ ਮਾਰਗ ਛੱਡਕੇ ਕੋਈ ਹੋਰ ਰਸਤਾ ਅਪਣਾਉਣਾਂ, ਪਰਮੇਸ਼ਰ ਦੇ ਤੁਲ ਕਿਸੇ ਹੋਰ ਨੂੰ ਸਮਝਣਾਂ

ਫਾਥੇ - ਫਸ ਜਾਣਾਂ

ਜਮ ਜਾਲਾ - ਵਿਕਾਰਾ ਦੇ ਚੱਕ੍ਰ ਵਿੱਚ ਫਸ ਜਾਣਾਂ

ਸਾਸਨਾ - ਸੰ: ਤਾੜਨਾਂ

ਗੁਰ ਉਪਦੇਸਿ - ਗੁਰ ਸਿੱਖਯਾ

ਬਾਲਕੁ - ਮਨ ਰੂਪੀ ਬਾਲਕੁ

ਗਮੁ - ਚਿੰਤਾ

**ਨੋਟ**- ਗੁਰੂ ਪਾਤਸ਼ਾਹ ਸਾਨੂੰ ਸਮਝਾਉਣ ਵਾਸਤੇ ਪ੍ਰਹਿਲਾਦ ਦਾ ਇਕੁ ਪ੍ਰਭੂ ਉੱਪਰ ਦ੍ਰਿੜ੍ਹ ਵਿਸ਼ਵਾਸ ਹੋਣ ਦੀ ਮਿਸਾਲ ਦੇ ਰਹੇ ਹਨ।

**ਅਰਥ**

ਹੇ ਵਾਹਿਗੁਰੂ ਮੇਰੀ ਹਿਰਦੇ ਰੂਪੀ ਪੱਟੀਆਂ ਉੱਪਰ ਆਪਣਾ ਨਾਮ ਲਿਖ ਦੇ, ਭਾਵ ਆਪਣੇ ਨਾਮ ਦੀ ਸਿਮਰਨ ਰੂਪੀ ਮੋਹਰ ਲਗਾ ਦੇਵੋ ਤਾਂ ਜੋ ਮੈਂ ਤੇਰਾ ਹੀ ਹੋ ਜਾਵਾਂ। ਦੂਜਾ ਭਾਉ ਮੈਂ ਅਪਣਾਵਾਂ ਹੀ ਨਾਂਹ। ਜੇਕਰ ਤੂੰ ਆਪਣੇ ਨਾਮ ਦੀ ਸਿਮਰਨ ਰੂਪੀ ਬਖ਼ਸ਼ਿਸ਼ ਦੀ ਮੋਹਰ ਨਾਂਹ ਲਾਈ ਤਾਂ 'ਦੂਜੈ ਭਾਇ' ਕਰਮਕਾਂਡਾਂ ਦੇ ਜਾਲ ਵਿੱਚ ਫਸ

ਜਾਵਾਂਗਾ। ਜਦੋਂ ਤੇਰੇ ਨਾਮ ਦੀ ਮੋਹਰ ਮੇਰੀ ਹਿਰਦੈ ਰੂਪੀ ਪੱਟੀਆਂ ਉੱਪਰ ਲੱਗ ਜਾਵੇਗੀ ਤਾਂ ਆਤਮਿਕ ਗਿਆਨ ਦੀ ਸੂਝ ਨਾਲ ਇਹ ਪਤਾ ਚੱਲ ਜਾਵੇਗਾ ਕਿ ਸਾਰਿਆਂ ਸੁੱਖਾਂ ਦਾ ਦਾਤਾ ਹਰ ਵੇਲੇ ਮੇਰੇ ਨਾਲ ਹੈ, ਅਤੇ ਮੇਰੀ ਪ੍ਰਤਿਪਾਲਣਾਂ ਕਰ ਰਿਹਾ ਹੈ। ਫਿਰ ਮਾਇਆ ਆਪਣਾ ਪ੍ਰਭਾਵ ਪਾ ਨਹੀਂ ਸਕੇਗੀ, ਦੂਜਾ ਭਾਉ ਸਤਾਏਗਾ ਹੀ ਨਹੀਂ। ਇਸ ਤਰ੍ਹਾਂ ਦਾ ਪ੍ਰਹਿਲਾਦ ਦਾ ਦ੍ਰਿੜ ਵਿਸ਼ਵਾਸ ਪ੍ਰਮਾਤਮਾ ਉੱਪਰ ਸੀ।

ਇਸ ਦ੍ਰਿੜ ਵਿਸ਼ਵਾਸ ਕਰਕੇ ਗੁਰ ਸਿੱਖਯਾ ਰਾਹੀਂ ਹਰੀ ਨਾਮ ਸਿਮਰਨ ਉਚਾਰਨ ਨਾਲ ਪ੍ਰਹਿਲਾਦ ਨੂੰ ਆਤਮਿਕ ਗਿਆਨ ਦੀ ਸੂਝ ਪ੍ਰਾਪਤ ਹੋਈ। ਪ੍ਰਹਿਲਾਦ ਦਾ ਮਨ ਰੂਪੀ ਬਾਲਕੁ ਚਿੰਤਾ ਮੁਕਤ ਹੋ ਗਿਆ, ਕਿਸੇ ਦੀ ਤਾੜਨਾਂ ਦੀ ਕੋਈ ਚਿੰਤਾ ਹੀ ਨਹੀਂ ਰਹੀ।

**ਮਾਤਾ ਉਪਦੇਸੈ ਪ੍ਰਹਿਲਾਦ ਪਿਆਰੇ ॥**
**ਪੁਤ੍ਰ ਰਾਮ ਨਾਮੁ ਛੋਡਹੁ ਜੀਉ ਲੇਹੁ ਉਬਾਰੇ ॥**
**ਪ੍ਰਹਿਲਾਦੁ ਕਹੈ ਸੁਨਹੁ ਮੇਰੀ ਮਾਇ ॥**
**ਰਾਮ ਨਾਮੁ ਨ ਛੋਡਾ ਗੁਰਿ ਦੀਆ ਬੁਝਾਇ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੩*

**ਪਦ ਅਰਥ**

ਮਾਤਾ – ਮਾਤਾ, ਮੱਤ ਰੂਪ ਮਾਇਆ ਰੂਪ ਮਾਂ

ਮਾਤਾ ਉਪਦੇਸੈ – ਅੰਦਰਲੇ ਮਾਇਆ ਰੂਪੀ ਮੱਤ ਦੇ ਫੁਰਨੇ ਮਾਇਆ ਰੂਪੀ ਮੱਤ ਦਾ ਉਪਦੇਸ਼

**ਅਰਥ**

ਮਾਇਆ ਰੂਪੀ ਮੱਤ ਜਿਵੇਂ ਆਪਣਾ ਪਰਭਾਵ ਹਰੇਕ ਮਨੁੱਖ ਤੇ ਪਾਉਣਾ ਚਾਹੁੰਦੀ ਹੈ, ਇਸੇ ਤਰ੍ਹਾਂ ਪ੍ਰਹਿਲਾਦ ਉੱਪਰ ਵੀ ਮਾਇਆ ਰੂਪੀ ਮੱਤ ਨੇ ਆਪਣਾ ਪਰਭਾਵ ਪਾਉਣਾਂ ਚਾਹਿਆ ਕਿ ਰਾਮ ਨਾਮ ਛੱਡ, ਮੇਰੇ ਨਾਲ ਜੁੜ ਕੇ ਆਪਣਾ ਚਿੱਤ ਉਬਾਰ ਲੈ।

ਨੋਟ– ਕੋਈ ਮਨੁੱਖ ਇਸ ਪਾਸੇ ਤੁਰਨ ਦਾ ਯਤਨ ਕਰਦਾ ਹੈ, ਤਾਂ ਮਨ ਅੰਦਰ ਕਈ ਤਰ੍ਹਾਂ ਦੇ ਪ੍ਰਭਾਵਾਂ ਦੇ ਫੁਰਨੇ ਪੈਦਾ ਹੁੰਦੇ ਹਨ। ਕਈ ਵਾਰ ਮਨੁੱਖ ਸੋਚਦਾ ਹੈ ਕਿ ਕੰਮ ਔਖਾ ਹੈ। ਇਹ ਅੰਦਰੋਂ ਮੱਤ ਰੂਪੀ ਮਾਂ ਹੀ ਪ੍ਰੇਰਦੀ ਹੈ।

ਪ੍ਰਹਿਲਾਦ ਨੇ ਦ੍ਰਿੜ ਵਿਸ਼ਵਾਸ ਹੋਣ ਕਾਰਨ ਰਾਮ ਨਾਮ ਨਹੀਂ ਛੱਡਿਆ ਸੀ, ਕਿਉਂਕਿ ਪ੍ਰਹਿਲਾਦ ਜੀ ਨੂੰ 'ਗੁਰਿ ਦੀਆ ਬੁਝਾਇ' ਭਾਵ ਆਤਮਿਕ ਗਿਆਨ ਸੂਝ ਪ੍ਰਾਪਤ ਹੋ ਚੁੱਕੀ ਸੀ। ਪ੍ਰਹਿਲਾਦ ਜੀ ਨੇ ਆਪਣੀ ਮੱਤ ਦੀ ਨਹੀਂ ਸੁਣੀ,

'ਗੁਰਿ ਦੀਆ ਬੁਝਾਇ' ਗੁਰਮਤਿ ਦੀ ਸੂਝ ਪੈ ਚੁੱਕੀ ਸੀ। ਇਸੇ ਕਰਕੇ ਪ੍ਰਹਿਲਾਦ ਜੀ ਹੋਰਨਾਂ ਨੂੰ ਵੀ ਗੁਰਮਤਿ ਵੀਚਾਰਧਾਰਾ ਨਾਲ ਜੁੜਨ ਦੀ ਪ੍ਰੇਰਣਾ ਕਰਦੇ ਸਨ।

**ਸੰਡਾ ਮਰਕਾ ਸਭਿ ਜਾਇ ਪੁਕਾਰੇ ॥**
**ਪ੍ਰਹਿਲਾਦੁ ਆਪਿ ਵਿਗੜਿਆ ਸਭਿ ਚਾਟੜੇ ਵਿਗਾੜੇ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੩*

ਨੋਟ- ਇਥੇ ਇਕ ਸੰਡੇ ਮਰਕੇ ਦੀ ਗੱਲ ਨਹੀਂ, ਗੁਰੂ ਸਾਹਿਬ ਨੇ ਭੇਤ ਖੋਲਿਆ ਹੈ ਕਿ ਸਭ ਸੰਡੇ ਮਰਕੇ ਜੋ ਦੁਨੀਆਂ ਨੂੰ ਊਲ ਜਲੂਲ ਪੜ੍ਹਾ ਕੇ ਕੁਰਾਹੇ ਪਾ ਕੇ ਲੁੱਟ ਰਹੇ ਸਨ, ਪਿੱਟ ਉੱਠੇ। ਇਥੇ ਵੀਚਾਰਨ ਵਾਲੀ ਗੱਲ ਇਹ ਕਿ ਬਿਪਰਵਾਦੀ, ਕਰਮਕਾਂਡੀ ਕਹਾਣੀ ਅਨੁਸਾਰ ਸੰਡਾ ਅਤੇ ਮਰਕਾ ਦੋ ਵਿਅਕਤੀ ਸਨ, ਅਤੇ ਗੁਰੂ ਪਾਤਸ਼ਾਹ ਨੇ ਸੰਡਾ ਮਰਕਾ ਦੇ ਨਾਲ ਸ਼ਬਦ ਵਰਤਿਆ ਹੈ 'ਸਭਿ', ਜਿਸਦਾ ਅਰਥ ਹੈ ਤਮਾਮ ਸੰਮੂਹ, ਜੋ ਬਿਪਰਵਾਦੀ ਸੋਚ ਦੇ ਧਾਰਨੀ ਸਨ। ਹਰਣਾਖਸ਼ੀ ਬਿਰਤੀ ਦੇ ਜੋ ਮਾਲਕ ਸਨ, ਗਾਇਤ੍ਰੀ ਤਰਪਣ ਨੂੰ ਹੀ ਧਰਮ ਕਰਮ ਸਮਝਦੇ ਸਨ, ਜਦ ਕਿ ਪ੍ਰਹਿਲਾਦ ਨੇ ਅਜਿਹਾ ਕਰਮਕਾਂਡੀ ਧਰਮ ਕਰਮ ਰੱਦ ਕਰ ਦਿੱਤਾ ਸੀ।

**ਦੈਤ ਪੁਤ੍ਰ ਪ੍ਰਹਲਾਦੁ ਗਾਇਤ੍ਰੀ ਤਰਪਣੁ ਕਿਛੂ ਨ ਜਾਣੈ**
**ਸਬਦੇ ਮੇਲਿ ਮਿਲਾਇਆ ॥੧॥ ਰਹਾਉ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੩*

ਕਰਮਕਾਂਡੀ ਪਿੱਟ ਉੱਠੇ ਕਿ ਪ੍ਰਹਿਲਾਦ ਆਪ ਤਾਂ ਵਿਗੜਿਆ ਹੀ ਹੈ। ਉਸ ਨੇ ਪਿੱਛੇ ਲੱਗਣ ਵਾਲੇ ਭਾਵ ਉਸਦੀ ਸੋਚ ਦੇ ਮਗਰ ਚੱਲਣ ਵਾਲੇ, ਜੋ ਚੇਲੇ ਚਾਟੜੇ ਸਨ, ਉਹ ਵੀ ਉਸ ਨੇ ਵਿਗਾੜ ਦਿੱਤੇ ਹਨ।

**ਅਰਥ**

ਤਮਾਮ ਸੰਡੇ ਮਰਕੇ ਪਿੱਟ ਉਠੇ ਜੋ ਸਮੁੱਚੀ ਮਨੁੱਖਤਾ ਨੂੰ ਆਤਮਿਕ ਤੌਰ ਤੇ ਨਿਗਲ ਜਾਣ ਵਾਲੇ, ਜੋ ਦੈਤ ਰੂਪ ਸੰਡੇ ਮਰਕੇ ਸਨ। ਕਹਿਣ ਲੱਗੇ ਪ੍ਰਹਿਲਾਦ ਆਪ ਤਾਂ ਵਿਗੜਿਆ ਹੀ ਸੀ ਸਭ ਚਾਟੜੇ ਵੀ ਵਿਗਾੜ ਦਿੱਤੇ ਹਨ।ਚਾਟੜੇ - ਭਾਵ ਪਿੱਛੇ ਲੱਗਣ ਵਾਲੇ ਲੋਕ, ਉਹ ਸਾਰੇ ਜੋ ਪ੍ਰਹਿਲਾਦ ਜੀ ਦੀ ਆਤਮਿਕ ਗਿਆਨ ਰੂਪੀ ਵਿਚਾਰਧਾਰਾ ਦੇ ਹਾਮੀ ਸਨ, ਪਿੱਛੇ ਲੱਗਣ ਵਾਲੇ ਸਨ, ਅਤੇ ਜਿਨ੍ਹਾਂ ਨੇ ਕਰਮਕਾਂਡੀ ਵੀਚਾਰਧਾਰਾ ਤਿਆਗ ਦਿੱਤੀ ਸੀ।

ਤੌਖਲੇ ਹੋਏ ਕਰਮਕਾਂਡੀਆਂ ਨੇ ਪ੍ਰਹਿਲਾਦ ਅਤੇ ਉਸਦੇ ਸਾਥੀਆਂ ਨੂੰ 'ਦੁਸਟ ਸਭਾ' ਕਹਿਣਾ ਸ਼ੁਰੂ ਕਰ ਦਿੱਤਾ। ਪ੍ਰਹਿਲਾਦ ਜੀ ਨਾਲ ਵੀਚਾਰ ਗੋਸਟੀ ਤੋਂ ਬਾਅਦ ਸੰਡੇ ਮਰਕੇ ਨੇ ਆਪਣੀ ਕਰਮਕਾਂਡੀ ਸਭਾ ਵਿੱਚ ਵਾਪਸ ਆ ਕੇ ਇਹ ਕਿਹਾ: -

**ਦੁਸਟ ਸਭਾ ਮਹਿ ਮੰਤ੍ਰੁ ਪਕਾਇਆ ॥**

ਪ੍ਰਹਲਾਦ ਕਾ ਰਾਖਾ ਹੋਇ ਰਘੁਰਾਇਆ ॥੩॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੩*

**ਪਦ ਅਰਥ**

ਦੁਸਟ ਸਭਾ – ਕਰਮਕਾਂਡੀਆਂ ਵਲੋਂ ਪ੍ਰਹਿਲਾਦ ਅਤੇ ਪ੍ਰਹਿਲਾਦ ਜੀ ਦੇ ਸਾਥੀਆਂ ਨੂੰ ਦਿੱਤਾ ਹੋਇਆ ਨਾਮ

ਮੰਤ੍ਰ – ਮਤਾ

ਮੰਤ੍ਰ ਪਕਾਇਆ – ਮਤਾ ਪਾਸ ਕਰ ਦਿੱਤਾ ਹੈ

ਰਘੁਰਾਇਆ – ਪਾਲਕ ਅਤੇ ਰੱਖਿਅਕ ਵਾਹਿਗੁਰੂ ਜੋ ਆਪਣੇ ਆਪ ਤੋਂ ਸੁਤੇ ਸਿੱਧ ਪ੍ਰਕਾਸ਼ਮਾਨ ਹੈ।

**ਅਰਥ**

ਕਰਮਕਾਂਡੀਆਂ ਪ੍ਰਹਿਲਾਦ ਅਤੇ ਪ੍ਰਹਿਲਾਦ ਜੀ ਦੀ ਸੱਚੀ ਸੁੱਚੀ ਸੋਚ ਦੇ ਹਾਮੀਆਂ ਉੱਪਰ ਦੋਸ਼ ਲਾਉਣੇ ਸ਼ੁਰੂ ਕਰ ਦਿੱਤੇ ਕਿ ਦੁਸ਼ਟਾਂ ਦੀ ਸਭਾ ਨੇ ਇਕ ਮਤਾ ਪਾਸ ਕਰ ਦਿੱਤਾ ਹੈ ਕਿ 'ਪ੍ਰਹਿਲਾਦ ਕਾ ਰਾਖਾ' ਉਹ ਹੈ ਜੋ ਸਾਰਿਆ ਦਾ ਪਾਲਕ ਅਤੇ ਰੱਖਿਅਕ ਹੈ, ਜੋ ਅਪਣੇ ਆਪ ਤੋਂ ਸੁਤੇ ਸਿੱਧ ਪ੍ਰਕਾਸ਼ਮਾਨ ਹੈ।

ਉਹ ਮਤਾ ਕੀ ਸੀ?

ਹਾਥਿ ਖੜਗੁ ਕਰਿ ਧਾਇਆ ਅਤਿ ਅਹੰਕਾਰਿ ॥
ਹਰਿ ਤੇਰਾ ਕਹਾ ਤੁਝੁ ਲਏ ਉਬਾਰਿ ॥
ਖਨ ਮਹਿ ਭੈਆਨ ਰੂਪੁ ਨਿਕਸਿਆ ਥੰਮ੍ ਉਪਾੜਿ ॥
ਹਰਣਾਖਸੁ ਨਖੀ ਬਿਦਾਰਿਆ ਪ੍ਰਹਲਾਦੁ ਲੀਆ ਉਬਾਰਿ ॥੪॥
ਸੰਤ ਜਨਾ ਕੇ ਹਰਿ ਜੀਉ ਕਾਰਜ ਸਵਾਰੇ ॥
ਪ੍ਰਹਲਾਦ ਜਨ ਕੇ ਇਕੀਹ ਕੁਲ ਉਧਾਰੇ ॥ ਗੁਰ ਕੈ ਸਬਦਿ ਹਉਮੈ ਬਿਖੁ ਮਾਰੇ ॥
ਨਾਨਕ ਰਾਮ ਨਾਮਿ ਸੰਤ ਨਿਸਤਾਰੇ ॥੫॥੧੦॥੨੦॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੩*

**ਪਦ ਅਰਥ**

ਖੜਗੁ – ਆਤਮਿਕ ਗਿਆਨ ਦੀ ਸੂਝ ਦਾ ਖੰਡਾ

ਹਾਥਿ ਖੜਗੁ ਕਰਿ ਧਾਇਆ – ਆਤਮਿਕ ਗਿਆਨ ਸੂਝ ਦਾ ਖੰਡਾ ਲੈ ਕਰ ਅਤਿ ਦੇ ਹੰਕਾਰ ਉੱਪਰ ਟੁਟ ਪੈਣਾ

ਹਰਿ – ਹਰੀ

ਹਰਿ ਤੇਰਾ ਕਹਾ – ਤੇਰਾ ਹਰੀ ਸਿਮਰਨ ਕੀਤਾ

ਤੁਝੁ ਲਏ ਉਬਾਰਿ – ਤੈਨੂੰ ਉਬਾਰਿ ਸਕਦਾ ਹੈ।

ਉਬਾਰਿ – ਮੁਕਤ ਕਰਨਾ, ਰੱਖਯਾ ਕਰਨਾ, ਬਚਾਉਣਾ

ਖਿਨ ਮਹਿ – ਖਿਨ ਵਿੱਚ

ਭੈਆਨ – ਡਰਾਉਣਾ, ਭਯੰਕਰ

ਥੰਮੑ – ਹਿਰਦੇ ਅੰਦਰ ਜੋ ਹੰਕਾਰ ਰੂਪੀ ਥੰਮ ਹੈ।

ਉਪਾੜਿ – ਪੁੱਟ ਦੇਣਾ, ਪੁੱਟਿਆ ਜਾਣਾ

ਹਰਣਾਖਸੁ – ਹੰਕਾਰੀ ਬਿਰਤੀ ਆਤਮਿਕ ਤੋਰ ਤੇ ਖਤਮ ਕਰ ਦੇਣ ਵਾਲੀ ਵੀਚਾਰਧਾਰਾ; ਉਚੀ ਕੁਲ ਦਾ ਭਰਮ

ਨਖੀ – ਨਖ-ਉੱਚੀ ਕੁੱਲ ਵਾਲਾ, ਨਖ ਦੇ ਅਰਥ ਪੰਜਾਬੀ ਯੂਨੀਵਰਸਿਟੀ ਪਟਿਅਲਾ ਦੀ ਭਾਸ਼ਾ ਵਿਭਾਗ ਡਿਕਸ਼ਨਰੀ। ਪੰਜਾਬੀ ਤੋਂ ਇੰਗਲਿਸ਼ ਵਿੱਚੋਂ ਲਏ ਹਨ, ਪੰਨਾ ੭੯੫ ਉੱਪਰ ਨਖ ਦੇ ਅਰਥ ਹਨ –:

A person of high family. National Book Depot (ਦਿੱਲੀ, ਭਾਈ ਮਾਯਾ ਸਿੰਘ) ਵਲੋਂ ਛਾਪੀ ਪੰਜਾਬੀ ਰੋਮਨ ਅੰਗਰੇਜ਼ੀ ਵਿੱਚ ਵੀ ਇਹੀ ਅਰਥ ਹਨ।

ਹਰਣਾਖਸੁ ਨਖੀ – ਅਖੌਤੀ ਉੱਚੀ ਕੁੱਲ ਦਾ ਭਰਮ ਜੋ ਆਤਮਿਕ ਤੌਰ ਤੇ ਮਨੁੱਖ ਨੂੰ ਖ਼ਤਮ ਕਰ ਦਿੰਦਾ ਹੈ।

ਬਿਦਾਰਿਆ – ਖ਼ਤਮ ਕਰ ਦੇਣਾ

ਉਬਾਰਿ – ਮੁਕਤੀ ਛੁਟਕਾਰਾ, ਉੱਚਾ ਚੁੱਕ ਲੈਣਾ

ਇਕੀਹ – ਇਕੀਸ ਤੋਂ ਭਾਵ ਹੈ ਇਕ-ਮਿਕ ਹੋ ਜਾਣਾ, ਲੀਨ ਹੋ ਜਾਣਾ, ਮੁਕਤਿ, ਨਿਜਾਤ ਪ੍ਰਾਪਤ ਕਰ ਲੈਣੀ। ਮਹਾਨ ਕੋਸ਼ ਭਾਈ ਕਾਨ੍ਹ ਸਿੰਘ ਜੀ ਨਾਭਾ ਅਨੁਸਾਰ ਇਕੀਹ ਕੁਲ ਦਾਤ ਭਾਵ ਇਹ ਹੈ ਕਿ ਤੱਤਗਯਾਨ ਦੀ ਸੰਗਤਿ ਕਰਨ ਵਾਲੇ ਮੁਕਤਿ ਨਿਜਾਤ ਪਾਉਂਦੇ ਹਨ।

**ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੭*

ਨੋਟ – ਇਸ ਸ਼ਬਦ ਦੇ ਅਰਥਾਂ ਤੋਂ ਬਾਅਦ ਇੱਕੀ ਕੁਲਾਂ ਵਾਲੇ ਭਰਮ ਦਾ ਸ਼ੰਕਾ ਗੁਰਮੁਤਿ ਅਨੁਸਾਰ ਨਵਿਰਤ ਕਰਾਂਗੇ।

ਉਹ ਮਤਾ ਕੀ ਸੀ ਜੋ ਪ੍ਰਹਿਲਾਦ ਜੀ ਅਤੇ ਉਨ੍ਹਾਂ ਦੇ ਹਮ-ਖ਼ਿਆਲੀਆਂ ਵਲੋਂ ਪਾਸ ਕੀਤਾ ਸੀ? ਉਹ ਮਤਾ ਇਹ ਸੀ:

**ਅਰਥ**

ਹੇ ਮਨੁੱਖ ਤੇਰਾ ਕੀਤਾ ਹਰੀ ਸਿਮਰਨ ਹੀ ਤੈਨੂੰ ਅਤਿ ਦੇ ਅਹੰਕਾਰ ਤੋਂ ਨਿਜਾਤ (ਛੁਟਕਾਰਾ) ਦਿਵਾ ਸਕਦਾ ਹੈ। ਸਿਮਰਨ ਰੂਪੀ ਆਤਮਿਕ ਗਿਆਨ ਦੀ ਸੂਝ ਦਾ ਖੰਡਾ

ਲੈ ਕਰ ਹੀ ਆਤਮਿਕ ਤੌਰ ਤੇ ਮਾਰ ਮੁਕਾਉਣ ਵਾਲੇ ਅਤਿ ਦੇ ਹੰਕਾਰ ਤੇ ਧਾਇਆ ਜਾ ਸਕਦਾ ਹੈ। ਪ੍ਰਹਿਲਾਦ ਜੀ ਵਲੋਂ ਇਸ ਮਤੇ ਉੱਪਰ ਸਹੀ ਪਾਈ ਗਈ ਸੀ ਕਿ ਜੋ ਮੇਰਾ ਆਤਮਿਕ ਤੌਰ ਮਾਰ ਮੁਕਾਉਣ ਵਾਲਾ ਉੱਚੀ ਕੁਲ ਦਾ ਪਿਤਾ ਪੁਰਖੀ ਜੋ ਭਰਮ ਰੂਪੀ ਭਿਆਨਕ ਥੰਮ ਸੀ, ਆਤਮਿਕ ਗਿਆਨ ਦੀ ਸੂਝ ਨਾਲ ਇਕ ਖਿਨ ਵਿੱਚ ਪੁੱਟਿਆ ਗਿਆ ਹੈ। ਪ੍ਰਹਿਲਾਦ ਨੂੰ ਉੱਚੀ ਕੁੱਲ ਦੀ ਹਰਨਾਖਸ਼ ਬਿਰਤੀ ਦੇ ਭਰਮ ਤੋਂ ਆਤਮਿਕ ਗਿਆਨ ਦੀ ਸੂਝ ਨਾਲ ਮੁਕਤੀ ਮਿਲੀ ਹੈ।

ਗੁਰੂ ਨਾਨਕ ਵੀ ਇਸ ਮਤੇ ਉੱਪਰ ਆਪਣੀ ਮੋਹਰ ਲਾਉਂਦੇ ਹਨ। ਇਸੇ ਤਰ੍ਹਾਂ ਤਤਗਯਾਨੀਆਂ ਦੇ ਕਾਰਜ ਵਿੱਚ ਵਾਹਿਗੁਰੂ ਆਪ ਸਹਾਈ ਹੁੰਦਾ ਹੈ। ਪ੍ਰਹਿਲਾਦ ਜਨ ਵਰਗੇ ਜਾਂ ਹੋਰ ਸੰਮੂਹ ਜੋ ਤਤਗਯਾਨੀ ਹਨ,ਉਨ੍ਹਾਂ ਨੂੰ ਈਸ਼ਵਰ ਦੇ ਤਤਗਯਾਨ ਭਾਵ ਆਤਮਿਕ ਗਿਆਨ ਵਿੱਚ ਲੀਨ ਹੋਣ, ਇੱਕ-ਮਿਕ ਹੋਣ ਨਾਲ ਹੀ ਮੁਕਤੀ ਮਿਲੀ ਹੈ ਅਤੇ ਮਿਲਦੀ ਰਹੇਗੀ। 'ਗੁਰ ਕੈ ਸਬਦਿ' - ਆਤਮਿਕ ਗਿਆਨ ਦੀ ਸੂਝ ਰਾਹੀਂ ਆਤਮਿਕ ਤੌਰ ਤੇ ਮਾਰ ਮੁਕਾਣ ਵਾਲੀ ਮਾਇਆ ਦੇ ਮੋਹ ਦੀ ਜ਼ਹਿਰ ਨੂੰ ਖ਼ਤਮ ਕਰਕੇ ਹੀ, ਮਾਇਆ ਦੇ ਮੋਹ ਤੋਂ ਮੁਕਤੀ ਦਿਵਾਉਣ ਵਾਲੇ ਰਾਮ ਨਾਮ ਦੇ ਸਿਮਰਨ ਰਾਹੀਂ, ਆਤਮਿਕ ਗਿਆਨ ਦੀ ਸੂਝ ਪ੍ਰਾਪਤ ਕਰਕੇ ਹੀ, ਤਤਗਯਾਨ ਤੱਕ ਪਹੁੰਚਿਆ ਜਾ ਸਕਦਾ ਹੈ, ਅਤੇ ਤਾਂ ਹੀ ਨਿਸਤਾਰਾ ਹੁੰਦਾ ਹੈ।

ਨੋਟ-ਗੁਰਮਤਿ ਵੀਚਾਰਧਾਰਾ ਅਨੁਸਾਰ ਇਕ ਗੱਲ ਬੜੀ ਸਪਸ਼ਟ ਹੈ ਕਿ ਜਿਹੜਾ ਮਨੁੱਖ ਆਤਮਿਕ ਗਿਆਨ ਰੂਪੀ ਅੰਮ੍ਰਿਤ ਪੀਏਗਾ, ਪਿਆਸ ਉਸੇ ਦੀ ਮਿਟੇਗੀ। ਇਹ ਕਦੀ ਨਹੀਂ ਵਾਪਰਦਾ ਜਾ ਵਾਪਰਿਆ ਕਿ ਰੋਟੀ ਕੋਈ ਖਾਵੇ ਪਰ ਭੁੱਖ ਕਿਸੇ ਦੂਸਰੇ ਦੀ ਮਿਟ ਜਾਵੇ। ਜੇਕਰ ਪਿਤਾ ਦੇ ਰੋਟੀ ਖਾਣ ਨਾਲ ਪੁੱਤਰ ਨਹੀਂ ਰੱਜ ਸਕਦਾ, ਤਾਂ ਇੱਕੀ ਕੁੱਲਾਂ ਦੀ ਗੱਲ ਕਿਵੇਂ ਕਰ ਸਕਦੇ ਹਾਂ ਕਿ ਸਿਮਰਨ ਕਰਨ ਵਾਲੇ ਦੀਆਂ ੨੧ ਕੁਲਾਂ ਤਰ ਜਾਂਦੀਆਂ ਹਨ। ਪ੍ਰਹਿਲਾਦ ਜੀ ਦੀਆਂ ਇੱਕੀ ਕੁੱਲਾਂ ਬਾਰੇ ਜੋ ਗੁਰਮਤਿ ਦਾ ਨਿਰਣਾ ਹੈ ਵੀਚਾਰ ਕਰੀਏ, ਕਿਉਂਕਿ ਗੁਰਮਤਿ ਦਾ ਫ਼ੈਸਲਾ ਬੜਾ ਸਪਸ਼ਟ ਹੈ।

**ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩*

ਇਹ ਨਹੀਂ ਹੋ ਸਕਦਾ ਅੰਮ੍ਰਿਤ ਕੋਈ ਹੋਰ ਪੀਵੈ ਤੇ ਪਿਆਸ ਕੋਈ ਹੋਰ ਬੁਝਾਹ ਜਾਵੇ।

ਬਲ ਰਾਜਾ ਭਾਈ ਗੁਰਦਾਸ ਅਨੁਸਾਰ ਪ੍ਰਹਿਲਾਦ ਜੀ ਦਾ ਪੋਤਾ ਹੈ। ਭਾਈ ਸਾਹਿਬ ਫਰਮਾਉਂਦੇ ਹਨ:

**ਬਲਿ ਪੋਤਾ ਪ੍ਰਹਿਲਾਦ ਦਾ ਇੰਦਰ ਪੁਰੀ ਦੀ ਇਛ ਇਛੰਦਾ॥**

*ਭਾਈ ਗੁਰਦਾਸ, ਵਾਰ ੨੪*

ਗੁਰੁ ਗ੍ਰੰਥ ਸਾਹਿਬ ਫੁਰਮਾਉਂਦੇ ਹਨ ਕਿ ਬਲ ਰਾਜਾ ਹੰਕਾਰੀ ਸੀ।

**ਬਲਿ ਰਾਜਾ ਮਾਇਆ ਅਹੰਕਾਰੀ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੨੨੪*

ਜੇ ਬਲ ਪ੍ਰਹਿਲਾਦ ਜੀ ਦਾ ਪੋਤਾ ਹੈ, ਪਰ ਗੁਰੂ ਗ੍ਰੰਥ ਸਾਹਿਬ ਅੰਦਰ ਬਲ ਰਾਜੇ ਦਾ ਕੋਈ ਆਦਰਸ਼ ਜੀਵਨ ਹੀ ਨਹੀਂ ਹੈ। ਉੱਪਰ ਲਿਖੀ ਹੋਈ ਪੰਗਤੀ ਅਨੁਸਾਰ ਬਲ ਰਾਜਾ ਮਾਇਆ ਦੇ ਮਦ ਦੇ ਹੰਕਾਰ ਵਿੱਚ ਗ਼ਰਕ ਹੋ ਚੁੱਕਾ ਸੀ। ਗੁਰਬਾਣੀ ਅਨੁਸਾਰ ਮਾਇਆ ਹੰਕਾਰੀ ਕਦੇ ਤਰ ਹੀ ਨਹੀਂ ਸਕਦਾ। ਜੇਕਰ ਪ੍ਰਹਿਲਾਦ ਜੀ ਦਾ ਪੋਤਾ ਹੀ ਨਹੀਂ ਤਰਿਆ ਤਾਂ ੨੧ ਕੁੱਲਾਂ ਤਾਂ ਬਹੁਤ ਦੂਰ ਦੀ ਗੱਲ ਹੈ। ੨੧ ਕੁੱਲਾਂ ਦੇ ਤਰਨ ਵਾਲਾ ਭਰਮ ਕਰਮਕਾਂਡੀਆ ਦੇ ਘਰੋਂ ਉਤਪੰਨ ਹੁੰਦਾ ਹੈ। ਸੋ ਸਾਨੂੰ ਗੁਰਮਤਿ ਸਿਧਾਂਤ ਨਾਲ ਇਹ ਭਰਮ ਜੋੜ ਕੇ ਗੁਰਮਤਿ ਸਿਧਾਂਤ ਨਾਲ ਅਨਯਾਇ ਨਹੀਂ ਕਰਨਾ ਚਾਹੀਦਾ।

ਸੋ ਇਕਹੀ ਤੋਂ ਭਾਵ ਇੱਕ-ਮਿੱਕ ਹੋ ਜਾਣਾ, ਭਾਵ ਇਕ ਹੀ ਕੁਲ ਹੈ ਤਤਗਯਾਨੀਆ ਦੀ, ਜੋ ਇਕ ਦਾ ਆਸਰਾ ਲੈ ਕੇ ਇਕ ਨਾਲ ਇੱਕ-ਮਿੱਕ ਹੋ ਜਾਂਦੇ ਹਨ, ਉਹ ਸੰਮੂਹ ਤਤਗਯਾਨੀ ਹੀ ਤਰਦੇ ਹਨ, ਕਰਮਕਾਂਡੀ ਨਹੀਂ।

# ਆਪੇ ਦੈਤ ਲਾਇ ਦਿਤੇ

ਆਉ ਹੁਣ ਅਗਲਾ ਸ਼ਬਦ ਜੋ ਮ:੩ ਵਲੋਂ ਹੀ ਉਚਾਰਣ ਹੈ ਅਤੇ ਵਿਸ਼ਾ ਵੀ ਪ੍ਰਹਿਲਾਦ ਜੀ ਵਾਲਾ ਹੀ ਹੈ, ਵੀਚਾਰੀਏ। ਇਸ ਸ਼ਬਦ ਅੰਦਰ ਕਰਮਕਾਂਡੀਆਂ ਦੀ ਚਾਲਾਕੀ ਦਰਸਾਈ ਹੈ, ਕਿ ਕਿਵੇਂ ਕਰਮਕਾਂਡੀਆਂ ਨੇ ਆਪ ਹੀ ਦੈਂਤ ਲਾਇ ਦਿਤੇ, ਭਾਵ ਸਭੇ ਦੈਂਤ ਕਰਮਕਾਂਡੀ ਲੋਕਾਂ ਪ੍ਰਹਿਲਾਦ ਜੀ ਦੇ ਪਿੱਛੇ ਪਾਏ। ਵਿਰੋਧ ਖੜਾ ਕੀਤਾ ਅਤੇ ਪ੍ਰਹਿਲਾਦ ਜੀ ਨੇ ਇਨ੍ਹਾਂ ਦੇ ਵਿਰੋਧ ਦਾ ਮੁਕਾਬਲਾ ਡਟ ਕੇ ਕੀਤਾ। ਪ੍ਰਹਿਲਾਦ ਜੀ ਦੀ ਆਤਮਿਕ ਗਿਆਨ ਰੂਪੀ ਵੀਚਾਰਧਾਰਾ ਸਾਹਮਣੇ ਕਰਮਕਾਂਡੀ ਠਿੱਠ ਹੋ ਗਏ। ਬਿਪਰਵਾਦੀਆਂ ਦੀ ਝੱਖ ਦਾ ਪ੍ਰਹਿਲਾਦ ਜੀ ਉੱਪਰ ਕੋਈ ਅਸਰ ਨਹੀਂ ਹੋਇਆ। ਪ੍ਰਹਿਲਾਦ ਜੀ ਦੇ ਜੀਵਨ ਨਾਲ ਕਰਮਕਾਂਡੀਆਂ ਨੇ ਕਹਾਣੀ ਰਚ ਕੇ ਆਪ ਹੀ ਪ੍ਰਹਿਲਾਦ ਜੀ ਦੇ ਮਗਰ ਸੰਡੇ ਮਰਕੇ ਪਾ ਦਿਤੇ। ਆਪ ਹੀ ਫਿਰ ਵਿਸ਼ਨੂੰ ਬਣਕੇ ਬਚਾਉਣ ਵਾਲਾ ਬਣ ਗਿਆ। ਕਹਾਣੀ ਅੰਦਰ ਇਹ ਸਿੱਧ ਕਰਨ ਦਾ ਯਤਨ ਕੀਤਾ ਕਿ ਪ੍ਰਹਿਲਾਦ ਵਿਸ਼ਨੂੰ ਦਾ ਪੁਜਾਰੀ ਸੀ ਅਤੇ ਵਿਸ਼ਨੂੰ ਨੇ ਹੀ ਪ੍ਰਹਿਲਾਦ ਜੀ ਨੂੰ ਬਚਾਇਆ ਸੀ, ਜੋ ਕਿ ਨਿਰਮੂਲ ਹੈ।

**ਭੈਰਉ ਮਹਲਾ ੩ ॥**
**ਆਪੇ ਦੈਤ ਲਾਇ ਦਿਤੇ ਸੰਤ ਜਨਾ ਕਉ ਆਪੇ ਰਾਖਾ ਸੋਈ ॥**
**ਜੋ ਤੇਰੀ ਸਦਾ ਸਰਣਾਈ ਤਿਨ ਮਨਿ ਦੁਖੁ ਨ ਹੋਈ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੩*

ਨੋਟ - ਇਥੇ ਇਕ ਗੱਲ ਜ਼ੋਰ ਦੇ ਕੇ ਇਥੇ ਸਮਝਣ ਦੀ ਲੋੜ ਹੈ ਕਿ ਪਹਿਲੀ ਅਤੇ ਦੂਸਰੀ ਪੰਗਤੀ ਅੰਦਰ ਗੁਰੂ ਪਾਤਸ਼ਾਹ ਸਾਨੂੰ ਕੀ ਸਮਝਾਉਣਾ ਚਾਹੁੰਦੇ ਹਨ।

ਪਰਚੱਲਤ ਵਿਆਖਿਆ ਅਖੀਰ ਜਦੋਂ ਪੜ੍ਹਦੇ ਹਾਂ ਕਿ ਭਗਤਾਂ ਨੂੰ ਆਪ ਹੀ ਅਕਾਲ ਪੁਰਖ ਦੈਂਤ ਚੁੰਬੋੜ ਦਿੰਦਾ ਹੈ, ਅਤੇ ਆਪ ਹੀ ਫਿਰ ਰਾਖਾ ਬਣ ਜਾਂਦਾ ਹੈ, ਜਦ ਕਿ ਅਸਲੀਅਤ ਗੁਰੂ ਪਾਤਸ਼ਾਹ ਨੇ ਸਪਸ਼ਟ ਕੀਤੀ ਹੋਈ ਹੈ ਦੂਸਰੀ ਪੰਗਤੀ ਅੰਦਰ, ਕਿ ਜਿਹੜੇ ਗੁਰਮੁਖਿ ਜਨ ਵਾਹਿਗੁਰੂ ਤੇਰੀ ਸ਼ਰਨ ਆ ਜਾਂਦੇ ਹਨ, ਉਨ੍ਹਾਂ ਦੇ ਮਨ ਅੰਦਰ ਕੋਈ ਦੁੱਖ ਰਹਿੰਦਾ ਹੀ ਨਹੀਂ। ਜਦ ਦੁੱਖ ਰਹਿੰਦਾ ਹੀ ਨਹੀਂ ਤਾਂ ਬਖ਼ਸ਼ਿਸ਼ ਹੁੰਦੀ ਹੈ।ਬਖ਼ਸ਼ਿਸ਼ ਹੁੰਦੀ ਹੈ ਤਾਂ ਭਗਤ ਬਣਦਾ ਹੈ। ਜੇਕਰ ਭਗਤਾਂ ਦੀ ਵਾਹਿਗੁਰੂ ਆਪ ਹੀ ਵਿਕਾਰਾਂ ਰੂਪੀ ਦੈਂਤ ਚੰਬੋੜ ਦੇਵੇ ਤਾਂ ਕੋਈ ਲਾਹ ਨਹੀਂ ਸਕਦਾ। ਰੱਬ ਦੀ ਰਜ਼ਾ ਨੂੰ ਕੋਈ ਉਲਟਾ ਨਹੀਂ ਸਕਦਾ। ਅਸਲੀਅਤ ਇਹ ਹੈ ਕਿ ਜੋ ਉਸ ਦੀ ਸ਼ਰਨ ਆਉਂਦੇ ਹਨ ਉਨ੍ਹਾਂ ਦਾ ਭੈ ਖ਼ਤਮ ਹੋ ਜਾਂਦਾ ਹੈ, ਅਕਾਲ ਪੁਰਖ ਉਨ੍ਹਾਂ ਨੂੰ ਸੋਝੀ ਬਖ਼ਸ਼ਦਾ ਹੈ। ਜਦੋਂ ਸੋਝੀ ਹੋ ਜਾਵੇ ਤਾਂ ਉਨ੍ਹਾਂ

ਤੇ ਜੋ ਕੋਈ ਮਰਜ਼ੀ ਝਖਿ ਮਾਰ ਕੇ ਆਪਣਾ ਪ੍ਰਭਾਵ ਪਾਉਣਾ ਚਾਹੇ ਉਹ ਕਿਸੇ ਦੇ ਊਲ-ਜਲੂਲ ਦਾ ਪ੍ਰਭਾਵ ਨਹੀਂ ਕਬੂਲਦੇ, ਕਿਉਂਕਿ ਉਹ ਸੱਚ ਨੂੰ ਜਾਣ ਚੁੱਕੇ ਹੁੰਦੇ ਹਨ।

ਜੋ ਪਿਛਲੇ ਸ਼ਬਦ ਅੰਦਰ ਗੁਰੂ ਪਾਤਸ਼ਾਹ ਨੇ ਸਪਸ਼ਟ ਕੀਤਾ ਹੈ, ਉਸਦੀ ਪ੍ਰੋੜਤਾ ਕਰਕੇ ਸਾਡੇ ਮਨਾਂ ਦਾ ਭੁਲੇਖਾ ਦੂਰ ਕਰਨ ਲਈ, ਕਿ ਪ੍ਰਹਿਲਾਦ ਨੂੰ ਦੈਂਤ ਪੁੱਤਰ ਕਿਉਂ ਕਿਹਾ ਗਿਆ। ਕਰਮਕਾਂਡੀਆਂ ਵਲੋਂ ਕੀਤੀ ਚਲਾਕੀ ਦਾ ਵਰਨਣ ਕਰਕੇ ਬਿਪਰਵਾਦੀ ਸੋਚ ਦਾ ਭਾਂਡਾ ਭੰਨਿਆ ਹੈ।

**ਆਪੇ ਦੈਤ ਲਾਇ ਦਿਤੇ ਸੰਤ ਜਨਾ ਕਉ ਆਪੇ ਰਾਖਾ ਸੋਈ ॥**
**ਜੋ ਤੇਰੀ ਸਦਾ ਸਰਣਾਈ ਤਿਨ ਮਨਿ ਦੁਖੁ ਨ ਹੋਈ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੩*

**ਪਦ ਅਰਥ**

ਦੈਤ - ਹਰਣਾਖਸ਼ੀ ਬਿਰਤੀ ਦੇ ਮਾਲਕ ਕਰਮਕਾਂਡੀ ਲੋਕ

ਲਾਇ ਦਿਤੇ - ਪਿੱਛੇ ਲਾ ਦਿੱਤੇ

ਆਪੇ ਰਾਖਾ ਸੋਈ - ਆਪਣੇ ਆਪ ਨੂੰ ਰੱਬ ਸਮਝਣ ਵਾਲਾ ਕਰਮਕਾਂਡੀ ਅਖੌਤੀ ਬ੍ਰਹਾਮਣ। ਆਪ ਹੀ ਰਾਖਾ ਬਣ ਬੈਠਾ ਵਿਸਨੂੰ ਰੂਪ ਵਿੱਚ

**ਅਰਥ**

ਕਰਮਕਾਂਡੀ ਲੋਕਾਂ ਨੇ ਜੋ ਬਿਪਰਵਾਦੀ ਹਰਣਾਖਸ਼ੀ ਬਿਰਤੀ ਦੇ ਮਾਲਕ ਜੋ ਤਮਾਮ ਸੰਡੇ ਮਰਕੇ ਜੋ ਊਲ-ਜਲੂਲ ਪੜ੍ਹਾਉਣ ਵਾਲੇ ਸਨ, ਪ੍ਰਹਿਲਾਦ ਜੀ ਦੇ ਪਿੱਛੇ ਅਜਿਹੇ ਲੋਕ ਪਾ ਦਿੱਤੇ, ਪਰ ਪ੍ਰਹਿਲਾਦ ਜੀ ਉੱਪਰ ਉਨ੍ਹਾਂ ਦੀ ਝਖਿ ਦਾ ਕੋਈ ਅਸਰ ਨਹੀਂ ਹੋਇਆ। ਫਿਰ ਆਪ ਹੀ ਬਿਪਰਵਾਦੀ ਪ੍ਰਹਿਲਾਦ ਜੀ ਨੂੰ ਵਿਸਨੂੰ ਰੂਪ ਵਿੱਚ ਬਚਾਉਣ ਵਾਲਾ ਬਣ ਗਿਆ।

ਜਦੋਂ ਕਿ ਦਰਅਸਲ ਸੱਚ ਇਹ ਹੈ ਕਿ ਜੋ ਵਾਹਿਗੁਰੂ ਦੀ ਸ਼ਰਨ ਆਉਂਦੇ ਹਨ ਉਨ੍ਹਾਂ ਨੂੰ ਤਾਂ ਮਨ ਦਾ ਕੋਈ ਦੁੱਖ ਸਤਾ ਹੀ ਨਹੀਂ ਸਕਦਾ।

ਨੋਟ - ਵਾਹਿਗੁਰੂ ਤਾਂ ਸ਼ਰਨ ਆਉਣ ਵਾਲਿਆਂ ਦੇ ਵਿਕਾਰਾਂ ਰੂਪੀ ਦੈਂਤ ਭਜਾਉਂਦਾ ਹੈ, ਚੰਬੋੜਦਾ ਨਹੀਂ।

**ਜੁਗਿ ਜੁਗਿ ਭਗਤਾ ਕੀ ਰਖਦਾ ਆਇਆ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੩*

**ਦੈਤ ਪੁਤ੍ਰੁ ਪ੍ਰਹਲਾਦੁ ਗਾਇਤ੍ਰੀ ਤਰਪਣੁ ਕਿਛੂ ਨ ਜਾਣੈ**
**ਸਬਦੇ ਮੇਲਿ ਮਿਲਾਇਆ ॥੧॥ ਰਹਾਉ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੩*

**ਪਦ ਅਰਥ**

ਜੁਗਿ ਜੁਗਿ – ਹਰ ਸਮੇਂ ਅੰਦਰ

ਦੈਤ ਪੁਤ੍ਰ – ਬਿਪਰਵਾਦੀਆਂ ਵਲੋਂ ਪ੍ਰਹਿਲਾਦ ਜੀ ਨੂੰ ਦਿੱਤਾ ਨਾਮ

ਗਾਇਤ੍ਰੀ – ਗਾਇਤ੍ਰੀ ਮੰਤ੍ਰ

ਤਰਪਣੁ – ਪਿੱਤਰਾਂ ਨੂੰ ਪਾਣੀ ਦੇਣਾ,ਤਰਪਣ ਕਰਨਾ

ਕਿਛੂ ਨ ਜਾਣੈ – ਕਰਮਕਾਂਡਾਂ ਨੂੰ ਰੱਦ ਕਰਨਾ, ਨਾਂਹ ਜਾਨਣਾ

ਸਬਦੇ ਮੇਲਿ – ਗਿਆਨ ਪ੍ਰਾਪਤੀ, ਸੂਝ ਪ੍ਰਾਪਤੀ ਹੋ ਜਾਣੀ

ਭਗਤਾ – ਵਾਹਿਗੁਰੂ ਦੀ ਸ਼ਰਨ ਆਉਣ ਵਾਲਾ ਵਾਹਿਗੁਰੂ ਦੀ ਸਿਫ਼ਤੋ-ਸਲਾਹ ਕਰਨ ਵਾਲਾ।

**ਅਰਥ**

ਹਰ ਸਮੇਂ ਅੰਦਰ ਵਾਹਿਗੁਰੂ ਆਪਣੀ ਸ਼ਰਨ ਆਉਣ ਵਾਲਿਆਂ ਉੱਪਰ ਆਪਣੀ ਬਖ਼ਸ਼ਿਸ਼ ਰੱਖਦਾ ਆਇਆ ਹੈ। ਇਸ ਤਰ੍ਹਾਂ ਪ੍ਰਹਿਲਾਦ ਉੱਪਰ ਵੀ ਵਾਹਿਗੁਰੂ ਨੇ ਆਪਣੀ ਬਖ਼ਸ਼ਿਸ਼ – ਆਤਮਿਕ ਗਿਆਨ ਦੀ ਸੂਝ – ਅੰਦਰ ਕੀਤੀ ਤਾਂ ਪ੍ਰਹਿਲਾਦ ਜੀ ਨੇ ਗਾਇਤ੍ਰੀ ਮੰਤਰ ਅਤੇ ਤਰਪਣ ਵਰਗੇ ਕਰਮਕਾਂਡ ਰੱਦ ਕਰ ਦਿੱਤੇ। ਰੱਦ ਕਿਉਂ ਕੀਤੇ? 'ਸਬਦੇ ਮੇਲਿ ਮਿਲਾਇਆ' ਕਿਉਂਕਿ ਪ੍ਰਹਿਲਾਦ ਨੂੰ ਆਤਮਿਕ ਗਿਆਨ ਦੀ ਸੂਝ ਪ੍ਰਾਪਤ ਹੋ ਚੁੱਕੀ ਸੀ। ਜਦੋਂ ਕਰਮਕਾਂਡ ਰੱਦ ਕੀਤੇ ਤਾਂ ਕਰਮਕਾਂਡੀਆਂ ਵਲੋਂ ਉਸ ਦਾ ਨਾਮ ਦੈਂਤ ਪੁੱਤਰ ਰੱਖ ਦਿੱਤਾ ਗਿਆ।

ਨੋਟ – ਪ੍ਰਹਿਲਾਦ ਜੀ ਨੂੰ ਵਾਹਿਗੁਰੂ ਦੀ ਬਖ਼ਸ਼ਿਸ਼ ਨਾਲ ਆਤਮਿਕ ਗਿਆਨ ਦੀ ਸੂਝ ਪ੍ਰਾਪਤ ਹੋ ਚੁੱਕੀ ਸੀ, ਸੋ ਬਿਪਰਵਾਦੀ ਕਰਮਕਾਂਡੀ ਸੋਚ ਦਾ ਭਾਂਡਾ ਭੰਨਦੀ ਸੀ। ਬਿਪਰਵਾਦੀ ਆਪਣੀ ਸੋਚ ਦਾ ਗ਼ਲਬਾ ਮਨੁੱਖਤਾ ਉੱਪਰ ਹਾਵੀ ਰੱਖਣ ਵਾਸਤੇ ਕੁੱਝ ਸਮੇਂ ਬਾਅਦ ਅਜਿਹੇ ਸੱਚ ਨੂੰ ਨਿਗਲਣ ਵਾਸਤੇ ਕਰਮਕਾਂਡੀ ਗਾਥਾਵਾਂ ਘੜ ਦਿੰਦੇ ਸਨ ਅਤੇ ਅਜ ਤੱਕ ਘੜੀ ਜਾ ਰਹੇ ਹਨ। ਗੁਰੂ ਪਾਤਸ਼ਾਹ ਨੇ ਅੱਗੇ ਸਪਸ਼ਟ ਕੀਤਾ ਹੈ: –

**ਕਿਰਤ ਸੰਜੋਗੀ, ਦੈਤਿ ਰਾਜੁ ਚਲਾਇਆ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੪*

ਵਾਲੇ ਸ਼ਬਦ ਅੰਦਰ ਸਪਸ਼ਟ ਕੀਤਾ ਹੈ, ਕਿਵੇਂ ਕਰਮਕਾਂਡੀਆ ਨੇ ਆਪਣੇ ਗੁਪਤ ਭੇਦ ਰਾਹੀਂ ਕਹਾਣੀਆਂ ਘੜਕੇ ਸੱਚ ਨੂੰ ਨਿਗਲਣ ਦੀ ਨਾਕਾਮ ਕੋਸ਼ਿਸ਼ ਕੀਤੀ ਹੈ।

**ਅਨਦਿਨੁ ਭਗਤਿ ਕਰਹਿ ਦਿਨ ਰਾਤੀ ਦੁਬਿਧਾ ਸਬਦੇ ਖੋਈ ॥**
**ਸਦਾ ਨਿਰਮਲ ਹੈ ਜੋ ਸਚਿ ਰਾਤੇ ਸਚੁ ਵਸਿਆ ਮਨਿ ਸੋਈ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੩*

**ਪਦ ਅਰਥ**

ਅਨਦਿਨੁ ਭਗਤਿ – ਦਿਨ ਰਾਤ ਬੰਦਗੀ ਕਰਨੀ

ਸਬਦੇ – ਆਤਮਿਕ ਗਿਆਨ ਦੀ ਸੂਝ ਰਾਹੀਂ

ਸਦਾ ਨਿਰਮਲ – ਹਮੇਸ਼ਾ ਲਈ ਨਿਰਮਲ ਹੋ ਜਾਣਾ

ਸਚਿ ਰਾਤੇ – ਸੱਚ ਅੰਦਰ ਰੰਗੇ ਜਾਣਾ

ਸਚੁ ਵਸਿਆ ਮਨਿ ਸੋਈ – ਸਰਬਵਿਆਪਕ ਦਾ ਸਚੁ ਅੰਦਰ ਵਸ ਜਾਣਾ, ਜਿਸ ਸਰਬਵਿਆਪਕ ਦੀ ਸਿਫ਼ਤੋ-ਸਲਾਹ ਅੰਦਰ ਜੋ ਜੁੜੇ ਰਹਿੰਦੇ ਹਨ ਉਨ੍ਹਾਂ ਦੀ ਹਉਮੈ ਅਤੇ ਦੁਬਿਧਾ ਸ਼ਬਦ (ਆਤਮਿਕ ਗਿਆਨ ਦੀ ਸੂਝ) ਰਾਹੀਂ ਖ਼ਤਮ ਹੋ ਜਾਂਦੀ ਹੈ। ਉਨ੍ਹਾਂ ਨੂੰ ਇਕ ਤੋਂ ਸਿਵਾਏ ਹੋਰ ਕੋਈ ਨਜ਼ਰ ਨਹੀਂ ਆਉਂਦਾ। ਉਹ ਸਦਾ ਸੱਚੇ ਦੇ ਸੱਚ ਅੰਦਰ ਹਮੇਸ਼ਾ ਲਈ ਰੰਗੇ ਜਾਂਦੇ ਹਨ, ਅਤੇ ਉਨ੍ਹਾਂ ਦੇ ਮਨ ਅੰਦਰ ਉਸ ਸੱਚੇ ਦੀ ਸਿਫ਼ਤੋ-ਸਲਾਹ ਸਦਾ ਲਈ ਵਸ ਜਾਂਦੀ ਹੈ।

**ਮੂਰਖ ਦੁਬਿਧਾ ਪੜ੍ਹਹਿ ਮੂਲੁ ਨ ਪਛਾਣਹਿ ਬਿਰਥਾ ਜਨਮੁ ਗਵਾਇਆ ॥**
**ਸੰਤ ਜਨਾ ਕੀ ਨਿੰਦਾ ਕਰਹਿ ਦੁਸਟੁ ਦੈਤੁ ਚਿੜਾਇਆ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੩*

**ਅਰਥ**

ਮੂਰਖ ਦਰਅਸਲ ਉਹ ਹਨ ਜੋ ਦੁਬਿਧਾ ਵਿੱਚ ਪੈ ਕੇ ਮੂਲ ਨਾਲੋ ਟੁੱਟਕੇ ਮੂਲ ਨੂੰ ਨਹੀਂ ਪਛਾਣਦੇ। ਉਹ ਆਪਣਾ ਜਨਮ ਵਿਅਰਥ ਗਵਾ ਜਾਂਦੇ ਹਨ। ਸੰਤ ਜਨਾਂ (ਗਿਆਨੀ ਜਨ ਮੂਲ ਨੂੰ ਪਛਾਨਣ ਵਾਲਿਆਂ) ਦੀ ਜੋ ਨਿੰਦਾ ਕਰਦੇ ਹਨ, ਉਹ ਦਰਅਸਲ ਦੈਂਤ ਹਨ, ਅਤੇ ਅਜਿਹੇ ਦੈਂਤਾਂ ਨੂੰ ਹੀ ਚਿੜ੍ਹਾ ਕੇ ਪ੍ਰਹਿਲਾਦ ਜੀ ਦੇ ਪਿੱਛੇ ਲਾਇਆ ਸੀ। ਇਹ ਦੈਂਤ ਪ੍ਰਹਿਲਾਦ ਜੀ ਦੀ ਵੀਚਾਰਧਾਰਾ ਦਾ ਵਿਰੋਧ ਕਰਦੇ ਸਨ। ਇਹ ਦੈਂਤ ਕੌਣ ਸਨ?

**ਪ੍ਰਹਲਾਦੁ ਦੁਬਿਧਾ ਨ ਪੜੈ ਹਰਿ ਨਾਮੁ ਨ ਛੋਡੈ ਡਰੈ ਨ ਕਿਸੈ ਦਾ ਡਰਾਇਆ ॥**
**ਸੰਤ ਜਨਾ ਕਾ ਹਰਿ ਜੀਉ ਰਾਖਾ ਦੈਤੈ ਕਾਲੁ ਨੇੜਾ ਆਇਆ ॥੪॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੩*

**ਅਰਥ**

ਪ੍ਰਹਿਲਾਦ ਜੀ ਵਰਗਾ ਵਿਅਕਤੀ ਮੂਲ ਨੂੰ ਪਛਾਨਣ ਵਾਲਾ ਦੁਬਿਧਾ ਵਿੱਚ ਪੈਂਦਾ ਹੀ ਨਹੀਂ, ਕਿਸੇ ਦਾ ਡਰਾਇਆ ਡਰਦਾ ਹੀ ਨਹੀਂ, ਅਤੇ ਆਪਣੀ ਗੁਰਮਤਿ ਵੀਚਾਰਧਾਰਾ ਛੱਡਦਾ ਹੀ ਨਹੀਂ। ਉਹ ਆਪਣੀ ਓਟ ਇਕ ਸੱਚੇ ਦੇ ਸੱਚ ਰੂਪ ਸਿਮਰਨ ਉੱਪਰ ਹੀ ਰੱਖਦਾ ਹੈ। ਇਸ ਤਰ੍ਹਾਂ ਮੂਲ ਨੂੰ ਪਛਾਨਣ ਵਾਲਿਆਂ ਦਾ 'ਹਰਿ ਜੀਉ' ਆਪ ਰਾਖਾ ਬਣਦਾ ਹੈ। ਉਹ ਕਦੇ ਕਿਸੇ ਤੋਂ ਡਰਦੇ ਹੀ ਨਹੀਂ। ਉਨ੍ਹਾਂ ਨੂੰ ਸੂਝ ਪੈ ਜਾਂਦੀ ਹੈ,

ਕਿ ਇਹ ਤਨ ਦਾ ਠੀਕਰਾ ਇਕ ਦਿਨ ਭੱਜਣਾ ਹੀ ਹੈ। ਜੋ ਦੁਸ਼ਟ ਦੈਂਤ ਪ੍ਰਭੂ ਦੀ ਰਜ਼ਾ ਤੋਂ ਟੁੱਟੇ ਹੋਏ ਹਨ, ਉਹ ਸੱਚ ਸੁਨਣਾ ਹੀ ਨਹੀਂ ਚਾਹੁੰਦੇ। ਉਨ੍ਹਾਂ ਉੱਪਰ ਮੌਤ ਦਾ ਭੈ ਹਮੇਸ਼ਾ ਹੀ ਬਣਿਆ ਰਹਿੰਦਾ ਹੈ। ਜਿੱਥੇ ਮੌਤ ਦਾ ਭੈ ਬਣਿਆ ਰਹਿੰਦਾ ਹੈ, ਉਥੇ ਉਨ੍ਹਾਂ ਨੂੰ ਸੱਚ ਸਾਹਮਣੇ ਆਉਣ ਨਾਲ ਆਪਣੀ ਦੁਸ਼ਟ ਕਰਮਕਾਂਡੀ ਵੀਚਾਰਧਾਰਾ ਦਾ ਕਾਲ ਨੇੜੇ ਆਇਆ ਵੀ ਦਿਸਦਾ ਹੈ।

**ਆਪਣੀ ਪੈਜ ਆਪੇ ਰਾਖੈ ਭਗਤਾਂ ਦੇਇ ਵਡਿਆਈ ॥**
**ਨਾਨਕ ਹਰਣਾਖਸੁ ਨਖੀ ਬਿਦਾਰਿਆ ਅੰਧੈ ਦਰ ਕੀ ਖਬਰਿ ਨ ਪਾਈ ॥੫॥੧੧॥੨੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੩*

**ਪਦ ਅਰਥ**

ਵਡਿਆਈ – ਆਤਮਿਕ ਗਿਆਨ ਦੀ ਸੂਝ ਰੂਪੀ ਬਖ਼ਸ਼ਿਸ਼

ਨਖਿ – ਅਖੌਤੀ ਉੱਚੀ ਕੁੱਲ ਦਾ ਭਰਮ

ਹਰਣਾਖਸੁ ਨਖੀ –ਅਖੌਤੀ ਉੱਚੀ ਕੁੱਲ ਦਾ ਭਰਮ ਜੋ ਆਤਮਿਕ ਤੌਰ ਤੇ ਮਨੁੱਖ ਨੂੰ ਖ਼ਤਮ ਕਰ ਦਿੰਦਾ ਹੈ

ਬਿਦਾਰਿਆ – ਖ਼ਤਮ ਹੋਣਾ

**ਅਰਥ**

ਭਗਤ ਜਨ ਉਸ ਇਕ ਅਕਾਲ ਪੁਰਖੁ ਦਾ ਹੀ ਆਸਰਾ ਲੈਂਦੇ ਹਨ, ਅਤੇ ਅਕਾਲ ਪੁਰਖੁ ਉਨ੍ਹਾਂ ਨੂੰ ਆਤਮਿਕ ਗਿਆਨ ਦੀ ਸੂਝ ਦੀ ਵਡਿਆਈ ਬਖ਼ਸ਼ਦਾ ਹੈ। ਉਹ ਕਿਸੇ ਦੀ ਮੁਥਾਜੀ ਵਿੱਚ ਨਹੀਂ ਹੁੰਦੇ। ਜਿਹੜੇ ਉੱਚੀ ਕੁੱਲ ਦੇ ਅਖੌਤੀ ਭਰਮ (ਆਤਮਿਕ ਤੌਰ ਤੇ ਮਾਰ ਮੁਕਾਉਣ ਵਾਲੀ ਹਰਨਾਖਸ਼ੀ ਬਿਰਤੀ) ਅੰਦਰ ਅੰਨ੍ਹੇ ਹਨ, ਉਹ ਉਸ ਵਾਹਿਗੁਰੂ ਦੇ ਦਰ ਦੀ ਖ਼ਬਰ ਭਾਵ ਸੂਝ ਨਹੀਂ ਪ੍ਰਾਪਤ ਕਰ ਸਕਦੇ। ਅਜਿਹੇ ਕਰਮਕਾਂਡੀ ਲੋਕ ਆਪਣੀ ਉੱਚੀ ਕੁੱਲ ਦੇ ਭਰਮ ਵਿੱਚ ਹੀ ਆਤਮਿਕ ਮੌਤ ਮਰ ਜਾਂਦੇ ਹਨ, ਅਤੇ ਆਪਣਾ ਜੀਵਨ ਵਿਅਰਥ ਗਵਾ ਜਾਂਦੇ ਹਨ।

ਆਉ ਹੁਣ ਨਾਮਦੇਵ ਜੀ ਵਲੋਂ ਉਚਾਰਨ ਸ਼ਬਦ ਜੋ ਪ੍ਰਹਿਲਾਦ ਜੀ ਦੇ ਵਿਸ਼ੇ ਨਾਲ ਹੀ ਸਬੰਧਤ ਹੈ, ਇਸ ਉੱਪਰ ਵੀ ਗੁਰਮਤਿ ਅਨੁਸਾਰ ਝਾਤ ਮਾਰਨ ਦੀ ਕੋਸ਼ਿਸ਼ ਕਰੀਏ। ਜਿਸ ਤਰ੍ਹਾਂ ਗੁਰੂ ਅਮਰਦਾਸ ਜੀ ਵਲੋਂ ਉਚਾਰਨ ਸ਼ਬਦ ਅੰਦਰ ਕਰਮਕਾਂਡੀ ਦਲ-ਦਲ ਦਾ ਖੰਡਨ ਕੀਤਾ ਗਿਆ ਹੈ, ਇਸੇ ਤਰ੍ਹਾਂ ਹੀ ਨਾਮਦੇਵ ਜੀ ਵਲੋਂ ਕਰਮਕਾਂਡੀ ਦਲ-ਦਲ ਦਾ ਖੰਡਨ ਕੀਤਾ ਗਿਆ ਹੈ।

# ਸੰਡਾ ਮਰਕਾ ਜਾਇ ਪੁਕਾਰੇ

**ਸੰਡਾ ਮਰਕਾ ਜਾਇ ਪੁਕਾਰੇ ॥**
**ਪੜੈ ਨਹੀ ਹਮ ਹੀ ਪਚਿ ਹਾਰੇ ॥**
**ਰਾਮੁ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ ॥੧॥**
**ਰਾਮ ਨਾਮਾ ਜਪਿਬੋ ਕਰੈ ॥**
**ਹਿਰਦੈ ਹਰਿ ਜੀ ਕੋ ਸਿਮਰਨੁ ਧਰੈ ॥੧॥ ਰਹਾਉ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੫*

**ਨੋਟ** - ਸੰਡਾ ਮਰਕਾ ਕਰਮਕਾਂਡੀ ਵੀਚਾਰਧਾਰਾ ਪੜ੍ਹਾਉਣ ਵਾਲਿਆਂ ਦਾ ਗਿਰੋਹ ਸੀ। ਇਹ ਪ੍ਰਹਿਲਾਦ ਜੀ ਉੱਪਰ ਆਪਣੇ ਊਲ-ਜਲੂਲ ਦਾ ਪ੍ਰਭਾਵ ਪਾਉਣ ਗਏ ਸਨ ਤਾਂ ਕਿ ਪ੍ਰਹਿਲਾਦ ਅਸਲ ਮਾਰਗ ਤੋਂ ਭਟਕ ਕੇ ਫਿਰ ਤੋਂ ਗਾਇਤ੍ਰੀ ਮੰਤਰ ਅਤੇ ਤਰਪਣ ਵਲ ਮੋੜੇ ਪਾ ਦੇਵੇ। ਇਨ੍ਹਾਂ ਦੀ ਇਹ ਕੋਸ਼ਿਸ਼ ਨਾਕਾਮ ਹੋਈ ਅਤੇ ਆਪਣੀ ਸਭਾ ਵਿੱਚ ਵਾਪਿਸ ਆ ਕੇ ਪਿੱਟਦੇ ਹਨ ਕਿ ਪ੍ਰਹਿਲਾਦ ਤਾਂ ਸਾਨੂੰ ਵੀ ਨਾਮ ਸਿਮਰਨ (ਭਾਵ ਸਚ ਨੂੰ ਹਿਰਦੇ ਅੰਦਰ ਵਸਾਉਣ) ਲਈ ਪ੍ਰੇਰਦਾ ਹੈ।

**ਪਦ ਅਰਥ**

ਸੰਡਾ ਮਰਕਾ - ਕਰਮਕਾਂਡ ਪੜ੍ਹਾਉਣ ਵਾਲੇ ਪਾਂਧੇ

ਹਮ ਹੀ - ਸਾਥ ਹੀ

ਪਚਿ ਹਾਰੇ - ਸਾਨੂੰ ਵੀ ਰਾਮ ਨਾਮ ਪਾਠ ਪੜ੍ਹਾਉਂਦਾ ਹੈ, ਪ੍ਰੇਰਨਾ ਕਰਦਾ ਹੈ

ਰਾਮ ਕਹੈ - ਆਪ ਰਾਮ ਕਹਿੰਦਾ ਹੈ ਭਾਵ ਰਾਮ ਨਾਮ ਸਿਮਰਨ ਕਰਦਾ ਹੈ

ਕਰ ਤਾਲ ਬਜਾਵੈ - ਇਕ ਸੁਰ ਰਾਮ ਨਾਮ ਦਾ ਸਿਮਰਨ ਕਰਨਾ

ਕਰ - ਭਾਵ ਅੰਦਰੋ ਅਤੇ ਬਾਹਰੋ ਇਕ ਹੋ ਕੇ ਸਿਮਰਨ ਕਰਨਾ

ਚਟੀਆ ਸਭੈ - ਤਮਾਮ ਲੋਕ ਜੋ ਪ੍ਰਹਿਲਾਦ ਜੀ ਦੀ ਸੋਚ ਦੇ ਹਾਮੀ ਸਨ

ਬਿਗਾਰੇ - ਬਗ਼ੈਰ ਉਜਰਤ ਲੈਣ ਦੇ ਭਾਵ ਬਗ਼ੈਰ ਕੁੱਝ ਲੈਣ ਦੇਣ ਦੇ ਨਿਸ਼ਕਾਮ ਸੇਵਾ ਕਰਨੀ, ਭਾਵ ਗੁਰਮਤਿ ਵਿਦਯਾ ਦੇਣੀ

ਰਾਮ ਨਾਮਾ ਜਪਿਬੋ ਕਰੈ - ਰਾਮ ਦਾ ਨਾ  ਸਿਮਰਨ ਕਰਨਾ

ਰਾਮ - ਵਾਹਿਗੁਰੂ, ਕਰਤਾਰ, ਅਕਾਲ ਪੁਰਖੁ

**ਅਰਥ**

ਸੰਡਾ ਅਤੇ ਮਰਕਾਮਪ੍ਰਹਿਲਾਦ ਜੀ ਨਾਲ ਗੋਸ਼ਟੀ ਕਰਨ ਤੋਂ ਬਾਅਦ ਆਪਣੀ ਸਭਾ ਅੰਦਰ ਆ ਕੇ ਪੁਕਾਰੇ ਕਿ ਪ੍ਰਹਿਲਾਦ ਸਾਡੀ ਕੋਈ ਗੱਲ ਸੁਣਦਾ ਹੀ ਨਹੀਂ, ਸਗੋ

ਸਾਨੂੰ ਉਲਟਾ ਰਾਮ ਨਾਮ ਦਾ ਪਾਠ ਪੜ੍ਹਾਉਂਦਾ ਹੈ। ਜਿਤਨੇ ਵੀ ਉਸ ਦੇ ਚੇਲੇ ਹਨ, ਉਸ ਦੀ ਸੋਚ ਦੇ ਧਾਰਨੀ ਹਨ। ਪ੍ਰਹਿਲਾਦ ਕੁਛ ਲੈਣ ਦੇਣ ਦੇ ਬਗ਼ੈਰ ਉਨ੍ਹਾਂ ਨੂੰ ਇਕ ਸੁਰ ਵਿੱਚ ਰਾਮ ਨਾਮ ਦੇ ਸਿਮਰਨ ਦਾ ਪਾਠ ਪੜ੍ਹਾ ਰਿਹਾ ਹੈ। ਉਹ ਨਾਮ ਸਿਮਰਨ ਕਰਨ ਦਾ ਭਾਵ ਸੱਚ ਨੂੰ ਦ੍ਰਿੜ ਕਰਨ ਦਾ ਢੰਗ ਵੀ ਸਿਖਾ ਰਿਹਾ ਹੈ ਅਤੇ ਦੱਸ ਰਿਹਾ ਹੈ ਕਿ ਕਿਵੇਂ ਹਰੀ ਦੀ ਯਾਦ ਹਿਰਦੇ ਵਿੱਚ ਟਿਕਾਉਣੀ ਹੈ।

**ਬਸੁਧਾ ਬਸਿ ਕੀਨੀ ਸਭ ਰਾਜੇ ਬਿਨਤੀ ਕਰੈ ਪਟਰਾਨੀ ॥**
**ਪੂਤੁ ਪ੍ਰਹਿਲਾਦੁ ਕਹਿਆ ਨਹੀ ਮਾਨੈ ਤਿਨਿ ਤਉ ਅਉਰੈ ਠਾਨੀ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੫*

**ਪਦ ਅਰਥ**

ਬਸੁਧਾ – ਧਰਤੀ

ਬਸਿ – ਵਸ ਹੋ ਜਾਣਾ; ਕਿਸੇ ਵਸਤ ਉੱਪਰ ਆਪਣਾ ਹੱਕ ਜਿਤਾਉਣਾ

ਬਿਨਤੀ – ਸੰ: ਸਿੱਜਦਾ ਕਰਨਾ, ਝੁਕਣਾ

ਪਟਰਾਨੀ – ਮਾਇਆ ਰੂਪੀ ਪਟਰਾਨੀ

ਪੂਤੁ ਪ੍ਰਹਿਲਾਦੁ ਕਹਿਆ ਨਹੀਂ ਮਾਨੈ – ਪ੍ਰਹਿਲਾਦ ਮਾਇਆ ਦਾ ਪੁੱਤ ਹੀ ਨਹੀਂ, ਕਿਉਂਕਿ ਉਸ ਉੱਪਰ ਮਾਇਆ (ਅਗਿਆਨਤਾ) ਦਾ ਪ੍ਰਭਾਵ ਹੀ ਨਹੀ। ਭਗਤਾਂ ਉੱਤੇ ਮਾਇਆ ਦਾ ਅਸਰ ਹੀ ਨਹੀਂ ਕਿਉਂਕਿ ਉਹ ਸਦਾ ਟਿਕਾਉ ਵਿੱਚ ਰਹਿੰਦੇ ਹਨ।

**ਪਵਨ ਝੁਲਾਰੇ ਮਾਇਆ ਦੇਇ ॥ ਹਰਿ ਕੇ ਭਗਤ ਸਦਾ ਥਿਰੁ ਸੇਇ ॥**
**ਹਰਖ ਸੋਗ ਤੇ ਰਹਹਿ ਨਿਰਾਰਾ ॥ ਸਿਰ ਊਪਰਿ ਆਪਿ ਗੁਰੂ ਰਖਵਾਰਾ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੦੧*

ਅਉਰੈ – ਸੰ: ਪਹਿਲਾਂ ਹੀ

ਠਾਨੀ – ਕਿਸੇ ਸੰਕਲਪ ਨੂੰ ਵੀਚਾਰ ਕਰਨ ਤੋਂ ਬਾਅਦ ਮਨ ਵਿੱਚ ਦ੍ਰਿੜ ਕਰ ਲੈਣਾ

**ਅਰਥ**

ਜਿਤਨੇ ਤਮਾਮ ਧਰਤੀ ਦੇ ਰਾਜੇ ਹਨ, ਅਤੇ ਧਰਤੀ ਉੱਪਰ ਆਪਣਾ ਹੱਕ ਜਿਤਾਉਂਦੇ ਹਨ, ਸਭ ਮਾਇਆ ਰੂਪੀ ਪਟਰਾਨੀ ਅੱਗੇ ਝੁਕਦੇ ਹਨ ਅਤੇ ਨਮਸਕਾਰ ਕਰਦੇ ਹਨ। ਇਸੇ ਤਰ੍ਹਾਂ ਕਰਮਕਾਂਡੀ ਲੋਕ ਵੀ ਜੋ ਆਪਣੇ ਆਪ ਨੂੰ ਧਰਮੀ ਅਖਵਾਉਂਦੇ ਹਨ, ਅਤੇ ਉਜਰਤ ਲੈਂਦੇ ਹਨ, ਇਹ ਲੋਗ ਮਾਇਆ ਦੇ ਪੁੱਤ ਹਨ। ਪਰ, ਪ੍ਰਹਿਲਾਦ ਮਾਇਆ ਦਾ ਪੁੱਤ ਨਹੀਂ ਹੈ ਕਿਉਂਕਿ ਉਸ ਨੇ ਪਹਿਲਾਂ ਹੀ ਆਪਣੇ ਅੰਦਰ ਇਹ ਸੰਕਲਪ ਦ੍ਰਿੜ੍ਹ ਕੀਤਾ ਹੋਇਆ ਹੈ ਕਿ ਕਿਸੇ ਤੋਂ ਉਜਰਤ ਲੈਣੀ ਹੀ ਨਹੀਂ।

**ਦੁਸਟ ਸਭਾ ਮਿਲਿ ਮੰਤਰ ਉਪਾਇਆ ਕਰਸਹ ਅਉਧ ਘਨੇਰੀ ॥**
**ਗਿਰਿ ਤਰ ਜਲੁ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੫*

ਦੁਸਟ ਸਭਾ – ਕਰਮਕਾਂਡੀਆ ਵਲੋਂ ਪ੍ਰਹਿਲਾਦ ਨੂੰ ਅਤੇ ਉਸ ਦੇ ਸਾਥੀਆਂ ਨੂੰ ਦਿੱਤਾ ਨਾਮ

ਮਿਲਿ – ਇਕੱਠੇ ਹੋ ਕੇ, ਇਕ ਸੁਰ ਹੋ ਕੇ, ਮਿਲ ਕੇ

ਮੰਤਰ – ਮਤਾ

ਉਪਾਇਆ – ਪਾਸ ਕਰਨਾ, ਲਾਗੂ ਕਰਨਾ

ਕਰ – ਕਰਨਾ

ਸਹ – ਸੰ: ਦ੍ਰਿੜ ਵਿਸ਼ਵਾਸ

ਅਉਧ ਘਨੇਰੀ – ਜੀਵਨ ਰੂਪੀ ਰਾਤ

ਗਿਰਿ – ਸੰ: ਵਾਕਿਯਾ ਬਾਣੀ (ਗੁਰਮਤਿ ਅਨੁਸਾਰ ਬਖ਼ਸ਼ਿਸ਼ ਦਾ ਨਾਮ ਬਾਣੀ ਹੈ)

ਵਾਕਿਆ – ਸਹੀ ਭਾਵ ਸੱਚੀਂ

ਤਰ – ਸੰ: ਮਾਰਗ  ਰਸਤਾ

ਜਲ – ਜਲਣ ਦੀ ਕ੍ਰਿਆ

ਜੁਆਲਾ ਅਗਨੀ, ਮਾਇਆ ਰੂਪੀ ਤ੍ਰਿਸਨਾ, ਰੂਪੀ ਅਗਨੀ

ਰਾਜਾ ਰਾਮ – ਪਰਮੇਸਰ ਜੋ ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ; ਵਾਹਿਗੁਰੂ

ਮਾਇਆ ਫੇਰੀ – ਮੱਤ ਵਿੱਚ ਬਦਲਾਉ ਆਉਣਾ

**ਅਰਥ**

'ਦੁਸਟਾਂ ਦੀ ਸਭਾ' ਨੇ ਇਹ ਮਤਾ ਪਾਸ ਕਰ ਦਿੱਤਾ ਹੈ ਕਿ ਰਾਜਾ ਰਾਮ ਜੋ ਆਪਣੇ ਆਪ ਤੋਂ ਆਪ ਪ੍ਰਕਾਸ਼ਮਾਨ ਹੈ,

ਉਸ ਉੱਪਰ ਦ੍ਰਿੜ੍ਹ ਵਿਸ਼ਵਾਸ ਕਰਕੇ ਆਤਮਿਕ ਗਿਆਨ ਦੇ ਮਾਰਗ ਉੱਪਰ ਤੁਰਨ ਨਾਲ ਹੀ ਜੀਵਨ ਰੂਪੀ ਰਾਤ ਵਿੱਚ ਬਦਲਾਉ ਆਉਂਦਾ ਹੈ। ਇਹ ਬਦਲਾਉ ਪ੍ਰਭੂ ਦੀ ਬਖ਼ਸ਼ਿਸ਼ ਨਾਲ ਹੀ ਆਉਂਦਾ ਹੈ ਭਾਵ ਅਗਿਆਨਤਾ ਰੂਪੀ ਹਨੇਰਾ ਵਾਹਿਗੁਰੂ ਦੀ ਬਖ਼ਸ਼ਿਸ਼ ਨਾਲ, ਉਸ ਦੀ ਸ਼ਰਨ ਵਿੱਚ ਆਉਣ ਨਾਲ ਹੀ ਗਿਆਨ ਪ੍ਰਕਾਸ਼ ਵਿੱਚ ਬਦਲ ਸਕਦਾ ਹੈ। ਇਹ ਆਤਮਿਕ ਗਿਆਨ ਹੀ ਮਾਇਆ ਰੂਪੀ ਤ੍ਰਿਸ਼ਨਾ ਦੀ ਅਗਨ–ਜਲਨ ਤੋਂ ਬਚਾ ਸਕਦਾ ਹੈ।

ਨੋਟ – ਆਤਮਿਕ ਗਿਆਨ ਦੇ ਪ੍ਰਕਾਸ਼ ਨਾਲ ਹੀ ਬੁਧਿ ਬਦਲਦੀ ਹੈ: –

**ਜਬ ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ ॥**
**ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੩੯*

**ਕਾਢਿ ਖੜਗੁ ਕਾਲੁ ਭੈ ਕੋਪਿਓ ਮੋਹਿ ਬਤਾਉ ਜੁ ਤੁਹਿ ਰਾਖੈ ॥**
**ਪੀਤ ਪੀਤਾਂਬਰ ਤ੍ਰਿਭਵਣ ਧਣੀ ਥੰਭ ਮਾਹਿ ਹਰਿ ਭਾਖੈ ॥੪॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੫*

ਨੋਟ – ਇਹ ਪ੍ਰਹਿਲਾਦ ਜੀ ਵਲੋਂ ਸਮਝਾਈ ਹੋਈ ਵੀਚਾਰਧਾਰਾ ਦਾ ਵਰਨਣ ਹੈ।

**ਪਦ ਅਰਥ**

ਕਾਢਿ – ਸੋਚ, ਵੀਚਾਰਧਾਰਾ, ਤਰਤੀਬ, ਕੋਈ ਕਾਢ ਕੱਢਣੀ; ਜਿਵੇਂ ਕਿਸੇ ਨੇ ਜਹਾਜ਼ ਦੀ ਕਾਢ ਕੱਢੀ

**ਡੁਬਦਾ ਕਾਢਿ ਕਢੀਜੈ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੨੬*

ਖੜਗੁ – ਸੰ: ਜੋ ਖੰਡਨ (ਭੇਦਨ) ਕਰੇ ਸੋ ਖੜਗ ਹੈ

ਕਾਲੁ – ਆਤਮਿਕ ਤੌਰ ਤੇ ਮਾਰ ਮੁਕਾਉਣ ਵਾਲੀ ਵੀਚਾਰਧਾਰਾ

ਮੋਹਿ – ਮੈਨੂੰ, ਸਾਨੂੰ

ਤੁਹਿ – ਤੁਹਾਨੂੰ

ਬਤਾਉ – ਸਮਝਾਉਣਾ

ਰਾਖੈ – ਰਖਿਆ ਕਰਨੀ

ਪੀਤ ਪੀਤਾਂਬਰ – ਅਕਾਲ ਪੁਰਖੁ

ਤ੍ਰਿਭਵਣ ਧਣੀ – ਤਿੰਨਾਂ ਭਵਨਾਂ ਦਾ ਮਾਲਕ, ਤ੍ਰਿਲੋਕੀ ਦਾ ਮਾਲਕ, ਵਾਹਿਗੁਰੂ

ਥੰਭ – ਥੰਭਲਾ, ਆਸਰਾ ਦੇਣ ਵਾਲਾ

**ਜਿਉ ਮੰਦਰ ਕਉ ਥਾਮੈ ਥੰਮਨੁ ॥ ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੨੮੨*

ਹਰਿ ਭਾਖੈ – ਹਰੀ ਸਿਮਰਨ ਕਰੇ

ਕਾਢਿ ਖੜਗੁ ਕਾਲੁ – ਆਤਮਿਕ ਤੌਰ ਤੇ ਮਾਰ ਮੁਕਾਉਣ ਵਾਲੀ ਵੀਚਾਰਧਾਰਾ ਦੀ ਸੋਚ ਰੂਪੀ ਖੜਗ

ਮੋਹਿ ਬਤਾਉ – ਸਾਨੂੰ/ਮੈਨੂੰ ਸਮਝਾਉਂਦਾ ਹੈ

ਜੁ ਤੁਹਿ ਰਾਖੈ – ਤੁਹਾਨੂੰ ਵੀ ਆਤਮਿਕ ਮੌਤ ਵਾਲੀ ਵੀਚਾਰਧਾਰਾ ਤੋਂ ਮੁਕਤੀ ਦਿਵਾ ਸਕਦਾ ਹੈ

**ਚੰਦਨ ਵਾਸੁ ਭੁਇਅੰਗਮ ਵੇੜੀ ਕਿਵ ਮਿਲੀਐ ਚੰਦਨੁ ਲੀਜੈ ॥**
**ਕਾਢਿ ਖੜਗੁ ਗੁਰ ਗਿਆਨੁ ਕਰਾਰਾ ਬਿਖੁ ਛੇਦਿ ਛੇਦਿ ਰਸੁ ਪੀਜੈ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੨੪*

ਇਸ ਸ਼ਬਦ ਅੰਦਰ ਆਤਮਕ ਗਿਆਨ ਦੀ ਵੀਚਾਰਧਾਰਾ ਦੀ ਖੜਗ

ਖੜਗ – ਖੜਗ ਹੀ ਹੈ। ਸਿਰਫ਼ ਚਲਾਉਣ ਵਿੱਚਲੀ ਵੀਚਾਰਧਾਰਾ ਵਿੱਚ ਫ਼ਰਕ ਹੈ। ਖੜਗ ਚੁੱਕ ਕੇ ਕੋਈ ਜ਼ੁਲਮ ਕਰ ਸਕਦਾ ਹੈ, ਅਤੇ ਕੋਈ ਖੜਗ ਚੁੱਕ ਕੇ ਜ਼ੁਲਮ ਦਾ ਨਾਸ਼ ਕਰ ਸਕਦਾ ਹੈ। ਕਾਲ ਖੜਗ ਆਤਮਿਕ ਤੌਰ ਤੇ ਮਾਰ ਮੁਕਾਉਂਦੀ ਹੈ ਅਤੇ ਗੁਰੁ ਗਿਆਨ ਖੜਗ ਆਤਮਿਕ ਤੌਰ ਤੇ ਮਾਰਨ ਵਾਲੀ ਵੀਚਾਰਧਾਰਾ ਨੂੰ ਖ਼ਤਮ ਕਰ ਦਿੰਦੀ ਹੈ।

ਕਾਲੁ ਖੜਗ – ਮੌਤ ਲਿਆਉਣ ਵਾਲੀ ਖੜਗ, ਆਤਮਿਕ ਮੌਤ ਕਰਨ ਵਾਲੀ

ਗੁਰਗਿਆਨ ਖੜਗ – ਆਤਮਿਕ ਤੌਰ ਤੇ ਜੀਵਾਲਣ ਵਾਲੀ ਖੜਗ

**ਅਰਥ**

ਸੰਡਾ ਮਰਕਾ ਵਾਪਸ ਆਪਣੀ ਸਭਾ ਅੰਦਰ ਆਕੇ ਦਸਦੇ ਹਨ ਕਿ ਪ੍ਰਹਿਲਾਦ ਸਾਨੂੰ ਇਹ ਗੱਲ ਸਮਝਾਉਂਦਾ ਹੈ ਕਿ ਤੁਹਾਨੂੰ ਵੀ ਆਤਮਿਕ ਤੌਰ ਤੇ ਖ਼ਤਮ ਕਰ ਦੇਣ ਵਾਲੀ, ਕ੍ਰੋਧਿਤ ਵੀਚਾਰਾਂ ਦੀ ਕਰਮਕਾਂਡੀ ਕਾਢਿ ਵਾਲੀ ਖੜਗ ਦੇ ਭੈ ਤੋਂ ਬਚਣ ਲਈ ਤ੍ਰਿਭਵਣ ਧਣੀ (ਜੋ ਅਕਾਲ ਪੁਰਖੁ ਹੈ) ਦੇ ਸਿਮਰਨ ਦਾ ਆਸਰਾ ਲੈਣਾ ਚਾਹੀਦਾ ਹੈ

**ਹਰਨਾਖਸੁ ਜਿਨਿ ਨਖਹ ਬਿਦਾਰਿਓ ਸੁਰਿ ਨਰ ਕੀਏ ਸਨਾਥਾ ॥**
**ਕਹਿ ਨਾਮਦੇਉ ਹਮ ਨਰ ਹਰਿ ਧਿਆਵਹ ਰਾਮੁ ਅਭੈ ਪਦ ਦਾਤਾ ॥੫॥੩॥੯॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੫*

**ਪਦ ਅਰਥ**

ਹਰਨਾਖਸੁ – ਆਤਮਿਕ ਤੌਰ ਤੇ ਖ਼ਤਮ ਕਰ ਦੇਣ ਵਾਲੀ ਵੀਚਾਰਧਾਰਾ, ਸੋਚ, ਬਿਰਤੀ

ਨਖਹ – ਅਖੌਤੀ ਉੱਚੀ ਕੁੱਲ ਦਾ ਭਰਮ

ਬਿਦਾਰਿਓ – ਖ਼ਤਮ ਕਰਨਾ, ਖ਼ਤਮ ਹੋ ਜਾਣਾ

ਸੁਰਿ ਨਰ – ਦੈਵੀ ਗੁਣਾਂ ਵਾਲੇ ਮਨੁੱਖ

ਸੁਰਿ ਨਰ ਕੀਏ ਸਨਾਥਾ – ਜੋ ਮਨੁੱਖਾਂ ਨੂੰ ਦੈਵੀ ਗੁਣ ਬਖ਼ਸ਼ਿਸ਼ ਕਰਨ ਵਾਲਾ ਸਾਰੇ ਨਾਥਾਂ ਦਾ ਨਾਥ ਹੈ

ਨਰ ਹਰਿ ਧਿਆਵਹ – ਮੈਂ ਵੀ ਉਸ ਅਕਾਲ ਪੁਰਖੁ ਜੋ ਸਾਰੇ ਨਾਥਾਂ ਦਾ ਨਾਥ ਹੈ ਦੀ ਬੰਦਗੀ ਕਰਦਾ ਹਾਂ

ਅਭੈ ਪਦ ਦਾਤਾ – ਆਤਮਿਕ ਤੌਰ ਤੇ ਮਾਰ ਮੁਕਾਉਣ ਵਾਲੀ ਵੀਚਾਰਧਾਰਾ ਨੂੰ ਖ਼ਤਮ ਕਰਕੇ ਅਭੈ ਪਦ ਬਖਸ਼ਣ ਵਾਲਾ ਅਕਾਲ ਪੁਰਖੁ

**ਅਰਥ**

ਜਿਸ ਵਾਹਿਗੁਰੂ ਨੇ ਪ੍ਰਹਿਲਾਦ ਦੀ ਹਰਨਾਖਸ਼ੀ ਬਿਰਤੀ ਖ਼ਤਮ ਕਰ ਕੇ ਦੈਵੀ ਗੁਣ ਬਖ਼ਸ਼ਿਸ਼ ਕੀਤੇ ਸਨ ਅਤੇ ਜੋ ਸਾਰਿਆ ਦਾ ਨਾਥ ਹੈ, ਨਾਮਦੇਵ ਜੀ ਵੀ ਇਹ ਹੀ ਕਹਿ ਰਹੇ ਹਨ ਕਿ ਮੈਂ ਵੀ ਉਸ ਵਾਹਿਗੁਰੂ ਅਕਾਲ ਪੁਰਖੁ ਦੀ ਹੀ ਬੰਦਗੀ ਕਰਦਾ ਹਾਂ। ਉਹ ਆਤਮਿਕ ਤੌਰ ਤੇ ਮਾਰ ਮੁਕਾਉਣ ਵਾਲੀ (ਹਰਨਾਖਸ਼ੀ) ਵੀਚਾਰਧਾਰਾ ਤੋਂ ਮੁਕਤੀ ਦਿਵਾ ਦਿੰਦਾ ਹੈ ਅਤੇ ਅਭੈ ਪਦਵੀ ਬਖ਼ਸ਼ਦਾ ਹੈ।

## ਪ੍ਰਹਲਾਦ ਪਠਾਏ ਪੜਨ ਸਾਲ

ਪ੍ਰਹਲਾਦ ਪਠਾਏ ਪੜਨ ਸਾਲ ॥ ਸੰਗਿ ਸਖਾ ਬਹੁ ਲੀਏ ਬਾਲ ॥
ਮੋ ਕਉ ਕਹਾ ਪੜ੍ਹਾਵਸਿ ਆਲ ਜਾਲ ॥
ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੋੁਪਾਲ ॥੧॥
ਨਹੀ ਛੋਡਉ ਰੇ ਬਾਬਾ ਰਾਮ ਨਾਮ ॥
ਮੇਰੋ ਅਉਰ ਪੜ੍ਹਨ ਸਿਉ ਨਹੀ ਕਾਮੁ ॥੧॥ ਰਹਾਉ ॥
ਸੰਡੈ ਮਰਕੈ ਕਹਿਓ ਜਾਇ ॥ ਪ੍ਰਹਲਾਦ ਬੁਲਾਏ ਬੇਗਿ ਧਾਇ ॥
ਤੂ ਰਾਮ ਕਹਨ ਕੀ ਛੋਡੁ ਬਾਨਿ ॥ ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ ॥੨॥
ਮੋ ਕਉ ਕਹਾ ਸਤਾਵਹੁ ਬਾਰ ਬਾਰ ॥ ਪ੍ਰਭਿ ਜਲ ਥਲ ਗਿਰਿ ਕੀਏ ਪਹਾਰ ॥
ਇਕੁ ਰਾਮੁ ਨ ਛੋਡਉ ਗੁਰਹਿ ਗਾਰਿ ॥
ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ ॥੩॥
ਕਾਢਿ ਖੜਗੁ ਕੋਪਿਓ ਰਿਸਾਇ ॥ ਤੁਝ ਰਾਖਨਹਾਰੋ ਮੋਹਿ ਬਤਾਇ ॥
ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ ॥ ਹਰਨਾਖਸੁ ਛੇਦਿਓ ਨਖ ਬਿਦਾਰ ॥੪॥
ਓਇ ਪਰਮ ਪੁਰਖ ਦੇਵਾਧਿ ਦੇਵ ॥ ਭਗਤਿ ਹੇਤਿ ਨਰਸਿੰਘ ਭੇਵ ॥
ਕਹਿ ਕਬੀਰ ਕੋ ਲਖੈ ਨ ਪਾਰ ॥ ਪ੍ਰਹਲਾਦ ਉਧਾਰੇ ਅਨਿਕ ਬਾਰ ॥੫॥੪॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੪*

**ਨੋਟ** – ਇਸ ਸ਼ਬਦ ਤੇ ਵੀਚਾਰ ਕਰਨ ਤੋਂ ਪਹਿਲਾਂ ਸਾਰੇ ਸ਼ਬਦ ਦਾ ਸਿਧਾਂਤ ਸਮਝਣਾ ਬਹੁਤ ਜ਼ਰੂਰੀ ਹੈ। ਇਸ ਸ਼ਬਦ ਅੰਦਰ ਕਬੀਰ ਜੀ ਨੇ ਸਪਸ਼ਟ ਕੀਤਾ ਹੈ ਕਿ ਪ੍ਰਹਿਲਾਦ ਨੇ ਜਿੰਨੇ ਵੀ ਉਸ ਦੇ ਸੰਗੀ ਸਾਥੀ ਸਨ, ਉਨ੍ਹਾਂ ਨੂੰ ਸੱਚ ਦ੍ਰਿੜ੍ਹ ਕਰਵਾ ਦਿੱਤਾ ਸੀ ਅਤੇ ਕਰਮਕਾਂਡੀ ਪਾਂਧੇ ਜਦੋਂ ਪ੍ਰਹਿਲਾਦ ਦੇ ਕਿਸੇ ਇਕ ਵੀ ਸਾਥੀ ਤੇ ਆਪਣਾ ਪ੍ਰਭਾਵ ਪਾਉਣ ਦਾ ਯਤਨ ਕਰਦੇ ਸਨ, ਤਾਂ ਉਹ ਵੀ ਉਨ੍ਹਾਂ ਦੀ ਕਰਮਕਾਂਡੀ ਸਿੱਖਿਆ ਨੂੰ ਊਲ-ਜਲੂਲ ਦੱਸਦਾ ਸੀ। ਜਿਸ ਤੋਂ ਕਰਮਕਾਂਡੀ ਪਾਂਧੇ ਖ਼ਫ਼ਾ ਸਨ, ਅਤੇ ਵਾਪਸ ਆਪਣੀ ਸਭਾ ਵਿੱਚ ਆ ਕੇ ਪਿੱਟਦੇ ਸਨ ਕਿ ਪ੍ਰਹਿਲਾਦ ਤਾਂ ਕੀ, ਉਸ ਦੇ ਸਾਥੀ ਵੀ ਸਾਡਾ ਪ੍ਰਭਾਵ ਨਹੀਂ ਕਬੂਲਦੇ। ਉਹ ਸਗੋਂ ਉਲਟਾ ਸਾਨੂੰ ਵੀ ਸੱਚ ਦ੍ਰਿੜ ਕਰਨ ਲਈ ਪ੍ਰੇਰਦੇ ਹਨ। ਨਾਲੇ ਇਹ ਇਸ ਗੱਲ ਤੋਂ ਚਿੰਤਤ ਸਨ ਕਿ ਪ੍ਰਹਿਲਾਦ ਦੀ ਇਹ ਵੀਚਾਰਧਾਰਾ ਬੜੀ ਤੇਜ਼ੀ ਨਾਲ ਫੈਲ ਰਹੀ ਹੈ, ਅਤੇ ਗੁਰਮਤਿ ਵੀਚਾਰਧਾਰਾ ਉੱਪਰ ਪ੍ਰਹਿਲਾਦ ਜੀ ਅਤੇ ਉਨ੍ਹਾਂ ਦੇ ਸਾਥੀ ਇਤਨਾ ਦ੍ਰਿੜ ਵਿਸ਼ਵਾਸ ਰੱਖਦੇ ਹਨ ਕਿ ਚਾਹੇ ਕੋਈ ਉਨ੍ਹਾਂ ਨੂੰ ਮਾਰ ਦੇਣ ਜਾਂ ਜਾਲ ਦੇਣ ਦਾ ਡਰ ਦੇਵੇ, ਫਿਰ ਵੀ ਉਹ ਰਾਮ ਨਾਮ ਸਿਮਰਨ ਨਹੀਂ ਛੱਡਣਗੇ ।

**ਪਦ ਅਰਥ**

ਪਠਾਏ – ਪਠ – ਸੰ: ਸਿੱਖਣਾ, ਪੜ੍ਹਨਾ, ਪੜ੍ਹਨ ਦੀ ਕ੍ਰਿਆ, ਦ੍ਰਿੜ੍ਹ ਕਰਨਾ

**ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੯੨੨*

ਸੱਚ ਦ੍ਰਿੜ ਕਰਨ ਲਈ ਸਰਵਣ ਕਰਨਾ ਹੈ।

ਪੜਨ ਸਾਲ – ਸੰ: ਪਾਠਸ਼ਾਲਾ – ਸਿੱਖਿਆ ਦੇਣੀ, ਵੀਚਾਰਧਾਰਾ ਦ੍ਰਿੜ੍ਹ ਕਰਵਾਉਣੀ

ਪ੍ਰਹਲਾਦ ਪਠਾਏ ਪੜਨ ਸਾਲ – ਪ੍ਰਹਿਲਾਦ ਨੇ ਆਪਣੀ ਗੁਰਮਤਿ ਵੀਚਾਰਧਾਰਾ ਦ੍ਰਿੜ੍ਹ ਕਰਵਾਈ

ਆਲ ਜਾਲ – ਊਲ-ਜਲੂਲ, ਕਰਮਕਾਂਡੀ ਊਲ-ਜਲੂਲ, ਬੇਤੁਕੀਆਂ

ਮੇਰੀ ਪਟੀਆ – ਮੇਰੇ ਹਿਰਦੇ ਰੂਪੀ ਪੱਟੀਆਂ ਉੱਪਰ

ਲਿਖਿ ਦੇਹੁ – ਲਿਖਿਆ ਜਾ ਚੁੱਕਾ ਹੈ

ਸੰਗਿ – ਸੰ: ਮੰਡਲੀ

ਸਖਾ – ਸੰ: ਸਮਾਨਤਾ ਭਾਵ ਬਰਾਬਰ ਦੇ ਸਾਥੀ, ਇਕੋ ਸੋਚ ਦੇ ਧਾਰਨੀ

ਲੀ – ਸੰ: ਧਾ ਜੁੜਨਾ, ਭਾਵ ਇਕ ਦਮ ਜੁੜ ਜਾਣਾ

ਏ – ਸੰ: ਕਰਤਾਰ

ਲੀਏ – ਧਾ ਕਰਤਾਰ ਨਾਲ ਜੁੜ ਜਾਣਾ

ਬਾਲ – ਅਣਜਾਣ

ਸੰਡੇ ਮਰਕੇ – ਊਲ-ਜਲੂਲ ਪੜ੍ਹਾਉਣ ਵਾਲੇ ਪਾਂਧੇ

ਪ੍ਰਹਿਲਾਦ – ਪ੍ਰਹਿਲਾਦ ਭਗਤ ਜੀ

ਬੁਲਾਏ – ਪ੍ਰਹਿਲਾਦ ਜੀ ਦਾ ਬੋਲਿਆ ਹੋਇਆ

ਬੇਗਿ – ਸੰ: ਪ੍ਰਵਾਹ, ਹੜ, ਜ਼ੋਰ, ਤੇਜ਼ੀ

ਧਾਇ – ਸੰ: ਚੱਲਣਾ, ਫੈਲਣਾ, ਅਗੇ ਵਧਦੇ ਜਾਣਾ, ਫੈਲਾਉ ਹੋਣਾ

ਪ੍ਰਭਿ – ਪ੍ਰਭੂ ਪ੍ਰਮਾਤਮਾ

ਜਲਦ ਸੰ: ਧੰਨਵਾਨ, ਉੱਚਾ

ਪ੍ਰਭਿ ਜਲ – ਪ੍ਰਭੂ ਸਭ ਤੋਂ ਉੱਚਾ ਹੈ, ਪ੍ਰਭੂ ਦਾ ਨਾਮ ਹੀ ਸੁਚਾ ਹੈ ਗੁਰਮਤਿ ਅਨੁਸਾਰ

ਥਲ – ਸੰ: ਅਸਥਾਨ

ਜਲ ਥਲ – ਉੱਚਾ ਅਸਥਾਨ

ਗਿਰਿ –:ਸੰ: ਵਾਕਿਯਾ ਬਾਣੀ, ਸੱਚੀ ਬਾਣੀ, ਸੱਚੇ ਦੀ ਸੱਚੀ ਬਖ਼ਸ਼ਿਸ਼

ਕੀਏ – ਸੰ: ਕਰਨ ਵਾਲਾ

ਪਹਾਰ – ਸੰ: ਪ੍ਰਚਾਰ, ਪ੍ਰਚਾਰ ਕਰਨਾ

ਗਾਰਿ – ਸੰ: ਗਰਬ: ਮਾਣ ਕਰਨਾ, ਕਿਸੇ ਚੰਗੀ ਗੱਲ ਤੋਂ ਕੁਰਬਾਨ ਜਾਣਾ

ਕਾਢਿ – ਸੰ: ਕੋਈ ਕਾਢਿ ਕੱਢਣੀ (ਇਥੇ ਕਰਮਕਾਂਡੀਆਂ ਵਲੋਂ ਕੱਢੀ ਕਾਢਿ ਆਤਮਿਕ ਤੌਰ ਤੇ ਮਾਰ ਦੇਣ ਵਾਲੀ ਵਿਚਾਰਧਾਰਾ ਹੈ)

ਰਿਸਾਇ – ਸੰ: ਮਾਰ ਸੁੱਟਣਾ, ਖ਼ਤਮ ਕਰ ਦੇਣਾ, ਮਾਰ ਮੁਕਾਉਣਾ

ਕਾਢਿ ਖੜਗੁ ਕੋਪਿਓ ਰਿਸਾਇ – ਅਤਾਮਿਕ ਤੌਰ ਤੇ ਮਾਰ ਦੇਣ ਵਾਲੀ ਵੀਚਾਰਧਾਰਾ ਰੂਪੀ ਖੜਗ

ਪ੍ਰਭ – ਪ੍ਰਭੂ

ਪ੍ਰਭ ਥੰਭ ਤੇ – ਪ੍ਰਭੂ ਦੇ ਆਸਰੇ ਨਾਲ

ਥੰਭ – ਆਸਰਾ

ਨਿਕਸੇ – ਸੰ: ਨਿਕਲ ਆਉਣਾ, ਬਾਹਰ ਕੱਢਣਾ

ਬਿਸਥਾਰ – ਸੰ: ਫੈਲਾਉ

ਹਰਨਾਖਸੁ – ਅਤਮਿਕ ਤੌਰ ਤੇ ਮਾਰ ਮੁਕਾਉਣ ਵਾਲੀ ਵੀਚਾਰਧਾਰਾ (ਉੱਚੀ ਕੁਲ ਦਾ ਭਰਮ)

ਛੇਦਿਓ – ਖ਼ਤਮ ਕਰ ਦੇਣਾ

ਨਖ – ਉੱਚੀ ਕੁਲ ਦਾ ਭਰਮ

ਨਖ ਬਿਦਾਰ –ਉੱਚੀ ਕੁਲ ਦਾ ਭਰਮ ਖ਼ਤਮ ਕਰਨਾ

ਪਰਮ ਪੁਰਖ – ਅਕਾਲ ਪੁਰਖ

ਦੇਵਾਧਿ ਦੇਵ – ਦੈਵ ਗੁਣਾਂ ਦੀ ਬਖ਼ਸ਼ਿਸ਼ ਕਰਨ ਵਾਲਾ

ਭਗਤਿ ਹੇਤ – ਬੰਦਗੀ ਨਾਲ ਜੁੜਨ ਕਰਕੇ

ਭਗਤਿ – ਬੰਦਗੀ ਕਰਨ ਨਾਲ

ਹੇਤਿ – ਜੁੜਨਾ

ਨਰਸਿੰਘ – ਆਤਮਿਕ ਤੌਰ ਤੇ ਮਾਰ ਮੁਕਾਉਣ ਵਾਲੀ ਹਰਨਾਖਸ਼ੀ ਬਿਰਤੀ ਨੂੰ ਖ਼ਤਮ ਕਰਨ ਵਾਲਾ ਆਤਮਿਕ ਗਿਆਨ

ਭੇਵ – ਰੂਪ

**ਅਰਥ**

ਕਰਮਕਾਂਡੀ ਕਹਿੰਦੇ ਹਨ – ਪ੍ਰਹਿਲਾਦ ਨੇ ਆਪ, ਅਤੇ ਆਪਣੇ ਸਾਥੀਆਂ ਨੂੰ ਅਜਿਹੀ ਉੱਚੀ ਸਿੱਖਿਆ ਦ੍ਰਿੜ੍ਹ ਕਰਵਾ ਦਿੱਤੀ ਹੈ ਕਿ ਹੁਣ ਉਹ ਬਾਲ (ਅਣਜਾਣ) ਨਹੀਂ ਹਨ। ਜਿਸ ਕਿਸੇ ਨਾਲ ਵੀ ਗੱਲ ਕਰਨ ਦੀ ਕੋਸ਼ਿਸ਼ ਕਰੀਦੀ ਹੈ ਤਾਂ ਉਹ ਇਹ ਕਹਿੰਦਾ ਹੈ ਕਿ ਮੈਨੂੰ ਊਲ-ਜਲੂਲ ਭਾਵ ਕਰਮਕਾਂਡ ਪੜ੍ਹਾਉਣ ਦੀ ਲੋੜ ਨਹੀਂ। ਕਿਉਂਕਿ ਮੇਰੀ ਹਿਰਦੈ ਰੂਪੀ ਪੱਟੀਆਂ ਉੱਪਰ ਸ੍ਰੀ ਗੋਪਾਲ ਲਿਖਿਆ ਜਾ ਚੁੱਕਾ ਹੈ। ਰਾਮ ਨਾਮ ਮੈਂ ਛੱਡਣਾ ਨਹੀਂ ਅਤੇ ਹੋਰ ਕਿਸੇ ਊਲ-ਜਲੂਲ ਨਾਲ ਮੇਰਾ ਕੋਈ ਵਾਸਤਾ ਨਹੀਂ।

ਇਹ ਗੱਲ ਸੰਡੇ ਮਰਕੇ ਨੇ ਵਾਪਸ ਆਪਣੀ ਸਭਾ ਵਿੱਚ ਜਾ ਕੇ ਕਹੀ ਕਿ ਤੁਸੀਂ ਤਾਂ ਰਾਮ ਨਾਮ ਸਿਮਰਨ ਕਰਨ ਦਾ ਪ੍ਰਹਿਲਾਦ ਦਾ ਸੁਭਾਉ ਬਦਲਣ ਲਈ ਕਹਿ ਰਹੇ ਹੋ? ਪ੍ਰਹਿਲਾਦ ਤਾਂ ਇਹ ਕਹਿੰਦਾ ਹੈ ਕਿ ਮੇਰਾ ਕਹਿਣਾ ਮੰਨ ਕੇ ਤੁਹਾਨੂੰ ਵੀ ਰਾਮ ਨਾਮ ਦਾ ਸਿਮਰਨ ਹੀ ਕਰਨਾ ਚਾਹੀਦਾ ਹੈ, ਤਾਂ ਜੋ ਤੁਹਾਨੂੰ ਵੀ ਤੁਰੰਤ ਆਤਮਿਕ ਤੌਰ ਤੇ ਮਾਰ ਮੁਕਾਉਣ ਵਾਲੀ ਵੀਚਾਰਧਾਰਾ ਤੋਂ ਨਿਜਾਤ ਮਿਲ ਜਾਏ। ਪ੍ਰਹਿਲਾਦ ਦਾ ਇਹ ਬੁਲਾਇਆ ਹੋਇਆ ਭਾਵ ਸਮਝਾਇਆ ਹੋਇਆ ਗਿਆਨ ਧਰਮ ਬੜੀ ਤੇਜ਼ੀ ਨਾਲ ਫੈਲ ਰਿਹਾ ਹੈ।

ਪ੍ਰਹਿਲਾਦ ਅਤੇ ਪ੍ਰਹਿਲਾਦ ਦੀ ਇਸ ਵੀਚਾਰਧਾਰਾ ਦੇ ਹਾਮੀਆਂ ਵਲੋਂ ਇਕ ਰਾਮ ਨਾਮ ਦਾ ਸਿਮਰਨ ਨਾਂਹ ਛੱਡਣਾ ਅਤੇ ਦੂਸਰਾ ਰਾਮ ਨਾਮ ਸਿਮਰਨ ਉੱਪਰ ਇਨ੍ਹਾਂ ਮਾਣ ਕਰਨਾ ਕਿ ਭਾਵੇਂ ਸਾਨੂੰ ਕੋਈ ਮਾਰ ਦੇਵੇ ਜਾਂ ਜਾਲ ਦੇਵੇ ਪਰ ਅਸੀਂ ਇਸ ਗੱਲ ਦੀ ਕੋਈ ਪ੍ਰਵਾਹ ਨਹੀਂ ਕਰਦੇ। ਤੀਜਾ ਉਨ੍ਹਾਂ ਵਲੋਂ ਪ੍ਰਭੂ ਦੇ ਆਤਮਿਕ ਗਿਆਨ ਰੂਪੀ ਸਿਮਰਨ ਨੂੰ ਸਭ ਤੋਂ ਉੱਚਾ ਦੱਸਣਾ ਅਤੇ ਇਸ ਵੀਚਾਰਧਾਰਾ ਦਾ ਬਹੁਤ ਤੇਜ਼ੀ ਨਾਲ

ਪ੍ਰਚਾਰ ਹੋਣਾ ਮੇਰੇ ਲਈ ਇਕ ਚਿੰਤਾ ਦਾ ਵਿਸ਼ਾ ਹੈ। ਇਹ ਗੱਲ ਮੈਨੂੰ ਬਾਰ ਬਾਰ ਸਤਾ ਰਹੀ ਹੈ।ਇਹ ਗੱਲ ਸੰਡੇ ਮਰਕੇ ਨੇ ਆਪਣੀ ਸਭਾ ਵਿੱਚ ਵਾਪਸ ਆ ਕੇ ਕਹੀ। ਨਾਲ ਹੀ ਮੈਨੂੰ ਉਨ੍ਹਾਂ ਵਲੋਂ ਇਹ ਗੱਲ ਕਹੀ ਕਿ ਕਰਮਕਾਂਡੀ ਵੀਚਾਰਧਾਰਾ ਰੂਪੀ ਖੜਗ ਆਤਮਿਕ ਤੌਰ ਤੇ ਮਾਰ ਮੁਕਾਉਣ ਵਾਲੀ ਹੈ। ਇਸ ਆਤਮਿਕ ਤੌਰ ਤੇ ਮਾਰ ਮੁਕਾਉਣ ਵਾਲੀ ਵੀਚਾਰਧਾਰਾ ਤੋਂ ਤੈਨੂੰ ਵੀ ਸਿਰਫ ਪ੍ਰਭੂ ਦੇ ਨਾਮ ਦਾ ਆਸਰਾ ਹੀ ਨਿਜਾਤ ਦਿਵਾ ਸਕਦਾ ਹੈ।

ਗੁਰਮਤਿ ਗਿਆਨ ਦੀ ਸੂਝ ਨਾਲ ਹੀ ਉੱਚੀ ਕੁੱਲ ਦੇ ਭਰਮ ਰੂਪੀ ਹਰਨਾਖਸ਼ੀ ਬਿਰਤੀ ਖ਼ਤਮ ਹੁੰਦੀ ਹੈ। ਉਹ ਪਰਮ ਪੁਰਖ ਜੋ ਦੈਵੀ ਗੁਣਾਂ ਦੀ ਬਖ਼ਸ਼ਿਸ਼ ਕਰਨ ਵਾਲਾ ਹੈ, ਉਸ ਦੀ ਬਖ਼ਸ਼ਿਸ਼ ਰੂਪ ਦੈਵੀ ਗੁਣਾਂ ਨਾਲ ਜੁੜਨਾ ਹੀ ਉਸ ਦਾ ਨਰ ਸਿੰਘ ਰੂਪ ਹੈ। ਇਹ ਉਹ ਰੂਪ ਹੈ ਜੋ ਆਤਮਿਕ ਤੌਰ ਤੇ ਮਾਰ ਮੁਕਾਉਣ ਵਾਲੀ ਕਰਮਕਾਂਡੀ ਹਰਨਾਖਸ਼ੀ ਵੀਚਾਰਧਾਰਾ ਨੂੰ ਖ਼ਤਮ ਕਰਦਾ ਹੈ। ਉਸ ਵਾਹਿਗੁਰੂ ਦੀ ਅਥਾਹ ਸ਼ਕਤੀ, ਤਾਕਤ ਦਾ ਕੋਈ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ ਜਿਸ ਨੇ ਸਿਫ਼ਤੋ-ਸਲਾਹ ਕਰਨ ਵਾਲੇ ਪ੍ਰਹਿਲਾਦ ਅਤੇ ਹੋਰ ਅਨੇਕਾਂ ਪ੍ਰਹਿਲਾਦ ਜੀ ਵਰਗੇ ਜਨਾਂ ਦੀ ਰੱਖਿਆ ਕੀਤੀ ਹੈ, ਅਤੇ ਕਰਦਾ ਹੈ। ਕਬੀਰ ਜੀ ਇਸ ਗੱਲ ਉੱਪਰ ਸਹੀ ਪਾਉਂਦੇ ਹਨ ਕਿ ਵਾਕਿਯਾ ਹੀ ਪ੍ਰਹਿਲਾਦ ਨੂੰ ਵਾਹਿਗੁਰੂ ਦਾ ਬਖਸ਼ਿਆ ਹੋਇਆ ਆਤਮਿਕ ਗਿਆਨ ਹੀ ਨਰਸਿੰਘ ਰੂਪ ਸੀ, ਜੋ ਆਤਮਿਕ ਤੌਰ ਤੇ ਮਾਰ ਮੁਕਾਉਣ ਵਾਲੀ ਕਰਮਕਾਂਡੀ ਵੀਚਾਰਧਾਰਾ ਨੂੰ ਖ਼ਤਮ ਕਰਦਾ ਹੈ। ਉਸ ਵਾਹਿਗੁਰੂ ਦੀ ਅਥਾਹ ਸ਼ਕਤੀ ਦਾ ਅੰਤ ਨਹੀਂ ਪਾਇਆ ਜਾ ਸਕਦਾ।

**ਨੋਟ** - ਕਬੀਰ ਜੀ ਨੇ ਸਪਸ਼ਟ ਕਰ ਦਿੱਤਾ ਹੈ ਕਿ ਆਤਮਿਕ ਤੌਰ ਤੇ ਖ਼ਤਮ ਕਰ ਦੇਣ ਵਾਲੀ, ਉੱਚੀ ਕੁੱਲ ਦੀ ਭਰਮ ਰੂਪੀ ਵੀਚਾਰਧਾਰਾ ਦਾ ਨਾਮ ਹਰਨਾਖ਼ਸ ਹੈ ਅਤੇ ਇਸ ਵੀਚਾਰਧਾਰਾ ਨੂੰ ਖ਼ਤਮ ਕਰ ਦੇਣ ਵਾਲੇ ਆਤਮਿਕ ਗਿਆਨ ਦਾ ਨਾਮ ਨਰਸਿੰਘ ਹੈ।

**ਭਉ ਭਗਤਿ ਕਰਿ ਨੀਚੁ ਸਦਾਏ ॥ ਤਉ ਨਾਨਕ ਮੋਖੰਤਰੁ ਪਾਏ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੭੦*

ਜਿੰਨਾਂ ਚਿਰ ਮਨੁੱਖ ਨਿਮਾਣਾ ਨਹੀਂ ਬਣਦਾ, ਓਨਾਂ ਚਿਰ ਮੋਖ ਦੁਆਰਾ ਆਤਮਿਕ ਗਿਆਨ ਦੀ ਸੂਝ ਪ੍ਰਾਪਤ ਨਹੀਂ ਹੁੰਦੀ। ਜੇਕਰ ਕੋਈ ਆਪਣੇ ਆਪ ਨੂੰ ਉੱਚੀ ਕੁੱਲ ਦਾ ਸਮਝੇ ਤਾਂ ਜਾਣ ਲਓ ਉਸ ਦਾ ਨਾਮ ਹਰਨਾਖ਼ਸ ਹੈ ਕਿਉਂਕਿ ਇਹ ਭਰਮ ਉਸ ਨੂੰ ਆਤਮਿਕ ਤੌਰ ਤੇ ਖ਼ਤਮ ਕਰ ਦੇਣ ਵਾਲਾ ਹੈ।

# ਮੇਰੀ ਪਟੀਆ ਲਿਖਿ ਦੇਹੁ ਗੋਬਿੰਦ ਮੁਰਾਰਿ

**ਭੈਰਉ ਮਹਲਾ ੩ ਘਰੁ ੨ ੧ੴ ਸਤਿਗੁਰ ਪ੍ਰਸਾਦਿ ॥**
**ਤਿਨਿ ਕਰਤੈ ਇਕੁ ਚਲਤੁ ਉਪਾਇਆ ॥ ਅਨਹਦ ਬਾਣੀ ਸਬਦੁ ਸੁਣਾਇਆ ॥**
**ਮਨਮੁਖਿ ਭੂਲੇ ਗੁਰਮੁਖਿ ਬੁਝਾਇਆ ॥ ਕਾਰਣੁ ਕਰਤਾ ਕਰਦਾ ਆਇਆ ॥੧॥**
**ਗੁਰ ਕਾ ਸਬਦੁ ਮੇਰੈ ਅੰਤਰਿ ਧਿਆਨੁ ॥**
**ਹਉ ਕਬਹੁ ਨ ਛੋਡਉ ਹਰਿ ਕਾ ਨਾਮੁ ॥੧॥ ਰਹਾਉ ॥**
**ਪਿਤਾ ਪ੍ਰਹਲਾਦੁ ਪੜਣ ਪਠਾਇਆ ॥ ਲੈ ਪਾਟੀ ਪਾਧੇ ਕੈ ਆਇਆ ॥**
**ਨਾਮ ਬਿਨਾ ਨਹ ਪੜਉ ਅਚਾਰ ॥**
**ਮੇਰੀ ਪਟੀਆ ਲਿਖਿ ਦੇਹੁ ਗੋਬਿੰਦ ਮੁਰਾਰਿ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੪*

**ਨੋਟ** – ਜਿਵੇਂ ਆਪਾਂ ਪਿੱਛੇ ਵੀ ਜ਼ਿਕਰ ਕਰ ਆਏ ਹਾਂ ਕਿ ਹਰੇਕ ਸ਼ਬਦ ਵੀਚਾਰਨ ਤੋਂ ਪਹਿਲਾਂ ਗੁਰਮਤਿ ਸਿਧਾਂਤ ਨਹੀਂ ਭੁੱਲਣਾ ਚਾਹੀਦਾ, ਅਤੇ ਸ਼ਬਦ ਵੀਚਾਰਨ ਤੋਂ ਪਹਿਲਾਂ ਇਹ ਗੱਲ ਵੀ ਨਹੀਂ ਭੁੱਲਣੀ ਚਾਹੀਦੀ ਕਿ ਗੁਰਮਤਿ ਹਰੇਕ ਕਰਮਕਾਂਡੀ ਕਹਾਣੀ ਦਾ ਖੰਡਨ ਕਰਦੀ ਹੈ। ਸੋ ਪ੍ਰਹਿਲਾਦ ਜੀ ਦੇ ਜੀਵਨ ਨਾਲ ਜੋ ਕਰਮਕਾਂਡੀਆਂ ਵਲੋਂ ਕਹਾਣੀਆਂ ਜੋੜੀਆਂ ਗਈਆਂ ਹਨ, ਦਾ ਇਕ ਲੁਕਵਾਂ ਮਨੋਰਥ (Hidden Agenda) ਹੈ ਕਿ ਪ੍ਰਹਿਲਾਦ ਜੀ ਦੀ ਵੀਚਾਰਧਾਰਾ ਨੂੰ ਖ਼ਤਮ ਕਰ ਕੇ ਕਰਮ ਕਾਂਡ ਦਾ ਡੰਕਾ ਹੀ ਵਜਾਇਆ ਜਾਵੇ।

ਇਸ ਸ਼ਬਦ ਅੰਦਰ ਜੋ ਮਾਤਾ ਪਿਤਾ ਦਾ ਸੰਕਲਪ ਹੈ, ਉਸ ਉੱਪਰ ਝਾਤ ਮਾਰੀਏ ਤਾਂ ਗੁਰਮਤਿ ਅਨੁਸਾਰ ਮਾਤਾ ਪਿਤਾ ਸ਼ਬਦ ਕਿਸ ਸੰਦਰਭ ਵਿੱਚ ਵਰਤੇ ਗਏ ਹਨ, ਦਾ ਪਤਾ ਚੱਲਦਾ ਹੈ।

**ਗੁਰਮਤ ਮਾਤਾ ਮੱਤ ਹੈ ਪਿਤਾ ਸੰਤੋਖ ਮੋਖ ਪਦ ਪਾਯਾ।**

*ਭਾਈ ਗੁਰਦਾਸ, ਵਾਰ ੬*

ਗੁਰਬਾਣੀ ਅੰਦਰ ਮਾਤਾ ਜਾਂ ਪਿਤਾ ਸ਼ਬਦ ਜਿੱਥੇ ਵੀ ਕਿਤੇ ਆਇਆ ਹੈ, ਜ਼ਿਆਦਾ ਕਰਕੇ ਇਨ੍ਹਾਂ ਦਾ ਸਬੰਧ ਦੁਨਿਆਵੀ ਰਿਸ਼ਤਿਆਂ ਨਾਲ ਜੋੜ ਦਿੱਤਾ ਗਿਆ। ਇਸੇ ਕਾਰਨ ਕਦੇ ਅਸੀਂ ਨਾਮਦੇਵ ਜੀ ਹੋਰਾਂ ਦੀ ਮਾਤਾ ਨੂੰ ਰੁਦਨ ਕਰਦੇ ਦਿਖਾ ਰਹੇ ਹਾਂ, ਕਦੇ ਪ੍ਰਹਿਲਾਦ ਜੀ ਦੀ ਮਾਤਾ ਜੀ ਨੂੰ, ਅਤੇ ਕਦੇ ਕਬੀਰ ਜੀ ਦੀ ਮਾਤਾ ਜੀ ਨੂੰ। ਅਸਲ ਵਿੱਚ ਇਨ੍ਹਾਂ ਸ਼ਬਦਾਂ ਅੰਦਰ ਦੁਨਿਆਵੀ ਰਿਸ਼ਤਿਆਂ ਦਾ ਕੋਈ ਸਬੰਧ ਨਹੀਂ ਹੈ, ਜਿਸ ਤਰ੍ਹਾਂ ਕਿ ਅਸੀਂ ਬਣਾ ਦਿੱਤਾ ਹੈ, ਜਿਵੇਂ ਕਬੀਰ ਜੀ ਦੇ ਉਚਾਰਨ ਸ਼ਬਦ "**ਸੁਨਹੁ**

**ਜਿਠਾਨੀ ਸੁਨਹੁ ਦਿਰਾਨੀ"** ਵਾਲੇ ਵਿੱਚ ਕੀਤਾ ਗਿਆ ਹੈ। ਇਸ ਸ਼ਬਦ ਦੀ ਵਿਆਖਿਆ ਆਪਾਂ ਪਹਿਲਾਂ ਕਰ ਆਏ ਹਾਂ। ਸੋ ਇਸ ਸ਼ਬਦ ਅੰਦਰ ਮਾਤਾ ਪਿਤਾ ਦਾ ਸਿਧਾਂਤ ਗੁਰਮਤਿ ਵਾਲਾ ਹੀ ਸਮਝਣਾ ਹੈ।

**ਮਾਤਾ ਮਤਿ ਪਿਤਾ ਸੰਤੋਖੁ ॥ ਸਤੁ ਭਾਈ ਕਰਿ ਏਹੁ ਵਿਸੇਖੁ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੫੧*

**ਪਦ ਅਰਥ**

ਤਿਨਿ ਕਰਤੈ – ਉਸ ਕਰਤੇ ਵਾਹਿਗੁਰੂ ਨੇ

ਚਲਤੁ – ਚਲਾਏਮਾਨ

ਅਨਹਦ ਬਾਣੀ – ਆਤਮਿਕ ਗਿਆਨ ਦੀ ਬਖ਼ਸ਼ਿਸ਼ ਰੂਪ ਅਸਚਰਜਤਾ

ਪਿਤਾ – ਸੰਤੋਖ ਰੂਪ ਪਿਤਾ

ਪਠਾਇਆ – ਦ੍ਰਿੜ੍ਹ ਕਰਨਾ

ਪਾਟੀ – ਹਿਰਦੈ ਰੂਪੀ ਪੱਟੀ

**ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ ॥**
**ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ ॥੫੪॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੯੩੮*

ਪਾਧੇ – ਆਤਮਿਕ ਗਿਆਨ ਰੂਪ ਪਾਂਧਾ

**ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥**
**ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੯੩੮*

ਪਾਧੇ ਕੈ ਆਇਆ – ਆਤਮਿਕ ਗਿਆਨ ਦੀ ਸ਼ਰਨ ਆਉਣ ਨਾਲ

ਅਚਾਰ – ਸਿੱਖਿਆ

ਨਾਮ ਬਿਨਾ ਨਹ ਪੜਉ ਅਚਾਰ – ਨਾਮ ਤੋਂ ਬਿਨਾ ਹੋਰ ਕੋਈ ਸਿੱਖਿਆ ਨਹੀਂ ਪੜ੍ਹਨੀ; ਨਹੀਂ ਦ੍ਰਿੜ੍ਹ ਕਰਨੀ

**ਅਰਥ**

ਹੇ ਭਾਈ ਮੇਰੇ ਗੁਰੂ ਦਾ ਆਤਮਿਕ ਗਿਆਨ ਰੂਪ ਸ਼ਬਦ ਮੇਰੇ ਅੰਦਰ ਵਸ ਗਿਆ ਹੈ,ਅਤੇ ਗੁਰੂ ਦੇ ਬਖ਼ਸ਼ੇ ਹੋਏ ਆਤਮਿਕ ਗਿਆਨ ਰਾਹੀਂ ਮੇਰੀ ਸੁਰਤ ਗੁਰ ਸ਼ਬਦ ਅੰਦਰ ਜੁੜ ਚੁੱਕੀ ਹੈ, ਅਤੇ ਮੈਂ ਹੁਣ ਉਸ ਪ੍ਰਮਾਤਮਾ ਦਾ ਨਾਮ ਕਦੇ ਨਹੀਂ ਛੱਡਾਂਗਾ।

ਹੇ ਭਾਈ ਚਲਾਏਮਾਨ ਜਗਤ ਕਰਤਾਰ ਨੇ ਰਚਿਆ ਹੈ, ਭਾਵ ਜੀਵ ਆਉਂਦੇ ਹਨ ਅਤੇ ਚਲੇ ਜਾਂਦੇ ਹਨ। ਇਹ ਜਗਤ ਇਕ ਸਰਾਂ ਦੀ ਤਰ੍ਹਾਂ ਹੈ, ਅਤੇ ਉਸ ਕਰਤੇ ਦੇ ਅਸਚਰਜ ਆਤਮਿਕ ਗਿਆਨ ਦੀ ਬਖ਼ਸ਼ਿਸ਼ ਗੁਰ ਸ਼ਬਦ ਰਾਹੀਂ ਸੁਰਤ ਜੋੜਨ ਨਾਲ ਹੀ

ਸਮਝ ਪੈਦੀ ਹੈ ।ਅਤੇ ਇਹ ਸੱਚ ਜਾਣਿਆ ਜਾ ਸਕਦਾ ਹੈ। ਮਨਮੁਖਿ ਇਸ ਅਸਚਰਜ ਆਤਮਿਕ ਗਿਆਨ ਦੀ ਬਖ਼ਸ਼ਿਸ਼ ਤੋਂ ਵਾਂਝੇ ਰਹਿ ਕੇ ਆਪਣਾ ਜੀਵਨ ਵਿਅਰਥ ਗੁਆ ਜਾਂਦੇ ਹਨ, ਅਤੇ ਗੁਰਮੁਖਿ ਇਸ ਅਸਚਰਜਤਾ ਨੂੰ ਆਤਮਿਕ ਗਿਆਨ ਰੂਪੀ ਬਖ਼ਸ਼ਿਸ਼ ਨਾਲ ਸਮਝ ਜਾਂਦੇ ਹਨ। ਉਹ ਇਹ ਸਮਝ ਜਾਂਦੇ ਹਨ ਕਿ ਇਹ ਕਰਤੇ ਦੀ ਕਰਨੀ ਹੈ, ਭਾਵ ਉਸ ਦੀ ਰਜ਼ਾ ਹੈ, ਅਤੇ ਉਸ ਦੀ ਰਜ਼ਾ ਅੰਦਰ ਮੁੱਢ ਤੋਂ ਹੀ ਆਉਣਾ ਜਾਣਾ ਬਣਿਆ ਹੈ।

ਗੁਰਮੁਖਿ ਸਮਝ ਜਾਂਦੇ ਹਨ ਕਿ ਸੰਸਾਰ ਚਲਾਏਮਾਨ ਹੈ, ਇਥੇ ਸਦੀਵੀ ਨਹੀਂ ਰਹਿਣਾ ਅਤੇ ਸਦੀਵੀ ਰਹਿਣ ਵਾਲੇ ਕਰਤਾਰ ਦੀ ਸ਼ਰਨ ਆ ਜਾਂਦੇ ਹਨ। ਮਨਮੁਖ ਅਸਲ ਮਾਰਗ ਤੋਂ ਭਟਕ ਕੇ ਆਪਣਾ ਜੀਵਨ ਵਿਅਰਥ ਗਵਾ ਜਾਂਦੇ ਹਨ। ਜਿਨ੍ਹਾਂ ਨੂੰ ਅਨਹਦ ਬਾਣੀ ਆਤਮਿਕ ਗਿਆਨ ਰੂਪੀ ਬਖ਼ਸ਼ਿਸ਼ ਜੋ ਗੁਰ ਸ਼ਬਦ ਹੈ, ਵਿੱਚ ਸੁਰਤ ਜੋੜਨ ਨਾਲ ਦ੍ਰਿੜ੍ਹਤਾ ਆ ਜਾਂਦੀ ਹੈ, ਉਹ ਫਿਰ ਕਹਿੰਦੇ ਹਨ ਕਿ ਉਹ ਕਦੇ ਹਰੀ ਨਾਮ ਨਹੀਂ ਛੱਡਣਗੇ।

ਪ੍ਰਹਿਲਾਦ ਜੀ ਬਾਬਤ ਇਸੇ ਤਰ੍ਹਾਂ ਸਾਹਿਬ ਫੁਰਮਾਉਂਦੇ ਹਨ ਕਿ: -

**ਪਿਤਾ ਪ੍ਰਹਲਾਦੁ ਪੜਣ ਪਠਾਇਆ ॥ ਲੈ ਪਾਟੀ ਪਾਧੇ ਕੈ ਆਇਆ ॥**
**ਨਾਮ ਬਿਨਾ ਨਹ ਪੜਉ ਅਚਾਰ ॥**
**ਮੇਰੀ ਪਟੀਆ ਲਿਖਿ ਦੇਹੁ ਗੋਬਿੰਦ ਮੁਰਾਰਿ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੪*

**ਪਦ ਅਰਥ**

ਪਿਤਾ - "ਪਿਤਾ ਸੰਤੋਖ" ਸੰਤੋਖ ਰੂਪ ਪਿਤਾ
ਪੜਣ - ਪੜ੍ਹਨਾ
ਪੜਨ ਪਠਾਇਆ - ਪਾਠ ਦ੍ਰਿੜ੍ਹ ਕਰਾਇਆ
ਪਾਟੀ - ਹਿਰਦੇ ਰੂਪੀ ਪੱਟੀ
ਲਿਖਿ ਦੇਹੁ - ਲਿਖਿਆ ਜਾ ਚੁੱਕਾ ਹੈ
ਨਹ ਪੜਉ - ਨਾਂਹ ਪੜਉਂ
ਅਚਾਰ - ਸਿੱਖਿਆ
ਨਾਮ ਬਿਨਾ ਨਹ ਪੜਉ ਅਚਾਰ - ਨਾਮ ਤੋਂ ਬਿਨਾ ਹੋਰ ਕੋਈ ਸਿੱਖਿਆ ਨਾਂਹ ਪੜ੍ਹਨੀ
ਗੋਬਿੰਦੁ ਮੁਰਾਰਿ - ਪ੍ਰਭੂ ਪਿਤਾ

**ਅਰਥ**

ਸਾਹਿਬ ਫੁਰਮਾਉਂਦੇ ਹਨ ਕਿ ਪ੍ਰਹਿਲਾਦ ਨੇ ਵੀ ਇਹ ਆਤਮਿਕ ਅਨਹਦ ਗਿਆਨ ਰੂਪ ਸ਼ਬਦੁ ਹਰੀ ਨਾਮ, ਸੰਤੋਖ ਰੂਪ ਪਿਤਾ ਦੀ ਬਖ਼ਸ਼ਿਸ਼ ਨਾਲ ਆਤਮਿਕ ਗਿਆਨ-ਰੂਪ ਪਾਂਧੇ ਦੀ ਸ਼ਰਨ ਆਉਣ ਨਾਲ ਦ੍ਰਿੜ੍ਹ ਕੀਤਾ ਸੀ। ਪ੍ਰਹਿਲਾਦ ਨੇ ਹੀ ਇਹ ਨਾਹਰਾ ਮਾਰਿਆ ਸੀ, ਕਿ ਨਾਮ ਤੋਂ ਬਿਨਾਂ ਹੋਰ ਕੋਈ ਸਿੱਖਿਆ ਦ੍ਰਿੜ੍ਹ ਨਾਂਹ ਕਰੋ, ਕਿਉਂਕਿ ਆਤਮਿਕ ਗਿਆਨ ਰੂਪ ਗੁਰ ਸ਼ਬਦ ਦੀ ਸ਼ਰਨ ਆਉਣ ਨਾਲ ਮੇਰੀ ਹਿਰਦੇ ਰੂਪੀ ਪੱਟੀਆਂ ਉੱਤੇ ਗੋਬਿੰਦ, ਮੁਰਾਰ, ਹਰੀ, ਨਾਮ ਲਿਖਿਆ ਜਾ ਚੁੱਕਾ ਹੈ।

**ਪੁਤ੍ਰ ਪ੍ਰਹਿਲਾਦ ਸਿਉ ਕਹਿਆ ਮਾਇ ॥**
**ਪਰਵਿਰਤਿ ਨ ਪੜਹੁ ਰਹੀ ਸਮਝਾਇ ॥**
**ਨਿਰਭਉ ਦਾਤਾ ਹਰਿ ਜੀਉ ਮੇਰੈ ਨਾਲਿ ॥**
**ਜੇ ਹਰਿ ਛੋਡਉ ਤਉ ਕੁਲਿ ਲਾਗੈ ਗਾਲਿ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੪*

**ਪਦ ਅਰਥ**

ਪੁਤ੍ਰ ਪ੍ਰਹਿਲਾਦ - "ਹਰਿ ਜੀ ਮਾਤਾ, ਹਰਿ ਜੀ ਪਿਤਾ"

ਮਾਇ - ਮੱਤ

**ਨੋਟ** - ਮਾਇ ਦੇ ਅਰਥ ਮੱਤ, ਅਗਿਆਨਤਾ ਰੂਪੀ ਮੱਤ ਵੀ ਹਨ, ਪਰ ਇਸ ਸ਼ਬਦ ਅੰਦਰ 'ਰਹੀ ਸਮਝਾਇ' ਕਾਰਨ ਚੰਗੀ ਮੱਤ ਅਰਥ ਹੀ ਬਣਦੇ ਹਨ

ਕਹਿਆ - ਕਹਿਣਾ

ਪਰਵਿਰਤਿ -

**ਗੁਰਮੁਖਿ ਸਰ ਅਪਸਰ ਬਿਧਿ ਜਾਣੈ ॥**
**ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੯੪੧*

ਪਰਵਿਰਤਿ ਨ ਪੜਹੁ - ਪ੍ਰਵਿਰਤ ਨਹੀਂ ਪੜ੍ਹਨੀ

ਰਹੀ - ਵਸੀ, ਠਹਿਰੀ, ਰੁਕੀ, ਬੰਦ ਹੋਈ, ਪਈ

ਰਹੀ ਸਮਝਾਇ - ਸਮਝ ਪੈ ਜਾਣੀ

ਨਿਰਭਉ ਦਾਤਾ ਹਰਿ ਜੀਉ ਮੇਰੈ ਨਾਲਿ -

**ਤੇ ਗੁਰ ਕੇ ਸਿਖ ਮੇਰੇ ਹਰਿ ਪ੍ਰਭਿ ਭਾਏ**
**ਜਿਨਾ ਹਰਿ ਪ੍ਰਭੁ ਜਾਨਿਓ ਮੇਰਾ ਨਾਲਿ ॥**
**ਜਨ ਨਾਨਕ ਕਉ ਮਤਿ ਹਰਿ ਪ੍ਰਭਿ ਦੀਨੀ**
**ਹਰਿ ਦੇਖਿ ਨਿਕਟਿ ਹਦੂਰਿ ਨਿਹਾਲ ਨਿਹਾਲ ਨਿਹਾਲ ਨਿਹਾਲ ॥੨॥੩॥੯॥**

*ਗੁਰੂ ਗ੍ਰੰਥ ਸਾਹਿਬ, ਪੰਨਾ ੯੭੮*

ਤਉ - ਤੇਰਾ, ਤੇਰੇ, ਤੁਹਾਡਾ, ਤਾਂ
ਕੁਲਿ - ਕੁਲਿ, ਘਰਾਣਾ
ਗਾਲਿ - ਧੱਬਾ, ਕਲੰਕ

**ਅਰਥ**

ਇਸ ਤਰ੍ਹਾਂ ਪ੍ਰਹਿਲਾਦ ਪੁਤ੍ਰ ਨੂੰ ਆਤਮਿਕ ਗਿਆਨ ਗੁਰ ਸ਼ਬਦ ਦੀ ਸੂਝ ਪਈ ਤਾਂ ਪ੍ਰਹਿਲਾਦ ਨੇ ਇਹ ਆਤਮਿਕ ਗਿਆਨ ਦੀ ਗੱਲ ਕਹੀ ਕਿ ਪ੍ਰਵਿਰਤ ਨਾਂਹ ਪੜ੍ਹਉ। ਗੁਰ ਗਿਆਨ ਰਾਹੀਂ ਮੈਨੂੰ ਇਹ ਗੱਲ ਸਮਝ ਪਈ ਹੈ, ਕਿ ਨਿਰਭਉ ਦਾਤਾ ਹਰੀ ਤਾਂ ਮੇਰੇ ਨਾਲ ਹੈ, ਅਤੇ ਜੇਕਰ ਆਤਮਿਕ ਗਿਆਨ ਭਾਵ ਗੁਰ ਸ਼ਬਦ ਤਿਆਗੀਏ ਤਾਂ ਤੱਤ-ਗਿਆਨੀਆਂ ਦੀ ਕੁਲ ਲਈ ਧੱਬਾ ਹੈ, ਕਲੰਕ ਹੈ।

ਇਹ ਪ੍ਰਹਿਲਾਦ ਜੀ ਦਾ ਨਾਹਰਾ ਸੀ। ਸੰਡੇ ਮਰਕੇ ਨੇ ਪ੍ਰਹਿਲਾਦ ਅਤੇ ਪ੍ਰਹਿਲਾਦ ਜੀ ਵਾਲੀ ਗੁਰਮਤਿ ਵੀਚਾਰਧਾਰਾ ਦੇ ਧਾਰਨੀਆਂ ਨਾਲ ਗੋਸ਼ਟੀ ਕਰਨ ਤੋਂ ਬਾਅਦ ਦੀ ਜੋ ਗੱਲ ਆਪਣੀ ਸਭਾ ਵਿੱਚ ਕਹੀ ਉਹ ਕੀ ਸੀ:

**ਪ੍ਰਹਲਾਦਿ ਸਭਿ ਚਾਟੜੇ ਵਿਗਾਰੇ ॥**
**ਹਮਾਰਾ ਕਹਿਆ ਨ ਸੁਣੈ ਆਪਣੇ ਕਾਰਜ ਸਵਾਰੇ ॥**
**ਸਭ ਨਗਰੀ ਮਹਿ ਭਗਤਿ ਦ੍ਰਿੜਾਈ ॥**
**ਦੁਸਟ ਸਭਾ ਕਾ ਕਿਛੁ ਨ ਵਸਾਈ ॥੪॥**
**ਸੰਡੈ ਮਰਕੈ ਕੀਈ ਪੂਕਾਰ ॥ ਸਭੇ ਦੈਤ ਰਹੇ ਝਖ ਮਾਰਿ ॥**
**ਭਗਤ ਜਨਾ ਕੀ ਪਤਿ ਰਾਖੈ ਸੋਈ ॥ ਕੀਤੇ ਕੈ ਕਹਿਐ ਕਿਆ ਹੋਈ ॥੫॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੪*

**ਪਦ ਅਰਥ**

ਵਿਗਾਰੇ - ਵਿਗਾੜਨਾ; ਸ਼ਕਲ ਹੀ ਬਦਲ ਦੇਣੀ ਭਾਵ ਵੀਚਾਰਧਾਰਾ ਬਦਲ ਦੇਣੀ
ਹਮਾਰਾ ਕਹਿਆ - ਮੇਰਾ ਕਹਿਆ, ਮੇਰੀ ਕਹੀ ਹੋਈ ਗੱਲ
ਕਾਰਜ - ਕਾਰਜ
ਕਾਰਜ ਸਵਾਰੇ - ਆਪਣੇ ਕਾਰਜ ਵਿੱਚ ਸਫਲ ਹੋ ਜਾਣਾ
ਸਭ ਨਗਰੀ ਮਹਿ - ਸਾਰੇ ਨਗਰ ਅੰਦਰ
ਭਗਤਿ - ਬੰਦਗੀ ਕਰਨ ਨਾਲ ਆਤਮਿਕ ਤੱਤ ਗਿਆਨ ਦੀ ਸੂਝ ਪ੍ਰਾਪਤ ਹੋ ਜਾਣੀ
ਦ੍ਰਿੜਾਈ - ਦ੍ਰਿੜ੍ਹ ਕਰਵਾ ਦਿੱਤੀ ਹੈ

ਦੁਸਟ ਸਭਾ – ਕਰਮਕਾਂਡੀਆਂ ਵਲੋਂ, ਸੰਡੇ ਮਰਕੇ ਵਲੋਂ,–ਪ੍ਰਹਿਲਾਦ ਜੀ ਅਤੇ ਪ੍ਰਹਿਲਾਦ ਦੀ ਗੁਰਮਤਿ ਵੀਚਾਰਧਾਰਾ ਦੇ ਹਾਮੀਆਂ ਨੂੰ ਦਿੱਤਾ ਨਾਂਅ

ਵਸਾਈ – ਵਸ ਚੱਲਣਾ

ਸੰਡੇ ਮਰਕੈ – ਕਰਮਕਾਂਡੀ ਪਾਂਧੇ, ਊਲ–ਜਲੂਲ ਪੜ੍ਹਾਉਣ ਵਾਲੇ

ਸਭੇ ਦੈਤ – ਸਾਰੇ ਸੰਡੇ ਮਰਕੈ, ਕਰਮਕਾਂਡੀ ਲੋਗ

ਝਖ ਮਾਰਿ – ਝਖਿ ਮਾਰ ਰਹੇ ਸਨ

ਭਗਤ ਜਨਾਂ – ਬੰਦਗੀ ਵਾਲੇ ਪੁਰਖ

ਪਤਿ ਰਾਖੈ ਸੋਈ – ਪੱਤ ਸਰਬ–ਵਿਆਪਕ ਆਪ ਰੱਖਦਾ ਹੈ ਭਾਵ ਬਖ਼ਸ਼ਿਸ਼ ਕਰਦਾ ਹੈ

**ਅਰਥ**

ਸੰਡੇ ਮਰਕੈ ਨੇ ਇਹ ਗੱਲ ਵਪਸ ਆਪਣੀ ਸਭਾ ਵਿੱਚ ਆ ਕੇ ਕਹੀ ਕਿ 'ਦੁਸ਼ਟਾਂ ਦੀ ਸਭਾ' ਨੇ ਤਾਂ ਭਗਤਿ ਬੰਦਗੀ ਕਰਨ ਵਾਲੇ ਤੱਤ ਗਿਆਨ ਦੀ ਸੂਝ ਪ੍ਰਾਪਤ ਕਰਕੇ ਇਹ ਸੂਝ ਸਾਰੀ ਨਗਰੀ ਅੰਦਰ ਦ੍ਰਿੜ੍ਹ ਕਰਵਾ ਦਿੱਤੀ ਹੈ। ਜੋ ਸਾਰੇ ਚਾਟੜੇ ਪ੍ਰਹਿਲਾਦ ਦੀ ਵੀਚਾਰਧਾਰਾ ਦੇ ਧਾਰਨੀ ਹਨ, ਉਨ੍ਹਾਂ ਦਾ ਰੂਪ ਹੀ ਬਦਲ ਗਿਆ ਹੈ। ਪ੍ਰਹਿਲਾਦ ਆਪਣੇ ਕਾਰਜ ਵਿੱਚ ਪੂਰੀ ਤਰ੍ਹਾਂ ਸਫਲ ਹੈ ਅਤੇ ਉਨ੍ਹਾਂ 'ਦੁਸਟਾਂ ਦੀ ਸਭਾ' ਨੇ ਮੇਰੀ ਕੋਈ ਗੱਲ ਗ੍ਰਹਿਣ ਨਹੀਂ ਕੀਤੀ।

ਇਸ ਤਰ੍ਹਾਂ ਤਮਾਮ ਸੰਡੇ ਮਰਕੈ ਜੋ ਦੈਂਤ ਰੂਪ ਸਨ, ਪ੍ਰਹਿਲਾਦ ਜੀ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਆਪਣੀ ਕਰਮਕਾਂਡੀ ਵੀਚਾਰਧਾਰਾ ਮੁੜ ਅਪਨਾਉਣ ਲਈ ਪ੍ਰੇਰਨ ਦੀ ਕੋਸ਼ਿਸ਼ ਵਿੱਚ ਸਨ। ਇਹ ਸਭ ਝਖਿ ਮਾਰਨ ਦੇ ਤੁੱਲ ਸੀ। ਭਗਤ ਜਨਾਂ ਉੱਪਰ ਅਜਿਹੀ ਕਰਮਕਾਂਡੀ ਝਖਿ ਦਾ ਕੋਈ ਅਸਰ ਨਹੀਂ ਹੁੰਦਾ, ਕਿਉਂਕਿ ਉਨ੍ਹਾਂ ਦੀ ਪੱਤ ਉਹ ਸਰਬ–ਵਿਆਪਕ ਵਾਹਿਗੁਰੂ ਆਪ ਰੱਖਦਾ ਹੈ। ਐਵੇਂ ਕਹਿਣ ਨਾਲ ਝੱਖ ਮਾਰਨ ਨਾਲ ਕਿਸੇ ਸੱਚ ਨੂੰ ਬਦਲਿਆ ਨਹੀਂ ਜਾ ਸਕਦਾ।

**ਨੋਟ** – ਗੁਰੂ ਪਾਤਸ਼ਾਹ ਨੇ ਕਰਮਕਾਂਡੀਆਂ ਦੀ ਬਣਾਈ ਹੋਈ ਗਾਥਾ ਰੱਦ ਕੀਤੀ ਹੈ, ਅਤੇ ਪ੍ਰਹਿਲਾਦ ਜੀ ਦੇ ਅਸਲ ਗੁਰਮਤਿ ਵਿਚਾਰਧਾਰਾ ਦੇ ਧਾਰਨੀਂ ਹੋਣ ਦੀ ਪ੍ਰੋੜ੍ਹਤਾ ਕੀਤੀ ਹੈ ਅਤੇ ਕਰਮਕਾਂਡੀਆਂ ਦਾ ਪਾਜ ਉਧੇੜਿਆ ਹੈ।

**ਕਿਰਤ ਸੰਜੋਗੀ ਦੈਤਿ ਰਾਜੁ ਚਲਾਇਆ ॥**
**ਹਰਿ ਨ ਬੂਝੈ ਤਿਨਿ ਆਪਿ ਭੁਲਾਇਆ ॥**
**ਪੁਤ੍ਰ ਪ੍ਰਹਲਾਦਸਿਉ ਵਾਦੁ ਰਚਾਇਆ ॥**
**ਅੰਧਾ ਨ ਬੂਝੈ ਕਾਲੁ ਨੇੜੈ ਆਇਆ ॥੬॥**

ਪ੍ਰਹਲਾਦੁ ਕੋਠੇ ਵਿਚਿ ਰਾਖਿਆ ਬਾਰਿ ਦੀਆ ਤਾਲਾ ॥
ਨਿਰਭਉ ਬਾਲਕੁ ਮੂਲਿ ਨ ਡਰਈ ਮੇਰੈ ਅੰਤਰਿ ਗੁਰ ਗੋਪਾਲਾ ॥
ਕੀਤਾ ਹੋਵੈ ਸਰੀਕੀ ਕਰੈ ਅਨਹੋਦਾ ਨਾਉ ਧਰਾਇਆ ॥
ਜੋ ਧੁਰਿ ਲਿਖਿਆ ਸੁੋ ਆਇ ਪਹੁਤਾ ਜਨ ਸਿਉ ਵਾਦੁ ਰਚਾਇਆ ॥੭॥
ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ ॥
ਕਹਾਂ ਤੁਮ੍ਾਰਾ ਜਗਦੀਸ ਗੁਸਾਈ ॥
ਜਗਜੀਵਨੁ ਦਾਤਾ ਅੰਤਿ ਸਖਾਈ ॥
ਜਹ ਦੇਖਾ ਤਹ ਰਹਿਆ ਸਮਾਈ ॥੮॥
ਥੰਮ੍ਹੁ ਉਪਾੜਿ ਹਰਿ ਆਪੁ ਦਿਖਾਇਆ ॥
ਅਹੰਕਾਰੀ ਦੈਤੁ ਮਾਰਿ ਪਚਾਇਆ ॥
ਭਗਤਾ ਮਨਿ ਆਨੰਦੁ ਵਜੀ ਵਧਾਈ ॥
ਅਪਨੇ ਸੇਵਕ ਕਉ ਦੇ ਵਡਿਆਈ ॥੯॥
ਜੰਮਣੁ ਮਰਣਾ ਮੋਹੁ ਉਪਾਇਆ ॥
ਆਵਣੁ ਜਾਣਾ ਕਰਤੈ ਲਿਖਿ ਪਾਇਆ ॥
ਪ੍ਰਹਲਾਦ ਕੈ ਕਾਰਜਿ ਹਰਿ ਆਪੁ ਦਿਖਾਇਆ ॥
ਭਗਤਾ ਕਾ ਬੋਲੁ ਆਗੈ ਆਇਆ ॥੧੦॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੪*

**ਪਦ ਅਰਥ**

ਰਾਜੁ – ਸੰ: ਗੁਪਤ ਭੇਦ, ਮਨਸੂਬਾ , ਗੁਪਤ ਮਨੋਰਥ (Hidden Agenda)

ਕਿਰਤ – ਸੰ: ਕਰਣੀ, ਕਰਤੂਤ

ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥
ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੩*

ਆਪਣੀ ਕਰਤੂਤ ਕਰਕੇ ਮਨੁੱਖ ਵਿੱਛੜਦਾ ਹੈ।

ਸੰਜੋਗੀ – ਉਪਾਉ ਨਾਲ, ਯਤਨ ਨਾਲ, ਕੋਸ਼ਿਸ਼ ਨਾਲ

ਦੈਤਿ – ਦੈਂਤ = ਨਿਗਲਣਾ, ਦੈਤਿ – ਨਿਗਲਣ ਦਾ ਯਤਨ ਕਰਨਾ

ਚਲਾਇਆ – ਪਰਚੱਲਤ ਕਰਨਾ, ਕੋਈ ਮਨੋਕਲਪਿਤ ਕਹਾਣੀ ਪਰਚੱਲਤ ਕਰਨੀ

ਵਾਦੁ – ਝਗੜਾ, ਲੜਾਈ, ਬਹਿਸ

ਰਚਾਇਆ – ਰਚਨਾ ਕਰਨੀ, ਕੋਈ ਕਹਾਣੀ ਰਚ ਧਰਨੀ

ਅੰਧਾ – ਅਗਿਆਨੀ, ਬੇਸਮਝ, ਗਿਆਨ ਤੋਂ ਸੱਖਣਾ, ਕਰਮਕਾਂਡੀ

ਕਾਲੁ – ਬੀਤ ਚੁੱਕਾ ਸਮਾਂ

ਕਾਲੁ ਨੇੜੇ – ਬੀਤ ਜਾਣ ਦੇ ਨੇੜੇ (ਕਿਸੇ ਝੂਠ ਦਾ ਅੰਤ ਸਮਾਂ ਬਹੁਤਾ ਦੂਰ ਨਾਂਹ ਹੋਣਾ)

ਸਰੀਕੀ – ਸੰ: ਬਰਾਬਰਤਾ, ਬਰਾਬਰ

ਅਨਹੋਂਦਾ – ਮਿਥਿਆ ਖ਼ਿਆਲ, ਅਣਵਾਪਰੀ ਘਟਨਾਂ, ਮਨੋਕਲਪਿਤ ਕਹਾਣੀ

ਨਾਉ ਧਰਾਇਆ – ਧਰ ਦੇਣਾ, ਰੱਖ ਦੇਣਾ, ਅਣਹੋਣੀ ਭਾਵ ਮਨੋਕਲਪਿਤ ਕਹਾਣੀ ਘੜ ਕੇ ਕੋਈ ਨਾਉਂ ਰੱਖ ਦੇਣਾ। ਅੱਜ ਦਾ ਸਮਾਜ ਵੀ ਫ਼ਿਲਮਾਂ ਅੰਦਰ ਮਨੋਕਲਪਿਤ ਕਹਾਣੀਆਂ ਦੇਖ ਕੇ ਉਨ੍ਹਾਂ ਉੱਪਰ ਵਿਸ਼ਵਾਸ ਕਰ ਕੇ ਆਪਣਾ ਸਮਾਜਿਕ ਜੀਵਨ ਬਰਬਾਦ ਕਰ ਰਿਹਾ ਹੈ।

ਮਾਰਿ ਪਚਾਇਆ – ਖ਼ਤਮ ਕਰ ਦੇਣਾ

ਭਗਤਾ – ਪ੍ਰਭੂ ਦੀ ਰਜ਼ਾ ਵਿੱਚ ਰਹਿਣ ਵਾਲਾ, ਪ੍ਰਭੂ ਦੀ ਸਿਫ਼ਤੋ-ਸਲਾਹ ਕਰਨ ਵਾਲਾ

ਵਡਿਆਈ – ਵੱਡਾਪਣ, ਵਡੱਪਣ

ਦਿਖਾਇਆ – ਦਿਖਾਉਣਾ, ਜਿਵੇਂ ਰਸਤਾ ਦਿਖਾਉਣਾ

ਮੋਹੁ – ਅਗਿਆਨ, ਅਵਿੱਦਯਾ

**ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ ॥**
**ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੫੯੩*

**ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ ॥**
**ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦ ਕਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੪੦੩*

ਅਗਿਆਨਤਾ ਦੀ ਮਦਰਾ ਦੇ ਨਸ਼ੇ ਨਾਲ ਮਨ ਦੀ ਬੇਹੋਸ਼ੀ।

**ਅਰਥ**

ਹੇ ਭਾਈ, ਪ੍ਰਹਿਲਾਦ ਜੀ ਨੂੰ ਹਰੀ ਦੇ ਸੱਚ ਰੂਪ ਆਤਮਿਕ ਗਿਆਨ ਦੀ ਸੂਝ ਪ੍ਰਾਪਤ ਹੋ ਚੁੱਕੀ ਸੀ, ਅਤੇ ਜੋ ਬੇਸਮਝ ਅੰਧਾ ਅਗਿਆਨੀ, ਗਿਆਨ ਤੋਂ ਸੱਖਣਾ ਹੈ, ਸੱਚ ਨਹੀਂ ਸਮਝਣਾ ਚਾਹੁੰਦਾ, ਉਹ ਦੂਸਰਿਆਂ ਨੂੰ ਭੁਲਾ ਕੇ ਰੱਖਣਾ ਚਾਹੁੰਦਾ ਹੈ। ਇਸ ਕਰਕੇ ਅਗਿਆਨੀ ਲੋਕਾਂ ਵਲੋਂ ਪ੍ਰਹਿਲਾਦ ਜੀ ਦੇ ਪ੍ਰਚਾਰੇ ਜਾ ਰਹੇ ਸੱਚ ਰੂਪ ਆਤਮਿਕ ਗਿਆਨ ਨੂੰ ਆਪਣੇ ਗੁਪਤ ਮੰਤਵ (Hidden Agenda) ਰਾਹੀਂ ਪਿਉ ਪੁੱਤ੍ਰ ਦੀ ਲੜਾਈ ਵਿੱਚ

ਰੰਗ ਕੇ ਪੇਸ਼ ਕਰਨ ਦਾ ਜਤਨ ਕੀਤਾ ਗਿਆ। ਅੰਧਾ ਅਤੇ ਬੇਸਮਝ, ਇਹ ਨਹੀਂ ਸਮਝਦਾ ਕਿ ਇਸ ਅੰਧ, ਅਗਿਆਨ ਦਾ ਸਮਾਂ ਬੀਤ ਜਾਣ ਦੇ ਨੇੜੇ ਹੈ, ਭਾਵ ਝੂਠ ਬਹੁਤਾ ਚਿਰ ਨਹੀਂ ਚੱਲਣਾ।

ਇਹ ਝੂਠ ਨਹੀਂ ਚੱਲਣਾ ਕਿ ਪ੍ਰਹਿਲਾਦ ਨੂੰ ਕੋਠੇ ਵਿੱਚ ਰੱਖਿਆ, ਬਾਹਰੋਂ ਤਾਲਾ ਲਗਾ ਦਿੱਤਾ। ਜਦੋਂ ਕਿ ਅਸਲੀਅਤ ਇਹ ਹੈ ਕਿ ਨਿਰਭਉ ਬਾਲਕ ਮੂਲੋਂ ਹੀ ਨਹੀਂ ਡਰਿਆ, ਕਿਉਂਕਿ ਪ੍ਰਹਿਲਾਦ ਤਾਂ ਇਹ ਕਹਿੰਦਾ ਹੈ ਕਿ 'ਮੇਰੈ ਅੰਤਰਿ ਗੁਰ ਗੋਪਾਲਾ' ਸ੍ਰਿਸ਼ਟੀ ਦੇ ਪਾਲਕ ਅਤੇ ਰੱਖਿਅਕ ਦਾ ਸੱਚਾ ਗੁਰ ਗਿਆਨ ਵਸ ਚੁਕਾ ਹੈ। ਜੋ ਧੁਰਿ ਅਕਾਲ ਪੁਰਖੁ ਦੇ ਬਖ਼ਸ਼ਸ਼ ਰੂਪ ਹਿਰਦੇ ਅੰਦਰ ਉੱਕਰੇ ਹੋਏ ਸਚੁ ਤੱਕ ਜਨ ਦੇ ਪਹੁੰਚਣ ਦਾ ਗਿਆਨ ਸੀ, ਉਸ ਨੂੰ ਕਰਮਕਾਂਡੀਆਂ ਨੇ ਗੁਪਤ ਮੰਤਵ ਦੀ ਪੂਰਤੀ ਲਈ, ਪਿਉ ਪੁੱਤਰ ਦੀ ਲੜਾਈ ਵਿੱਚ ਬਦਲ ਕੇ, ਇਕ ਇਲਾਹੀ ਆਤਮਿਕ ਗਿਆਨ ਰੂਪੀ ਸੱਚ ਦੇ ਬਰਾਬਰ ਮਿਥੀ ਹੋਈ ਗਾਥਾ ਲਿਖ ਧਰੀ।

ਝੂਠ ਇਹ ਬਣਾਇਆ ਕਿ ਪਿਤਾ ਨੇ ਪੁੱਤਰ ਉੱਪਰ ਗੁਰਜ ਚੁੱਕ ਲਈ ਅਤੇ ਕਿਹਾ ਕਿ ਤੇਰਾ ਗੁਸਾਈਂ ਕਿੱਥੇ ਹੈ? ਜੋ ਤੇਰੇ ਅੰਤ ਸਮੇਂ ਸਹਾਈ ਹੋ ਕੇ ਤੈਨੂੰ ਬਚਾ ਸਕੇ। ਪ੍ਰਹਿਲਾਦ ਜੀ ਨੇ ਕਿਹਾ ਕਿ ਜਿੱਧਰ ਦੇਖਦਾ ਹਾਂ, ਓਧਰ ਹੀ ਹੈ, ਸਰਬ-ਵਿਆਪਿਕ ਹੈ। ਪ੍ਰਹਿਲਾਦ ਜੀ ਦੀ ਟੇਕ ਉਸ ਸਰਬ-ਵਿਆਪਿਕ ਉੱਪਰ ਹੈ, ਤਾਂ ਸਾਹਿਬ ਕਹਿੰਦੇ ਹਨ ਕਿ ਥੰਮ ਪਾੜ ਕੇ ਹਰੀ ਦੇ ਪ੍ਰਗਟ ਹੋਣ ਅਤੇ ਹੰਕਾਰੀ ਦੈਂਤ ਨੂੰ ਮਾਰਨ ਵਾਲੀ ਮਿਥੀ, ਅਣਹੋਈ ਕਹਾਣੀ ਆਪਣੇ ਆਪ ਹੀ ਰੱਦ ਹੋ ਜਾਂਦੀ ਹੈ।

ਨੋਟ - ਗੁਰੂ ਪਤਸ਼ਾਹ ਸਾਨੂੰ ਸਮਝਾ ਰਹੇ ਹਨ ਕਿ ਪ੍ਰਹਿਲਾਦ ਜੀ ਦਾ ਗੁਸਾਈਂ ਸਰਬ-ਵਿਆਪਿਕ ਹੈ, 'ਰਹਿਆ ਸਮਾਈ' ਹੈ। ਹਰ ਥਾਂ ਪ੍ਰਗਟ ਹੈ, ਮੌਜੂਦ ਹੈ ਤਾਂ ਥੰਮ ਪਾੜ ਕੇ ਪ੍ਰਗਟ ਹੋ ਕੇ ਅਹੰਕਾਰੀ ਦੈਂਤ ਨੂੰ ਮਾਰਨ ਵਾਲੀ ਕਹਾਣੀ ਜੋ ਮਿਥੀ ਹੈ, ਉਸ ਦਾ ਕੋਈ ਅਧਾਰ ਹੀ ਨਹੀਂ ਰਹਿ ਜਾਂਦਾ।

'ਅਨਹੋਦਾ ਨਾਉ ਧਰਾਇਆ' ਸਾਰੇ ਸ਼ਬਦ ਦਾ ਅਧਾਰ ਹੈ।

ਪ੍ਰਭੂ ਆਪਣੀ ਸ਼ਰਨ ਆਉਣ ਵਾਲਿਆਂ ਨੂੰ ਵਡਿਆਈ ਬਖ਼ਸ਼ਦਾ ਹੈ। ਇਹ ਉਸ ਵੱਡੇ ਦਾ ਵੱਡਾਪਣ ਹੈ। ਇਸੇ ਤਰ੍ਹਾਂ ਜੋ ਸਰਬ-ਵਿਆਪਕ ਹਰੀ ਦੀ ਸਿਫ਼ਤੋ-ਸਲਾਹ ਕਰਨ ਵਾਲੇ ਹਨ, ਉਨ੍ਹਾਂ ਅੰਦਰ ਉਸ ਦੀ ਵਡਿਆਈ, ਸਿਫ਼ਤੋ-ਸਲਾਹ ਕਰਨ ਨਾਲ ਅਨੰਦ ਖੇੜਾ ਬਣਿਆ ਰਹਿੰਦਾ ਹੈ। ਕਰਮਕਾਂਡੀ ਅੰਧੇ ਅਗਿਆਨੀ ਜੰਮਣ ਮਰਨ ਦੇ ਮੋਹ ਦਾ ਉਪਾਉ ਹੀ ਕਰਦੇ ਰਹਿੰਦੇ ਹਨ। ਪ੍ਰਹਿਲਾਦ ਵਰਗੇ ਹੀ ਗਿਆਨੀ ਜਨ ਇਸ ਜੰਮਣ ਮਰਨ ਨੂੰ ਕਰਤੇ ਦੀ ਹੀ ਕਿਰਤ, ਲਿਖਤ ਸਮਝਦੇ ਹਨ, ਅਤੇ ਇਸ ਤਰ੍ਹਾਂ ਹਰੀ ਨੇ ਆਪ ਪ੍ਰਹਿਲਾਦ ਦੇ ਇਸ ਆਤਮਿਕ ਗਿਆਨ ਦੇ ਕਾਰਜ ਵਿੱਚ ਸਹਾਈ ਹੋ ਕੇ ਅਸਲ

ਆਤਮਿਕ ਗਿਆਨ ਦਾ ਸੱਚਾ ਮਾਰਗ ਪ੍ਰਹਿਲਾਦ ਜੀ ਨੂੰ ਦਿਖਾਇਆ। ਪ੍ਰਹਿਲਾਦ ਦੇ ਉਸ ਹਰੀ ਦੀ ਸਿਫ਼ਤੋ-ਸਲਾਹ ਦੀ ਰਜ਼ਾ ਵਿੱਚ ਆਉਣ ਵਾਲੇ ਬੋਲ ਅੱਗੇ ਪਰਚੱਲਤ ਹੋਏ, ਜੋ ਹਮੇਸ਼ਾ ਲਈ ਮਨੁੱਖਤਾ ਨੂੰ ਉਸ ਸਰਬ-ਵਿਆਪਕ ਦੀ ਰਜ਼ਾ ਵਿੱਚ ਆਉਣ ਲਈ ਪ੍ਰੇਰਦੇ ਹਨ ਅਤੇ ਰਹਿਣਗੇ। ਕਰਮਕਾਂਡੀਆਂ ਦੇ ਮਨਘੜਤ ਕਰਮਕਾਂਡ ਦਾ ਭਾਂਡਾ ਭੰਨਦੇ ਰਹਿਣਗੇ।

# ਗੰਗ ਗੁਸਾਇਨਿ ਗਹਿਰ ਗੰਭੀਰ

**ਗੰਗ ਗੁਸਾਇਨਿ ਗਹਿਰ ਗੰਭੀਰ ॥ ਜੰਜੀਰ ਬਾਂਧਿ ਕਰਿ ਖਰੇ ਕਬੀਰ ॥੧॥**
**ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥**
**ਚਰਨ ਕਮਲ ਚਿਤੁ ਰਹਿਓ ਸਮਾਇ ॥ ਰਹਾਉ ॥**
**ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥ ਮ੍ਰਿਗਛਾਲਾ ਪਰ ਬੈਠੇ ਕਬੀਰ ॥੨॥**
**ਕਹਿ ਕੰਬੀਰ ਕੋਊ ਸੰਗ ਨ ਸਾਥ ॥ ਜਲ ਥਲ ਰਾਖਨ ਹੈ ਰਘੁਨਾਥ ॥੩॥੧੦॥੧੮॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੨*

ਭਗਤ ਕਬੀਰ ਜੀ ਵਲੋਂ ਗੁਸਾਈਂ ਜੀ ਦੇ ਗਿਆਨ ਦੀ ਗੰਗਾ ਦੀ ਪ੍ਰੋੜਤਾ ਕਰਨੀ ਅਤੇ ਕਰਮਕਾਂਡੀ ਗੰਗਾ ਦਾ ਖੰਡਨ ਕਰਨਾ।

**ਨੋਟ** – ਇਸ ਸ਼ਬਦ ਅੰਦਰ ਵੀ ਗੁਰਮਤਿ ਸਿਧਾਂਤ ਦਾ ਪਰਤੱਖ ਸ਼ੀਸ਼ਾ ਸਾਹਮਣੇ ਹੈ। ਪਰ ਅਫ਼ਸੋਸ ਇਸ ਗੱਲ ਦਾ ਹੈ ਕਿ ਹਰੇਕ ਸ਼ਬਦ ਨੂੰ ਕਰਮਕਾਂਡੀ ਕਹਾਣੀਆਂ ਨਾਲ ਜੋੜ ਕੇ ਵਿਆਖਿਆ ਕਰਨੀ ਠੀਕ ਸਮਝੀ ਗਈ ਹੈ। ਇਸੇ ਕਾਰਨ ਅਸੀਂ ਗੁਰਮਤਿ ਸਿਧਾਂਤ ਤੋਂ ਦੂਰ ਹੋ ਕੇ ਕਰਮਕਾਂਡੀ ਦਲਦਲ ਅੰਦਰ ਹੀ ਧਸ ਗਏ ਹਾਂ, ਅਤੇ ਗੁਰਮਤਿ ਸਿਧਾਂਤ ਨੂੰ ਵੀ ਕਰਮਕਾਂਡ ਅੰਦਰ ਰਲਗੱਡ ਕਰ ਦਿੱਤਾ ਹੈ। ਅਸੀਂ ਤਰ੍ਹਾਂ ਤਰ੍ਹਾਂ ਦੇ ਭੁਲੇਖਿਆਂ ਦਾ ਸ਼ਿਕਾਰ ਹੋ ਕੇ ਰਹਿ ਗਏ ਹਾਂ। ਇਸ ਸ਼ਬਦ ਅੰਦਰ ਸਪਸ਼ਟ ਹੈ ਕਿ ਕਰਮਕਾਂਡੀ ਗੰਗਾ ਦੀ ਗੱਲ ਨਹੀਂ ਹੋ ਰਹੀ। ਵਾਹਿਗੁਰੂ ਦੇ ਨਾਮ ਦੀ ਗੰਗਾ, ਗੋਸਾਈਂ ਜੀ ਦੇ ਗਿਆਨ ਦੀ ਗੰਗਾ ਦੀ ਪ੍ਰੋੜਤਾ ਹੋ ਰਹੀ ਹੈ, ਅਤੇ ਨਾਂ ਹੀ ਕਿਸੇ ਕਰਮਕਾਂਡੀ ਨੇ ਕਬੀਰ ਜੀ ਨੂੰ ਸੰਗਲੀਆਂ ਨਾਲ ਬੰਨ੍ਹਿਆ। ਗੋਸਾਈਂ ਜੀ ਦੇ ਗਿਆਨ ਦੀ ਗੰਗਾ ਦੇ ਕੰਢੇ ਅਗਿਆਨਤਾ ਦੀ ਜੋ ਮਨੁੱਖ ਨੇ ਸੰਗਲੀ / ਜ਼ੰਜੀਰ ਪਕੜੀ ਹੋਈ ਹੈ, ਉਹ ਗਿਆਨ ਰਾਹੀਂ ਟੁੱਟ ਸਕਦੀ ਹੈ। ਇਹ ਗੋਸਾਈਂ ਜੀ ਦੇ ਆਤਮਿਕ ਗਿਆਨ ਦੀ ਜੋ ਡੂੰਘੀ ਗੰਗਾ ਹੈ, ਅਗਿਆਨਤਾ ਦੀ ਜ਼ੰਜੀਰ ਟੁੱਟਣ ਤੋਂ ਬਾਅਦ ਹੀ ਇਸ ਦੀ ਡੂੰਘਿਆਈ ਨੂੰ ਜਾਣਿਆਂ ਜਾ ਸਕਦਾ ਹੈ।

ਦੂਸਰੀ ਗੱਲ ਜੇਕਰ ਕੋਈ ਕਿਸੇ ਨੂੰ ਸਜ਼ਾ ਦੇਣੀ ਚਾਹਵੇ ਤਾਂ ਸਜ਼ਾ ਦੇਣ ਵਾਲਾ, ਬੰਦੇ ਨੂੰ ਚੁੱਕੇਗਾ ਅਤੇ ਪਾਣੀ ਦੀ ਗੰਗਾ ਅੰਦਰ ਸੁੱਟ ਦੇਵੇਗਾ, ਪਰ ਕਰਮਕਾਂਡੀ ਕਹਾਣੀ ਮੁਤਾਬਿਕ ਪਹਿਲਾਂ ਬੜੇ ਸਤਿਕਾਰ ਨਾਲ ਉਨ੍ਹਾਂ ਨੂੰ ਹਿਰਨ ਦੀ ਖੱਲ ਉੱਪਰ ਬਿਠਾਇਆ ਅਤੇ ਫਿਰ ਗੰਗਾ ਵਿੱਚ ਸੁੱਟਿਆ। ਇਥੇ ਆਪਣੇ ਆਪ ਹੀ ਕਰਮਕਾਂਡੀ ਕਹਾਣੀ ਖੰਡਨ ਹੋ ਜਾਂਦੀ ਹੈ। ਗੁਰਮਤਿ ਸੱਚ ਦੇ ਸਾਹਮਣੇ ਇਸ ਕਰਮਕਾਂਡੀ ਕਹਾਣੀ ਦਾ ਕੋਈ ਅਧਾਰ ਨਹੀਂ ਰਹਿ ਜਾਂਦਾ। ਸੋ ਸਾਡੇ ਲਈ ਗੁਰਮਤਿ ਸਿਧਾਂਤ ਸਮਝਣਾ ਬੜਾ ਜ਼ਰੂਰੀ ਹੈ।

ਗੁਰਮਤਿ ਸਿਧਾਂਤ ਤਾਂ ਹੀ ਸਮਝਿਆ ਜਾ ਸਕਦਾ ਹੈ, ਜੇਕਰ ਅਸੀਂ ਕਰਮਕਾਂਡੀ ਸਿਧਾਂਤ ਤੋਂ ਤੌਬਾ ਕਰ ਲਈਏ।

**ਪੰਡਿਤ ਮੁਲਾਂ ਜੋ ਲਿਖਿ ਦੀਆ ॥ ਛਾਡਿ ਚਲੇ ਹਮ ਕਛੂ ਨ ਲੀਆ ॥**

*ਗੁਰੂ ਗ੍ਰੰਥ ਸਾਹਿਬ ਪੰਨਾ ੧੧੫੯*

**ਗੰਗ ਗੁਸਾਇਨਿ ਗਹਿਰ ਗੰਭੀਰ ॥ ਜੰਜੀਰ ਬਾਂਧਿ ਕਰਿ ਖਰੇ ਕਬੀਰ ॥੧॥**
**ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ ॥**
**ਚਰਨ ਕਮਲ ਚਿਤੁ ਰਹਿਓ ਸਮਾਇ ॥ ਰਹਾਉ ॥**
**ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ ॥ ਮ੍ਰਿਗਛਾਲਾ ਪਰ ਬੈਠੇ ਕਬੀਰ ॥੨॥**
**ਕਹਿ ਕੰਬੀਰ ਕੋਊ ਸੰਗ ਨ ਸਾਥ ॥ ਜਲ ਥਲ ਰਾਖਨ ਹੈ ਰਘੁਨਾਥ ॥੩॥੧੦॥੧੮॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੬੨*

**ਪਦ ਅਰਥ**

ਗੰਗ ਗੁਸਾਇਨਿ – ਗੁਸਾਈ ਜੀ ਦੇ ਨਾਮ ਦੀ ਗੰਗਾ, ਵਾਹਿਗੁਰੂ ਦੇ ਨਾਮ ਦੀ ਗੰਗਾ

ਗਹਿਰ – ਡੂੰਘੀ, ਗਹਿਰੀ

ਗਹਿਰ ਗੰਭੀਰ – ਬਹੁਤ ਡੂੰਘੀ

ਜੰਜੀਰ – ਸੰਗਲੀ

ਬਾਂਧਿ – ਕੰਢਾ, ਬੰਨ੍ਹ

ਕਰਿ – (ਹੱਥ) ਵਿਚ, ਕਰਕੇ (ਮਹਾਨ ਕੋਸ਼)

ਖਰੇ – ਖੜਨਾ

ਮਨੁ – ਮਨ

ਨ ਡਿਗੈ – ਨਹੀਂ ਡੋਲਦਾ, ਨਹੀਂ ਡਰਦਾ

ਤਨੁ – ਤਨ, ਸਰੀਰ

ਤਨੁ ਕਾਹੇ ਕਉ ਡਰਾਇ – ਫਿਰ ਸਰੀਰ ਨਹੀਂ ਡਰਦਾ

ਸਮਾਇ – ਅਭਿਆਸ

ਰਹਿਓ ਸਮਾਇ – ਅਭਿਆਸ ਕਰਨਾ

ਗੰਗਾ ਕੀ ਲਹਰਿ – ਵਾਹਿਗੁਰੂ ਦੇ ਆਤਮਿਕ ਗਿਆਨ ਦੀ ਲਹਰਿ

ਮੇਰੀ ਟੁਟੀ ਜੰਜੀਰ – ਮੇਰੀ ਅਗਿਆਨਤਾ ਦੀ ਜ਼ੰਜੀਰ ਟੁਟ ਗਈ

ਮ੍ਰਿਗਛਾਲਾ – ਕੁਦ ਪੈਣਾ, ਹਿਰਨ ਵਾਂਗ ਛਾਲ ਮਾਰਨਾ (ਹਿਰਨ ਦੀ ਛਾਲ ਬਹੁਤ ਮਸ਼ਹੂਰ ਹੈ)

**ਸਭਨੀ ਛਾਲਾ ਮਾਰੀਆ ਕਰਤਾ ਕਰੇ ਸੁ ਹੋਇ ॥**

*ਗੁਰੂ ਗ੍ਰੰਥ ਸਾਹਿਬ ਪੰਨਾ ੪੯੯*

ਪਰ – ਪਵਿੱਤਰ

ਬੈਠੇ – ਥੱਲੇ ਚਲੇ ਜਾਣਾ, ਡੂੰਘਿਆਈ ਜਾਣ ਲੈਣੀ

ਜਲ – ਸੰ: ਉੱਚਾ, ਸਰਵੋਤਮ, ਸ੍ਰੇਸ਼ਟ, ਪਵਿੱਤ੍ਰ

ਥਲ – ਸੰ: ਅਸਥਾਨ

ਰਘੁਨਾਥ – ਗੋਸਾਈਂ, ਅਕਾਲ ਪੁਰਖੁ, ਸ੍ਰਿਸਟੀ ਦਾ ਮਾਲਕ

**ਅਰਥ**

ਕਬੀਰ ਜੀ ਮਨੁੱਖਤਾ ਨੂੰ ਸਮਝਾਉਣ ਵਾਸਤੇ ਕਹਿ ਰਹੇ ਹਨ: –

ਹੇ ਭਾਈ, ਵਾਹਿਗੁਰੂ, ਗੁਸਾਈਂ ਜੀ ਦੇ ਆਤਮਿਕ ਗਿਆਨ ਦੀ ਗੰਗਾ ਬੜੀ ਡੂੰਘੀ ਹੈ – ਬੜੀ ਗੰਭੀਰ ਹੈ। ਮੈਂ ਕਬੀਰ, ਗੋਸਾਈਂ ਜੀ ਦੇ ਆਤਮਿਕ ਗਿਆਨ ਦੀ ਗਹਿਰੀ ਗੰਗਾ ਦੇ ਕੰਢੇ ਉੱਪਰ ਅਗਿਆਨ ਰੂਪੀ ਜ਼ੰਜੀਰ ਨੂੰ ਹੱਥ ਵਿੱਚ ਪਕੜ ਕੇ ਖੜੋ ਗਿਆ (ਕਿਉਂਕਿ ਤਰਨਾ ਨਹੀਂ ਸੀ ਆਉਂਦਾ, ਤਰਨਾ ਕਿਉਂ ਨਹੀਂ ਸੀ ਆਉਂਦਾ? ਕਿਉਂਕਿ ਅਭਿਆਸ ਨਹੀਂ ਸੀ)। 'ਮਨੁ ਨ ਡਿਗੈ' – ਜੇਕਰ ਮਨ ਨਾਂਹ ਡੋਲੇ ਤਾਂ ਤਨ ਕਰਕੇ ਗੰਗਾ ਵਿੱਚ ਕੁੱਦਿਆ ਜਾ ਸਕਦਾ ਹੈ। ਤਨ ਕਰਕੇ, ਤਾਂ ਕੁੱਦਿਆ ਜਾ ਸਕਦਾ ਹੈ, ਜੇਕਰ ਅਭਿਆਸ ਕੀਤਾ ਹੋਵੇ, ਭਾਵ ਤਰਨਾ ਆਉਂਦਾ ਹੋਵੇ।

ਫਿਰ ਕਹਿੰਦੇ ਹਨ, ਕਿ ਮੈਂ ਗੋਸਾਈਂ ਜੀ ਦੇ ਆਤਮਿਕ ਗਿਆਨ ਦੀ ਗੰਗਾ ਦੇ ਚਰਨਾਂ ਵਿੱਚ ਚਿਤੁ ਜੋੜ ਕੇ ਅਭਿਆਸ ਕੀਤਾ, ਤਾਂ ਗੋਸਾਈਂ ਜੀ ਦੇ ਆਤਮਿਕ ਗਿਆਨ ਦੀ ਗੰਗਾ ਦੀ ਐਸੀ ਲਹਿਰ ਆਈ ਕਿ ਮੇਰੀ ਅਗਿਆਨਤਾ ਦੀ ਜ਼ੰਜੀਰ ਟੁੱਟ ਗਈ,ਅਤੇ ਮੈਂ ਆਤਮਿਕ ਗਿਆਨ ਦੀ ਗੰਗਾ ਅੰਦਰ ਕੁੱਦ ਪਿਆ ਅਤੇ ਡੂੰਘਿਆਈ ਵਿੱਚ ਗਿਆ। ਫਿਰ ਇਹ ਸੂਝ ਪਈ ਕਿ ਗੋਸਾਈਂ ਦੇ ਆਤਮਿਕ ਗਿਆਨ ਦੀ ਗੰਗਾ ਦਾ ਅਸਥਾਨ ਉੱਚਾ ਹੈ, ਸਰਵੋਤਮ ਹੈ ਭਾਵ ਪਵਿੱਤ੍ਰ ਹੈ। ਗੋਸਾਈਂ ਜੀ ਦੇ ਆਤਮਿਕ ਗਿਆਨ ਦੀ ਗੰਗਾ ਹੀ ਕਰਮਕਾਂਡੀ ਗੰਗਾ ਦੇ ਭਰਮ ਤੋਂ ਬਚਾ ਸਕਦੀ ਹੈ।

# ਭੁਜਾ ਬਾਂਧਿ ਭਿਲਾ ਕਰਿ ਡਾਰਿਓ

**ਰਾਗੁ ਗੋਂਡ ਬਾਣੀ ਕਬੀਰ ਜੀਉ ਕੀ ਘਰੁ ੨ ੴ ਸਤਿਗੁਰ ਪ੍ਰਸਾਦਿ ॥**
**ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੭੦*

ਇਸ ਸ਼ਬਦ ਅੰਦਰ ਕਾਜ਼ੀ ਕਬੀਰ ਜੀ ਨੂੰ ਮੁਸਲਮਾਨ ਬਨਣ ਲਈ ਪ੍ਰੇਰਨਾ ਕਰਦਾ ਹੈ, ਅਤੇ ਕਬੀਰ ਜੀ ਕਾਜ਼ੀ ਵਲੋਂ ਦਿੱਤੇ ਜਾ ਰਹੇ ਲਾਲਚ ਦੀ ਗੱਲ ਕਰਦੇ ਹਨ। ਕਾਜ਼ੀ ਇਹ ਲਾਲਚ ਦੇ ਰਿਹਾ ਹੈ ਕਿ ਸਵਰਗ ਮਿਲੇਗਾ ਅਤੇ ਨਾਲ ਹੂਰਾਂ ਮਿਲਣਗੀਆਂ। ਭਗਤ ਜੀ ਇਸ ਲਾਲਚ ਨੂੰ ਹਾਥੀ ਦੀ ਕਾਮੀ ਬਿਰਤੀ ਨਾਲ ਤੁਲਣਾ ਦੇ ਕੇ ਰੱਦ ਕਰ ਰਹੇ ਹਨ। ਜਿਹੜੇ ਲੋਕ ਹਾਥੀ ਨੂੰ ਫੜਦੇ ਹਨ, ਉਹ ਟਹਿਣੀਆਂ ਜਾਂ ਕਾਗ਼ਜ਼ਾਂ ਦੀ ਹਥਣੀ ਦਾ ਪੁਤਲਾ ਬਣਾ ਕੇ, ਟੋਆ ਪੁੱਟ ਕੇ, ਉਸ ਉੱਪਰ ਕੱਖ ਕਾਨ੍ਹਾਂ ਪਾ ਕੇ ਢੱਕ ਦਿੰਦੇ ਹਨ। ਹਾਥੀ, ਹਥਣੀ ਦੀ ਸ਼ਕਲ ਵਾਲੇ ਪੁਤਲੇ ਨੂੰ ਅਸਲੀ ਹਥਣੀ ਸਮਝ ਕੇ ਅਤੇ ਭੁਲੇਖੇ ਵਿੱਚ ਫਸ ਕੇ ਕਾਮ ਵਸ ਉਸ ਵਲ ਜਾਂਦਾ ਹੈ, ਅਤੇ ਖੱਡ ਵਿੱਚ ਡਿਗ ਪੈਂਦਾ ਹੱ। ਫਿਰ ਸਾਰੀ ਜ਼ਿੰਦਗੀ ਮਹਾਵਤ ਦੇ ਡੰਡੇ ਖਾਂਦਾ ਹੈ। ਇਹ ਹੀ ਹਾਲਤ ਕਾਜ਼ੀ ਦੀ ਹੈ ਜੋ ਕਿ ਕਬੀਰ ਜੀ ਨੇ ਦਰਸਾਈ ਹੈ। ਇਸ ਸ਼ਬਦ ਨਾਲ ਜਿਹੜੀ ਕਰਮਕਾਂਡੀ ਸਾਖੀ ਜੋੜੀ ਗਈ ਹੈ, ਉਸ ਦਾ ਇਸ ਸ਼ਬਦ ਨਾਲ ਦੂਰ ਦਾ ਵੀ ਵਾਸਤਾ ਨਹੀਂ ਹੈ।

**ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥**
**ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥੧॥**
**ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥ ਕਾਜੀ ਬਕਿਬੋ ਹਸਤੀ ਤੋਰੁ ॥੧॥ ਰਹਾਉ ॥**
**ਰੇ ਮਹਾਵਤ ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ ॥**
**ਹਸਤਿ ਨ ਤੋਰੈ ਧਰੈ ਧਿਆਨੁ ॥ ਵਾ ਕੈ ਰਿਦੈ ਬਸੈ ਭਗਵਾਨੁ ॥੨॥**
**ਕਿਆ ਅਪਰਾਧੁ ਸੰਤ ਹੈ ਕੀਨ੍ਹਾ ॥ ਬਾਂਧਿ ਪੋਟ ਕੁੰਚਰ ਕਉ ਦੀਨ੍ਹਾ ॥**
**ਕੁੰਚਰੁ ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀ ਕਾਜੀ ਅੰਧਿਆਰੈ ॥੩॥**
**ਤੀਨਿ ਬਾਰ ਪਤੀਆ ਭਰਿ ਲੀਨਾ ॥ ਮਨ ਕਠੋਰੁ ਅਜਹੂ ਨ ਪਤੀਨਾ ॥**
**ਕਹਿ ਕਬੀਰ ਹਮਰਾ ਗੋਬਿੰਦੁ ॥ ਚਉਥੇ ਪਦ ਮਹਿ ਜਨ ਕੀ ਜਿੰਦੁ ॥੪॥੧॥੪॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੭੦*

**ਪਦ ਅਰਥ**

ਭੁਜਾ – ਟਹਿਣੀਆਂ
ਬਾਂਧਿ – ਬੰਨ ਕੇ, ਬਣਾ ਕੇ

ਭਿਲਾ – ਪੁਤਲਾ
ਕਰਿ ਡਾਰਿਓ – ਰੱਖ ਦਿੱਤਾ, ਰੱਖ ਦੇਣਾ
ਹਸਤੀ – ਹਾਥੀ
ਕ੍ਰੋਪਿ – ਕਾਮੀ
ਮੂੰਡ – ਬਿਰਤੀ
ਕ੍ਰੋਪਿ ਮੂੰਡ – ਕਾਮੀ ਬਿਰਤੀ
ਭਾਗਿ ਕੈ – ਭਜ ਕੇ
ਚੀਸਾ – ਚੀਕਾਂ
ਮੂਰਤਿ – ਕਠੋਰਤਾ (ਮਹਾਨ ਕੋਸ਼)

**ਮਨੁ ਮਾਇਆ ਮੈ ਰਮਿ ਰਹਿਓ ਨਿਕਸਤ ਨਾਹਿਨ ਮੀਤ ॥**
**ਨਾਨਕ ਮੂਰਤਿ ਚਿਤ੍ਰ ਜਿਉ ਛਾਡਿਤ ਨਾਹਿਨ ਭੀਤਿ ॥੩੭॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੪੨੮*

ਬਲਿਹਾਰ – ਵਾਰੇ ਵਾਰੇ ਜਾਣਾ
ਤੁਮਰਾ ਜੋਰੁ – ਤੇਰੀ ਬਖ਼ਸ਼ਿਸ਼ ਹੈ
ਕਾਜੀ ਬਕਿਬੋ – ਕਾਜ਼ੀ ਆਖਦਾ ਹੈ

ਹਸਤੀ ਤੋਰੁ – ਆਪਣਾ ਧਰਮ ਛੱਡ, ਭਾਵ ਮੁਸਲਮਾਨ ਬਣ, ਹਾਥੀ ਵਾਲੀ ਚਾਲ ਚੱਲ

ਰੇ ਮਹਾਵਤ – ਹੇ ਠਾਕੁਰ, ਮੇਰੇ ਮਨ ਰੂਪੀ ਹਾਥੀ ਦੇ ਮਹਾਵਤ (ਕਬੀਰ ਜੀ ਪ੍ਰਮੇਸ਼ਰ ਨੂੰ ਸੰਬੋਧਿਤ ਹਨ ਕਿਉਂਕਿ ਪਹਿਲੀ ਪੰਗਤੀ ਅੰਦਰ ਸਾਫ਼ ਤੌਰ ਤੇ ਕਹਿ ਰਹੇ ਹਨ "**ਆਹਿ ਮੇਰੇ ਠਾਕੁਰ ਤੁਮਰਾ ਜੋਰੁ**" ਕਿ ਜਿਸ ਤਰ੍ਹਾਂ ਮੇਰੇ ਉੱਪਰ ਤੇਰੀ ਬਖ਼ਸ਼ਿਸ਼ ਹੈ, ਉਸ ਤਰ੍ਹਾਂ ਹੀ ਕਾਜ਼ੀ ਉੱਪਰ ਵੀ ਕਰ, ਤਾਂ ਕਿ ਉਸਨੂੰ ਵੀ ਸੱਚ ਦੀ ਸਮਝ ਪੈ ਜਾਵੇ।)

ਡਾਰਉ ਕਾਟਿ – ਕਟਿ ਦਿਉ, ਭਾਵ ਕਾਜ਼ੀ ਦਾ ਭਰਮ ਕਟ ਦਿਉ (ਕਿਹੜਾ ਭਰਮ?)

ਹਸਤਿ ਨ ਤੋਰੈ ਧਰੈ ਧਿਆਨੁ – ਹਾਥੀ ਵਾਲੀ ਭਰਮ ਰੂਪੀ ਚਾਲੇ ਨਾਂ ਚੱਲੇ, ਅਤੇ ਤੇਰੇ ਚਰਨਾਂ ਵਿੱਚ ਸੁਰਤ ਜੋੜੇ। 'ਵਾ ਕੈ ਰਿਦੈ ਵਸੈ ਭਗਵਾਨੁ', ਅਤੇ ਇਸ ਨੂੰ ਪਤਾ ਚੱਲ ਜਾਵੇ ਕਿ ਭਗਵਾਨ ਤਾਂ ਹਿਰਦੈ ਅੰਦਰ ਵਸਦਾ ਹੈ।

**ਨੋਟ** – ਕਬੀਰ ਜੀ ਕਾਜ਼ੀ ਉੱਪਰ ਤਰਸ ਕਰ ਰਹੇ ਹਨ।

ਇਸਹਿ ਤੁਰਾਵਹੁ ਘਾਲਹੁ ਸਾਟਿ – ਇਸ ਕਾਜ਼ੀ ਨੂੰ ਵੀ ਬਖਸ਼ਿਸ਼ ਰੂਪੀ ਚੋਟ ਕਰੋ ਤਾਂ ਜੋ ਸਿੱਧਾ ਹੋ ਕੇ ਸੱਚ ਦੇ ਮਾਰਗ ਉੱਪਰ ਚੱਲਣਾ ਕਰੇ

ਸਾਟਿ – ਚੋਟ, ਗਿਆਨ ਰੂਪੀ ਅੰਕਸ ਦੀ ਚੋਟ

ਅਪਰਾਧੁ – ਕੁਦਰਤ ਦੀ ਫ਼ਿਤਰਤ ਦੇ ਵਿਰੁੱਧ

ਸੰਤ – ਗਿਆਨ

ਕਿਆ – ਕੀ ਇਹ?

ਕੀਨ੍ਹਾ – ਦ੍ਰਿੜ ਕਰ ਲੈਣਾ

ਕਿਆ ਅਪਰਾਧੁ ਸੰਤ ਹੈ ਕੀਨ੍ਹਾ – ਕੀ ਇਹ ਕੁਦਰਤ ਦੀ ਫ਼ਿਤਰਤ ਦੇ ਵਿਰੁੱਧ ਦਾ ਗਿਆਨ ਨਹੀਂ ਦ੍ਰਿੜ ਕੀਤਾ?, ਗ਼ੈਰ ਇਖ਼ਲਾਕੀ ਵੀਚਾਰਧਾਰਾ।

ਬਾਂਧ – ਬੰਨ੍ਹ ਲੈਣਾ, ਗੰਢ ਦੇ ਲੈਣੀ, ਹਿਰਦੇ ਅੰਦਰ ਗੰਢ ਦੇ ਲੈਣੀ, ਵੀਚਾਰਧਾਰਾ ਬੰਨ੍ਹ ਲੈਣੀ

ਪੋਟ – ਹਿਰਦਾ (ਇਹ ਸ਼ਬਦ ਆਮ ਹੀ ਬਜ਼ੁਰਗ ਪਿੰਡਾਂ ਵਿੱਚ ਵਰਤਦੇ ਹਨ ਕਿ ਪੋਟ ਵਿੱਚ ਤਾਂ ਖੋਟ ਹੈ ਪਰ ਉੱਪਰੋਂ ਚੰਗਾ ਬਣਦਾ ਹੈ, ਭਾਵ ਹਿਰਦੇ ਵਿੱਚ ਖੋਟ ਹੈ)

ਕੁੰਚਰ – ਹਾਥੀ ਵਾਲੀ ਬਿਰਤੀ

ਕਉ ਦੀਨ੍ਹਾ – ਹਵਾਲੇ ਕਰ ਦੇਣਾ, ਕਿਸੇ ਵੀਚਾਰਧਾਰਾ ਨੂੰ ਸਮਰਪਿਤ ਹੋ ਜਾਣਾ

ਕੁੰਚਰੁ ਪੋਟ – ਹਾਥੀ ਵਾਲੀ ਬਿਰਤੀ ਹਿਰਦੇ ਅੰਦਰ ਵਸਾ ਲੈਣੀ

ਲੈ ਲੈ ਨਮਸਕਾਰੈ – ਵਾਰ ਵਾਰ ਸਿੱਜਦਾ ਕਰਨਾ

ਬੂਝੀ ਨਹੀਂ ਕਾਜੀ ਅੰਧਿਆਰੈ – ਕਾਜ਼ੀ ਨੇ ਵੀ ਅਗਿਆਨਤਾ ਵਸ ਨਹੀਂ ਸਮਝਿਆ

ਤੀਨਿ – ਮਾਇਆ ਦੇ ਤਿੰਨਾਂ ਗੁਣਾਂ ਵਲ ਇਸ਼ਾਰਾ ਹੈ

ਬਾਰ – ਉੱਪਰ, ਵਾਰੇ ਜਾਣਾ

ਤੀਨਿ ਬਾਰ– ਤਿਨਾਂ ਗੁਣਾਂ ਉੱਪਰ

ਪਤੀਆ – ਭਰੋਸਾ

ਤੀਨਿ ਬਾਰ ਪਤੀਆ – ਤਿਨਾਂ ਗੁਣਾਂ ਉੱਪਰ ਭਰੋਸਾ

ਭਰਿ ਲੀਨਾ – ਕਰ ਲੈਣ ਕਰਕੇ

ਤੀਨਿ ਬਾਰ ਪਤੀਆ ਭਰਿ ਲੀਨਾ – ਮਾਇਆ ਦੇ ਤਿੰਨਾਂ ਗੁਣਾਂ ਉੱਪਰ ਭਰੋਸਾ ਕਰਿ ਲੈਣਾ

ਮਨ ਕਠੋਰੁ – ਮਨ ਦਾ ਕਠੋਰ ਹੋ ਜਾਣਾ, ਚੰਗੇ ਪਰਭਾਵ ਵਾਲਾ ਗਿਆਨ ਕਬੂਲਣਾ ਹੀ ਨਹੀਂ

ਅਜਹੂ – ਹੁਣ , ਅਜੇ

ਨ ਪਤੀਨਾ – ਪਤੀਜਦਾ ਹੀ ਨਹੀਂ, ਕਰਦਾ ਹੀ ਨਹੀਂ, ਮੰਨਦਾ ਹੀ ਨਹੀਂ
ਚਉਥੇ ਪਦ – ਮਾਇਆ ਦੇ ਤਿੰਨਾ ਗੁਣਾਂ ਤੋਂ ਉੱਪਰ ਉੱਠ ਜਾਣਾ

**ਤ੍ਰੈ ਗੁਣ ਵਰਤਹਿ ਸਗਲ ਸੰਸਾਰਾ ਹਉਮੈ ਵਿਚਿ ਪਤਿ ਖੋਈ ॥**
**ਗੁਰਮੁਖਿ ਹੋਵੈ ਚਉਥਾ ਪਦੁ ਚੀਨੈ ਰਾਮ ਨਾਮਿ ਸੁਖੁ ਹੋਈ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੦੪*

ਜਨ – ਤਿੰਨਾਂ ਗੁਣਾਂ ਤੋਂ ਉੱਪਰ ਉੱਠ ਜਾਣ ਵਾਲਾ ਜਗਿਆਸੂ
ਜਿੰਦੁ – ਸੁਰਤੁ

**ਅਰਥ**

ਕਬੀਰ ਜੀ ਕਹਿੰਦੇ ਹਨ ਕਿ ਜਿਵੇਂ ਹਾਥੀ ਨੂੰ ਪਕੜਨ ਵਾਲੇ ਹਥਣੀ ਦਾ ਟਹਿਣੀਆਂ ਦਾ ਪੁਤਲਾ ਬਣਾ ਕੇ ਰੱਖ ਦਿੰਦੇ ਹਨ, ਅਤੇ ਹਾਥੀ ਦੀ ਬਹੁਤ ਕਾਮੀ ਬਿਰਤੀ ਹੋਣ ਕਰ ਕੇ ਉਹ ਹਥਣੀ ਦੇ ਪੁਤਲੇ ਨੂੰ ਸੱਚੀ ਹਥਣੀ ਸਮਝਕੇ ਉਧਰ ਨੂੰ ਚੀਕਾਂ ਮਾਰਦਾ ਭੱਜਦਾ ਹੈ ਅਤੇ ਸੁੰਡ ਕਦੀ ਉੱਪਰ ਕਰਦਾ ਹੈ ਅਤੇ ਕਦੇ ਥੱਲੇ ਕਰਦਾ ਹੈ। ਇੰਜ ਜਾਪਦਾ ਹੈ ਜਿਵੇਂ ਨਮਸਕਾਰ ਭਾਵ ਸਿੱਜਦਾ ਹੀ ਕਰਦਾ ਹੋਵੇ। ਕਬੀਰ ਜੀ ਕਹਿੰਦੇ ਹਨ ਕਿ ਇਸ ਦੀ ਕਠੋਰਤਾ ਦੇ ਵਾਰੇ ਵਾਰੇ ਜਾਈਏ। ਕਾਮੀ ਬਿਰਤੀ ਹੋਣ ਕਰਕੇ ਹਥਣੀ ਦੇ ਪੁਤਲੇ ਨੂੰ ਸੱਚੀ ਹਥਣੀ ਸਮਝ ਕੇ ਮਾਰਿਆ ਗਿਆ, ਭਾਵ ਫਸ ਕੇ ਪਕੜਿਆ ਗਿਆ। ਫਿਰ ਸਾਰੀ ਜ਼ਿੰਦਗੀ ਮਹਾਵਤ ਦੇ ਡੰਡੇ ਖਾਂਦਾ ਹੈ। ਇਹੀ ਹਾਲਤ ਕਾਜ਼ੀ ਦੀ ਹੈ (ਸਵਰਗ ਵਿੱਚ ਬੇਸ਼ੁਮਾਰ ਹੂਰਾਂ ਦਾ ਲਾਲਚ)।

ਐ ਮੇਰੇ ਠਾਕੁਰ! ਮੇਰੇ ਉੱਪਰ ਤੇਰੀ ਰਹਿਮਤ ਹੈ ਪਰ ਕਾਜ਼ੀ ਮੈਨੂੰ ਅਗਿਆਨਤਾ ਵਸ ਇਹ ਕਹਿੰਦਾ ਹੈ ਕਿ ਹਾਥੀ ਵਾਲੀ ਚਾਲੇ ਚੱਲ ਭਾਵ ਮੁਸਲਮਾਨ ਬਣ।

**ਨੋਟ** – ਗੁਰਮੁਖਿ ਜਨ ਮਨ ਰੂਪੀ ਹਾਥੀ ਉੱਪਰ ਗੁਰੂ ਦੇ ਗਿਆਨ ਰੂਪੀ ਅੰਕਸ ਦਾ ਭੈ ਮੰਨ ਕੇ ਚਲਦੇ ਹਨ।

**ਗੁਰਮੁਖਿ ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ਸੋਝੀ ਪਾਵੈ ॥**
**ਮਨੁ ਮੈ ਮਤੁ ਮੈਗਲ ਮਿਕਦਾਰਾ ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੬੫*

ਹੇ ਮੇਰੇ ਠਾਕੁਰ! ਮੇਰੇ ਮਨ ਰੂਪੀ ਹਾਥੀ ਦਾ ਤੂੰ ਮਹਾਵਤ ਹੈਂ। "**ਇਸਹਿ ਤੁਰਾਵਹੁ ਘਾਲਹੁ ਸਾਟਿ**" ਇਸ ਨੂੰ (ਕਾਜ਼ੀ ਨੂੰ) ਵੀ ਗਿਆਨ ਰੂਪੀ ਅੰਕਸ ਦੀ ਬਖ਼ਸ਼ਿਸ਼ ਰੂਪੀ ਚੋਟ ਕਰੋ, ਤਾਂ ਜੋ ਇਹ ਵੀ ਹਾਥੀ ਵਾਲੀ ਮੱਤ ਅਨੁਸਾਰ ਨਾਂਹ ਚੱਲੇ ਅਤੇ ਤੇਰੇ ਚਰਨਾ ਵਿੱਚ ਸੁਰਤ ਜੋੜੇ, ਤਾਂ ਕਿ ਇਸ ਨੂੰ ਵੀ ਇਹ ਪਤਾ ਚੱਲ ਜਾਵੇ ਕਿ ਭਗਵਾਨ,

ਖ਼ੁਦਾ ਤਾਂ ਹਿਰਦੇ ਅੰਦਰ ਵਸਦਾ ਹੈ। ਇਸ ਦੇ ਉਲਟ ਕਾਜ਼ੀ ਨੇ ਕੁਦਰਤ ਦੀ ਫ਼ਿਤਰਤ ਦੇ ਵਿਰੁੱਧ ਦਾ ਗਿਆਨ ਭਾਵ ਗ਼ੈਰ ਇਖ਼ਲਾਕੀ ਗਿਆਨ ਦ੍ਰਿੜ੍ਹ ਕਰ ਰੱਖਿਆ ਹੈ। ਆਪਣੇ ਹਿਰਦੇ ਅੰਦਰ ਹਾਥੀ ਵਾਲੀ ਮੱਤ ਦੀ ਵੀਚਾਰਧਾਰਾ ਦੀ ਗੰਢ ਦੇ ਰੱਖੀ ਹੈ। ਇਸ ਨੂੰ ਬਾਰ ਬਾਰ ਨਮਸਕਾਰ ਭਾਵ ਸਿੱਜਦਾ ਕਰਦਾ ਹੈ। ਕਾਜ਼ੀ ਨੇ ਵੀ ਅਗਿਆਨਤਾ ਵਸ ਇਹ ਨਹੀਂ ਬੁੱਝਿਆ ਕਿ ਜੋ ਹੂਰਾਂ ਸਵਰਗ ਵਿੱਚ ਮਿਲਣੀਆਂ ਹਨ, ਇਹ ਸਿਰਫ ਇਕ ਹਾਥੀ ਦੀ ਨਕਲੀ ਹਥਣੀ ਨੂੰ ਨਾਂਹ ਪਛਾਨਣ ਕਾਰਨ ਮਹਾਵਤ ਦੇ ਡੰਡੇ ਖਾਣ ਦੇ ਬਰਾਬਰ ਹੈ।

**ਨੋਟ** - ਹਾਥੀ ਮਹਾਵਤ ਦੇ ਡੰਡੇ ਖਾਂਦਾ ਹੈ ਕਾਮ ਗ੍ਰਸਤ ਹੋ ਕੇ, ਅਤੇ ਹਾਥੀ ਵਾਲੀ ਕਾਮੀ ਬਿਰਤੀ ਅਪਨਾਉਣ ਵਾਲਾ ਮਨੁੱਖ ਵਿਕਾਰਾਂ ਦੇ ਡੰਡੇ ਖਾਂਦਾ ਹੈ।

**ਤੀਨਿ ਬਾਰ ਪਤੀਆ ਭਰਿ ਲੀਨਾ ॥ ਮਨ ਕਠੋਰੁ ਅਜਹੂ ਨ ਪਤੀਨਾ ॥**
**ਕਹਿ ਕਬੀਰ ਹਮਰਾ ਗੋਬਿੰਦੁ ॥ ਚਉਥੇ ਪਦ ਮਹਿ ਜਨ ਕੀ ਜਿੰਦੁ ॥੪॥੧॥੪॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੭੦*

ਕਾਜ਼ੀ ਦਾ ਮਨ ਮਾਇਆ ਦੇ ਤਿੰਨਾਂ ਗੁਣਾਂ ਉੱਪਰ ਭਰੋਸਾ ਕਰ ਲੈਣ ਕਾਰਨ ਇੰਨਾ ਕਠੋਰ ਹੋ ਚੁੱਕਾ ਹੈ ਕਿ ਦੱਸਣ ਦੇ ਬਾਵਜੂਦ ਵੀ ਨਹੀਂ ਪਤੀਜਦਾ, ਭਾਵ ਸੱਚ ਨਹੀਂ ਸੁਨਣਾ ਚਾਹੁੰਦਾ।

ਕਬੀਰ ਆਖਦਾ ਹੈ ਕਿ ਮੇਰੇ ਪਾਲਕ ਅਤੇ ਸੁਆਮੀ ਦੀ ਬਖ਼ਸ਼ਿਸ਼ ਲੈਣ ਨਾਲ ਹੀ ਮਾਇਆ ਦੇ ਤਿੰਨਾ ਗੁਣਾਂ ਅਤੇ ਵਿਕਾਰਾਂ ਤੋਂ ਉੱਪਰ ਉੱਠ ਕੇ ਚੌਥੇ ਪਦ ਅੰਦਰ ਜਗਿਆਸੂ ਦੀ ਸੁਰਤ ਜੁੜਦੀ ਹੈ। ਫਿਰ ਇਹ ਸੱਚ ਜਾਣਿਆਂ ਜਾ ਸਕਦਾ ਹੈ।

# ਰਾਜਨ ਕਉਨੁ ਤੁਮਾਰੈ ਆਵੈ

**ਰਾਜਨ ਕਉਨੁ ਤੁਮਾਰੈ ਆਵੈ ॥**
**ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥੧॥ ਰਹਾਉ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੫*

ਇਸ ਸ਼ਬਦ ਉੱਪਰ ਗੁਰਮਤਿ ਅਨੁਸਾਰ ਝਾਤ ਮਾਰਨ ਦੇ ਨਾਲ ਸਭ ਤੋਂ ਪਹਿਲਾਂ ਬਿਦਰ ਜੀ ਦਾ ਜੀਵਨ ਜੋ ਗੁਰਮਤਿ ਸਿਧਾਂਤ ਗੁਰਬਾਣੀ ਅੰਦਰ ਦਰਸਾਇਆ ਗਿਆ ਹੈ, ਉਸ ਨੂੰ ਜਾਨਣਾ ਪਵੇਗਾ। ਉਹ ਤਾਂ, ਜੋ ਕਿ ਗੁਰਮਤਿ ਸੱਚ ਨੂੰ ਸਮਝ ਸਕੀਏ ਅਤੇ ਭਰਮ ਭੁਲੇਖਿਆਂ ਤੋਂ ਉੱਪਰ ਉੱਠ ਕੇ ਸੱਚ ਦਾ ਮਾਰਗ ਅਪਣਾ ਸਕੀਏ। ਬਿਦਰ ਜੀ ਗੁਰਮਤਿ ਦੇ ਧਾਰਨੀ ਸਨ ਅਤੇ ਉਨ੍ਹਾਂ ਦਾ ਕ੍ਰਿਸ਼ਨ ਉਹ ਹੈ ਜੋ ਆਪਣੇ ਆਪ ਤੋਂ ਪ੍ਰਕਾਸ਼ਮਾਨ ਹੈ। ਬਿਦਰ ਜੀ ਨੇ ਕਿਸੇ ਅਵਤਾਰੀ ਕ੍ਰਿਸ਼ਨ ਦੀ ਮੁਥਾਜੀ ਨਹੀਂ ਕਬੂਲੀ ਕਿਉਂਕਿ ਉਹ ਸੱਚ ਦੇ ਪੁਜਾਰੀ ਸਨ। ਗੁਰਬਾਣੀ ਉੱਪਰ ਵੀਚਾਰ ਕਰਨ ਤੋਂ ਪਹਿਲਾਂ ਭਾਈ ਗੁਰਦਾਸ ਜੀ ਵਲੋਂ ਉਚਾਰਨ ੧੦ਵੀਂ ਵਾਰ ਦੀ ਸੱਤਵੀਂ ਪਉੜੀ ਉੱਪਰ ਗੁਰਮਤਿ ਅਨੁਸਾਰ ਝਾਤ ਮਾਰਨੀ ਬਣਦੀ ਹੈ। (ਬਿਦਰ ਅਰ ਦੁਰਜੋਧਨ)

**ਆਇਆ ਸੁਣਿਆ ਬਿਦਰ ਦੇ ਬੋਲੇ ਦੁਰਜੋਧਨ ਹੋਇ ਰੁਖਾ ॥**
**ਘਰ ਅਸਾਡੇ ਛੱਡਕੇ ਗੋਲੇ ਦੇ ਘਰ ਜਾਹਿ ਕਿ ਸੁਖਾ ॥**
**ਭੀਖਮ ਦ੍ਰੋਣਾ ਕਰਨ ਤਜ ਸਭਾ ਸੀਂਗਾਰ ਵਡੇ ਮਾਨੁਖਾ ॥**
**ਝੁਗੀ ਜਾਇ ਵਲਾਇਓਨ ਸਬਨਾਂ ਦੇ ਜੀਅ ਅੰਦਰ ਧੁਖਾ ॥**
**ਹਸ ਬੋਲੇ ਭਗਵਾਨ ਜੀ ਸੁਣਹੋ ਰਾਜਾ ਹੋਇ ਸਨਮੁਖਾ ॥**
**ਤੇਰੇ ਭਾਉ ਨ ਦਿਸਈ ਮੇਰੇ ਨਾਹੀਂ ਅਪਦਾ ਦੁਖਾ ॥**
**ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤ ਚਾਉ ਨ ਚੁਖਾ ॥**
**ਗੋਵਿੰਦ ਭਾਉ ਭਗਤ ਦਾ ਭੁਖਾ ॥੭॥**

*ਭਾਈ ਗੁਰਦਾਸ, ਵਾਰ ੧੦*

ਸਭ ਤੋਂ ਪਹਿਲਾ ਇਹ ਜਾਨਣਾ ਜ਼ਰੂਰੀ ਹੈ, ਕਿ ਇਸ ਵਾਰ ਦਾ ਸਿਰਲੇਖ ਹੈ ਬਿਦਰ ਅਰ ਦੁਰਜੋਧਨ, ਪਰ ਜਦੋਂ ਪਰਚੱਲਤ ਵਿਆਖਿਆ ਸ਼ੁਰੂ ਹੁੰਦੀ ਹੈ ਤਾਂ ਇਹ ਬਦਲ ਜਾਂਦੀ ਹੈ ਕ੍ਰਿਸ਼ਨ ਅਤੇ ਦੁਰਜੋਧਨ ਵਿਚਕਾਰ। ਇਸ ਕਰਕੇ ਇਹ ਜਾਨਣਾ ਜ਼ਰੂਰੀ ਹੈ ਕਿ ਇਸ ਪਉੜੀ ਅੰਦਰ ਜੋ ਵਾਰਤਾਲਾਪ ਹੈ, ਬਿਦਰ ਅਤੇ ਦੁਰਜੋਧਨ ਵਿਚਕਾਰ ਹੈ, ਦੁਰਜੋਧਨ ਅਤੇ ਕ੍ਰਿਸ਼ਨ ਵਿਚਕਾਰ ਨਹੀਂ।(ਵਿਆਖਿਆ ਦੇਖੋ ਪੰਨਾ ੧੬੩,ਰਾਜਨ,੧੬੬)

ਜਦੋਂ ਬਿਦਰ ਜੀ ਉੱਪਰ ਵਾਹਿਗੁਰੂ ਜੀ ਦੀ ਬਖ਼ਸ਼ਿਸ਼ ਹੋਈ ਤਾਂ ਉਨ੍ਹਾਂ ਸੱਚ ਪ੍ਰਚਾਰਨਾਂ ਸ਼ੁਰੂ ਕੀਤਾ। ਜਦੋਂ ਵੀ ਕੋਈ ਸੱਚ ਬੋਲਣ ਦੀ ਜੁੱਰਤ ਕਰਦਾ ਹੈ, ਤਾਂ ਆਲੇ ਦੁਆਲੇ ਦੇ ਕਰਮਕਾਂਡੀ ਲੋਕ ਇਸ ਫਿਕਰ ਵਿੱਚ ਗ੍ਰਸਤ ਹੋ ਜਾਂਦੇ ਹਨ ਕਿ ਉਨ੍ਹਾਂ ਦਾ ਕਰਮਕਾਂਡੀ ਜਾਲ ਟੁੱਟਣ ਲੱਗਾ ਹੈ। ਇਸ ਕਰਕੇ ਕਰਮਕਾਂਡੀ ਲੋਕ ਆਪਣਾ ਅਸਰ ਗੁਰਮੁਖਿ ਜਨਾਂ ਉੱਪਰ ਪਾਉਣ ਦੀ ਕੋਸ਼ਿਸ਼ ਕਰਦੇ ਹਨ, ਪਰ ਜੋ ਗਰਮੁਖਿ ਜਨ ਇਨ੍ਹਾਂ ਦੇ ਪ੍ਰਭਾਵ ਵਿੱਚ ਨਹੀਂ ਆਉਂਦੇ, ਉਹ ਕਿਸੇ ਵੀ ਕਰਮਕਾਂਡੀ ਦਾ ਡਰ ਜਾਂ ਭੈ ਕਬੂਲ ਨਹੀਂ ਕਰਦੇ, ਭਾਵੇਂ ਉਨ੍ਹਾਂ ਨੂੰ ਆਪਣੀ ਜਾਨ ਤੱਕ ਦੀ ਆਹੂਤੀ ਵੀ ਦੇਣੀ ਪਵੇ। ਇਸ ਵਾਰ ਅੰਦਰ ਜੋ ਵਾਰਤਾਲਾਪ ਹੈ, ਇਸੇ ਕਿਸਮ ਦਾ ਹੈ। ਬਿਦਰ ਜੀ ਇਹ ਸੱਚ ਪ੍ਰਚਾਰਦੇ ਹਨ ਕਿ ਮੇਰੇ ਹਿਰਦੇ ਰੂਪੀ ਘਰ ਅੰਦਰ ਉਹ ਕ੍ਰਿਸ਼ਨ ਜੀ ਹਨ ਜੋ ਆਪਣੇ ਆਪ ਤੋਂ ਪ੍ਰਕਾਸ਼ਮਾਨ ਹਨ, ਭਾਵ ਅਕਾਲ ਬੋਧਿਕ ਵਾਹਿਗੁਰੂ ਦੇ ਆਪਣੇ ਹਿਰਦੇ ਅੰਦਰ ਆਉਣ ਦਾ ਪ੍ਰਚਾਰ ਕਰਦੇ ਹਨ, ਭਾਵ - ਵਾਹਿਗੁਰੂ ਤਾਂ ਹਿਰਦੇ ਅੰਦਰ ਹੀ ਹੈ।

ਦੁਰਜੋਧਨ ਆਪਣੇ ਰਾਜ ਦੇ ਹੰਕਾਰ ਦੇ ਨਸ਼ੇ ਵਿੱਚ ਬਿਦਰ ਜੀ ਨੂੰ ਬੁਰਾ ਭਲਾ ਬੋਲਦਾ ਹੈ, ਕਿ ਤੇਰੇ ਘਰ ਕ੍ਰਿਸ਼ਨ ਕਿਵੇਂ ਆ ਸਕਦਾ ਹੈ, ਮੇਰੇ ਮਹਿਲ ਮਾੜੀਆਂ ਛੱਡ ਕੇ? ਨਾਲ ਹੀ ਇਹ ਕਹਿੰਦਾ ਹੈ, ਕਿ ਮੇਰੇ ਘਰ ਅੰਦਰ ਤਾਂ ਭੀਸ਼ਮ, ਦ੍ਰੋਣਾ, ਅਤੇ ਕਰਣ ਵਰਗੇ ਜੋ ਸਭਾ ਦੇ ਸ਼ਿੰਗਾਰ ਹਨ, ਨੇ ਕ੍ਰਿਸ਼ਨ ਦਾ ਸਤਿਕਾਰ ਕਰਨਾ ਸੀ। ਇਹ ਕਿਵੇਂ ਹੋ ਗਿਆ ਕਿ ਇਤਨੀ ਵੱਡੀ ਆਉ ਭਗਤ ਛਡਿ ਕੇ ਤੇਰੇ ਗੋਲੇ ਦੇ ਘਰ ਆ ਗਿਆ?

ਇਥੇ ਯਾਦ ਰੱਖਣਾ ਕਰਨਾ ਹੈ, ਕਿ ਦੁਰਜੋਧਨ ਰਾਜ ਦੇ ਹੰਕਾਰ ਦੇ ਨਸ਼ੇ ਵਿੱਚ ਬਿਦਰ ਦੇ ਘਰ ਆਉਣ ਵਾਲਾ ਕ੍ਰਿਸ਼ਨ ਜਸ਼ੋਧਾ ਦਾ ਪੁੱਤਰ ਸਮਝੀ ਬੈਠਾ ਸੀ। ਜਦੋਂ ਕਿ ਬਿਦਰ ਜੀ ਅਕਾਲ ਪੁਰਖੁ ਦੀ ਗੱਲ ਕਰ ਰਹੇ ਸਨ। ਇਸ ਵਾਰ ਅੰਦਰ ਭਾਈ ਗੁਰਦਾਸ ਜੀ ਕਰਮਕਾਂਡ ਦਾ ਭਰਮ ਤੋੜ ਰਹੇ ਹਨ, ਕਿ ਜਿਹੜਾ ਬਿਦਰ ਜੀ ਦਾ ਕ੍ਰਿਸ਼ਨ ਹੈ, ਉਹ ਕਰਮਕਾਂਡੀਆਂ ਦੇ ਕ੍ਰਿਸ਼ਨ ਤੋਂ ਵੱਖਰਾ ਹੈ। ਉਹ ਇਹ ਨਹੀਂ ਵੇਖਦਾ ਕਿ ਇਹ ਗ਼ਰੀਬ ਦਾਸੀ ਦਾ ਪੁੱਤਰ ਹੈ। ਉਹ ਭਾਉ ਦੇਖਦਾ ਹੈ, ਕਿ ਕਿਸ ਦੇ ਅੰਦਰ ਹਉਮੈ ਦਾ ਰੋਗ ਨਹੀਂ। ਜਿਸ ਕਿਸੇ ਦੇ ਅੰਦਰ ਚਾਉ ਉਪਜਿਆ ਹੀ ਨਹੀਂ, ਪ੍ਰਭੂ ਨਾਲ ਪ੍ਰੇਮ ਉਪਜਿਆ ਹੀ ਨਹੀਂ, ਉਸ ਨੂੰ ਜਸ਼ੋਧਾ ਦਾ ਕ੍ਰਿਸ਼ਨ ਹੀ ਵੱਡਾ ਦਿਸਦਾ ਹੈ। ਜਿਹੜਾ ਕ੍ਰਿਸ਼ਨ ਬਿਦਰ ਜੀ ਦਾ ਹੈ, ਉਸ ਨੂੰ, ਜਿਨ੍ਹਾਂ ਦੇ ਅੰਦਰ ਹਉਮੈ ਹੰਕਾਰ ਹੈ, ਭਾਵ ਜਲਨ ਹੈ, ਉਨ੍ਹਾਂ ਦੀਆ ਮਹਿਲ ਮਾੜੀਆਂ ਝੁੱਗੀਆਂ ਨਜ਼ਰ ਆਉਂਦੀਆਂ ਹਨ। ਜਿਨ੍ਹਾਂ ਗੁਰਮੁਖਾਂ ਦੇ ਅੰਦਰ ਉਸ ਪ੍ਰਮੇਸ਼ਰ ਲਈ ਅਥਾਹ ਪ੍ਰੇਮ ਹੈ, ਉਹ ਭਾਵੇਂ ਗ਼ਰੀਬ ਹੀ ਹੋਣ, ਉਸ ਵਾਹਿਗੁਰੂ ਦੀ ਨਜ਼ਰ ਅੰਦਰ ਉਹ ਬਾਦਸ਼ਾਹ ਹਨ। ਹੁਣ ਇਸ ਵਾਰ ਦਾ ਵਖਿਆਨ ਕਰਨ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਬਿਦਰ ਜੀ ਦੇ ਜੀਵਨ ਜ਼ਿਕਰ ਉੱਪਰ ਝਾਤ ਮਾਰੀਏ।

**ਰਾਗੁ ਗਉੜੀ ਚੇਤੀ ਬਾਣੀ ਨਾਮਦੇਉ ਜੀਉ ਕੀ    ੴ ਸਤਿਗੁਰ ਪ੍ਰਸਾਦਿ ॥**
**ਦੇਵਾ ਪਾਹਨ ਤਾਰੀਅਲੇ ॥ ਰਾਮ ਕਹਤ ਜਨ ਕਸ ਨ ਤਰੇ ॥੧॥ ਰਹਾਉ ॥**
**ਤਾਰੀਲੇ ਗਨਿਕਾ ਬਿਨੁ ਰੂਪ ਕੁਬਿਜਾ ਬਿਆਧਿ ਅਜਾਮਲੁ ਤਾਰੀਅਲੇ ॥**
**ਚਰਨ ਬਧਿਕ ਜਨ ਤੇਊ ਮੁਕਤਿ ਭਏ ॥ ਹਉ ਬਲਿ ਬਲਿ ਜਿਨ ਰਾਮ ਕਹੇ ॥੧॥**
**ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ ॥**
**ਜਪ ਹੀਨ ਤਪ ਹੀਨ ਕੁਲ ਹੀਨ ਕ੍ਰਮ ਹੀਨ ਨਾਮੇ ਕੇ ਸੁਆਮੀ ਤੇਊ ਤਰੇ ॥੨॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੪੫*

**ਨੋਟ** - ਇਸ ਸ਼ਬਦ ਦਾ ਸਿਰਲੇਖ ਹੈ **ੴ ਸਤਿਗੁਰ ਪ੍ਰਸਾਦਿ ॥**

ਉਹ ਇਕ ਜੋ ਸਰਬ-ਵਿਆਪਕ ਰਾਮ ਹੈ ਅਤੇ ਆਤਮਿਕ ਗਿਆਨ ਉਸ ਪ੍ਰਭੂ ਦੀ ਬਖ਼ਸ਼ਿਸ਼ ਹੈ। ਉਸ ਦੀ ਬਖ਼ਸ਼ਿਸ਼ ਕਿਸ ਕਿਸ ਗੁਰਮੁਖ ਜਨ ਤੇ ਹੋਈ? **ਰਾਮ ਕਹਤ ਜਨ ਕਸ ਨ ਤਰੇ,** ਭਾਵ ਜਿਨ੍ਹਾਂ ਸਰਬ-ਵਿਆਪਕ ਰਾਮ ਦੀ ਬੰਦਗੀ ਕੀਤੀ ਹੋਵੇ, ਇਹ ਕਿਵੇਂ ਹੋ ਸਕਦਾ ਹੈ ਕਿ ਉਹ ਨਾਂ ਤਰੇ ਹੋਣ? ਜਦ ਕਿ ਅਕਾਲ ਪੁਰਖੁ ਦੀ ਬਖ਼ਸ਼ਿਸ਼ ਨਾਲ ਪੱਥਰ ਦਿਲ ਇਨਸਾਨ ਵੀ ਤਰ ਸਕਦੇ ਹਨ। ਉਸ ਦੀ ਬਖ਼ਸ਼ਿਸ਼ ਦੀ ਬਹੁਤ ਸ਼ਕਤੀ ਹੈ।

ਅਗਲੀ ਪੰਗਤੀ ਵਿੱਚ ਉਨ੍ਹਾਂ ਕੁੱਝ ਗੁਰਮੁਖਾਂ ਦੇ ਨਾਮ ਹਨ ਜਿਹੜੇ ਉਸ ਦੀ ਬਖ਼ਸ਼ਿਸ਼ ਦੇ ਪਾਤਰ ਬਣੇ: -

ਗਨਿਕਾ, ਕੁਬਿਜਾ, ਬਿਆਧਿ, ਅਜਾਮਲ, ਬਿਦਰ, ਉਗ੍ਰਸੈਨ, ਸੁਦਾਮਾ

ਸ਼ਬਦ ਦੀ ਸ਼ੁਰੂਆਤ ਸਰਬ-ਵਿਆਪਕ ਰਾਮ ਦੀ ਬਖ਼ਸ਼ਿਸ਼ ਗੁਰ ਪ੍ਰਸਾਦਿ ਤੋਂ ਹੁੰਦੀ ਹੈ ਅਤੇ ਨਾਮਦੇਵ ਜੀ ਆਪ ਵੀ ਸਰਬ-ਵਿਆਪਕ ਦੇ ਪੁਜਾਰੀ ਹਨ, ਅਤੇ ਸਰਬ-ਵਿਆਪਕ ਰਾਮ ਦੀ ਬਖਸ਼ਿਸ਼ ਨਾਲ ਹੀ ਇਨ੍ਹਾਂ ਗੁਰਮੁਖਾਂ ਦਾ ਉਧਾਰਿ ਹੋਇਆ ਦਰਸਾ ਰਹੇ ਹਨ, ਅਤੇ ਉਸ ਕਰਮਕਾਂਡੀ ਸਾਖੀ ਦਾ ਖੰਡਨ ਕਰਦੇ ਹਨ, ਜਿਹੜੀ ਇਹ ਦਰਸਾਉਂਦੀ ਹੈ ਕਿ ਇਹ ਗੁਰਮੁਖ ਲੋਕ ਅਵਤਾਰੀ ਕ੍ਰਿਸ਼ਨ ਦੀ ਪੂਜਾ ਕਰਦੇ ਤਰੇ ਹਨ।

ਜਦੋਂ ਵਿਆਖਿਆ ਨਾਲ ਪਰਚੱਲਤ ਕਰਮਕਾਂਡੀ ਸਾਖੀ ਜੁੜ ਜਾਂਦੀ ਹੈ ਤਾਂ ਗੁਰਮਤਿ ਦੇ ਸਿਤਾਰੇ ਸਿਫ਼ਰ, ਅਤੇ ਨਿਕਾਰੇ ਹੋਏ ਸਿਤਾਰੇ ਨਜ਼ਰ ਆਉਂਦੇ ਹਨ। ਫਿਰ ਅਸੀਂ ਵੀ ਅਗਿਆਨਤਾ ਵੱਸ ਕਹਿਣ ਲੱਗ ਜਾਂਦੇ ਹਾਂ, ਕਿ ਗੁਰੂ ਪਾਤਸ਼ਾਹ ਅਤੇ ਭਗਤ ਮਜਬੂਰੀ ਕਰਕੇ ਇਹ ਕਰਮਕਾਂਡੀ ਕਹਾਣੀਆਂ ਸਾਨੂੰ ਸਿੱਖਿਆ ਦੇਣ ਲਈ ਲਿਖ ਗਏ ਹਨ। ਕਈ ਸੱਜਣ ਕਹਿੰਦੇ ਹਨ ਕਿ ਇਹ ਕਲਪਿਤ ਪਾਤਰ ਹਨ, ਪਰ ਇਨ੍ਹਾਂ ਸੱਜਣਾਂ ਨੂੰ ਇਹ ਬੇਨਤੀ ਹੈ ਕਿ ਗੁਰਬਾਣੀ ਕੋਈ ਕਹਾਣੀ ਜਾਂ ਨਾਵਲ ਨਹੀਂ ਜਿਸ ਵਿੱਚ ਕਲਪਿਤ ਪਾਤਰ ਹਨ। ਗੁਰਬਾਣੀ ਪਰਮਾਰਥ ਦੇ ਰਸਤੇ ਦਾ ਇਲਾਹੀ ਸੱਚ ਹੈ।

ਸੰਸਾਰ ਸਮੁੰਦਰ ਤਰਨ ਦਾ ਰਸਤਾ ਇੱਕੋ ਇੱਕ ਹੀ ਹੈ, ਜੋ ਗੁਰਮਤਿ ਅੰਦਰ ਬਿਆਨ ਹੈ: -

**ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ॥**
**ਨਾਨਕ ਕੀ ਬੇਨੰਤੀ ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੧੯*

ਇਸ ਕਰਕੇ ਭਗਤਾਂ ਜਾਂ ਗੁਰੂ ਪਾਤਸ਼ਾਹ ਨੇ ਜੋ ਸਾਡੇ ਲਈ ਪ੍ਰੇਰਨਾ ਸਰੋਤ ਉਦਾਹਰਣਾਂ ਦਿਤੀਆਂ ਹਨ, ਅਤੇ ਜਿਨ੍ਹਾਂ ਗੁਰਮੁਖਾਂ ਦਾ ਜ਼ਿਕਰ ਕੀਤਾ ਹੈ, ਉਹ ਕਲਪਿਤ ਪਾਤਰ ਨਹੀਂ ਹਨ।

**ਮਨ ਰੇ ਪ੍ਰਭ ਕੀ ਸਰਨਿ ਬਿਚਾਰੋ ॥**
**ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥੧॥ ਰਹਾਉ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੩੨*

ਗੁਰਬਾਣੀ ਰਚਣਹਾਰੇ ਸਾਨੂੰ ਸਮਝਾ ਰਹੇ ਹਨ। ਮਨ ਰੇ! ਉਸ ਪ੍ਰਭੂ ਦੀ ਸਰਨਿ ਬੀਚਾਰੋ, ਜਿਸ ਪ੍ਰਭੂ ਦਾ ਸਿਮਰਨ ਕਰਨ ਨਾਲ ਗਨਿਕਾ ਦਾ ਉਧਾਰ ਹੋਇਆ ਸੀ। ਕੋਈ ਭੁਲੇਖਾ ਨਹੀਂ ਸਮਝਣ ਵਿੱਚ, ਕਿਉਂਕਿ ਸਾਫ਼ ਜ਼ਾਹਿਰ ਹੈ ਕਿ ਗਨਿਕਾ ਨੇ ਪ੍ਰਭੂ ਨੂੰ ਸਿਮਰਿਆ ਸੀ, ਨਾਂਹ ਕਿ ਕਿਸੇ ਅਵਤਾਰੀ ਨੂੰ।

**ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥**
**ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥੩॥੪॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੩੨*

ਗੁਰੂ ਪਾਤਸ਼ਾਹ ਸਮਝਾਉਂਦੇ ਹਨ ਕਿ ਜੇਕਰ ਅਜਾਮਲ ਵਰਗਾ ਜੱਗ ਵਿੱਚ ਜਾਣਿਆ ਜਾਂਦਾ ਪਾਪੀ ਮਨੁੱਖ ਪ੍ਰਭੂ ਦੀ ਸ਼ਰਨ ਵਿੱਚ ਆ ਕੇ ਤਰ ਸਕਦਾ ਹੈ, ਤਾਂ ਤੂੰ ਵੀ ਹਿਰਦੇ ਵਿੱਚ ਉਸ ਪ੍ਰਭੂ ਦੀ ਬੰਦਗੀ ਕਰਕੇ ਤਰ ਜਾਏਂਗਾ, ਭਾਵ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਏਂਗਾ। ਕਰਮਕਾਂਡੀਆਂ ਲਈ ਅਜਾਮਲ ਪਾਪੀ ਹੈ, ਕਿਉਂਕਿ ਉਹ ਕਰਮਕਾਂਡੀਆਂ ਦੇ ਕਰਮਕਾਂਡਾਂ ਨੂੰ ਭੰਨਦਾ ਹੈ।

**ਅਜਾਮਲ ਗਜ ਗਨਿਕਾ ਪਤਿਤ ਕਰਮ ਕੀਨੇ ॥**
**ਤੇਊ ਉਤਰਿ ਪਾਰਿ ਪਰੇ ਰਾਮ ਨਾਮ ਲੀਨੇ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੯੨*

ਅਜਾਮਲ, ਗਜ ਅਤੇ ਗਨਿਕਾ ਵਰਗੇ ਪਤਿਤ ਕਰਮਾਂ ਵਾਲੇ ਪ੍ਰਭੂ ਦੀ ਸ਼ਰਨ ਵਿੱਚ ਆ ਕੇ ਰਾਮ ਨਾਮ ਲੈਣ ਨਾਲ ਭਾਵ ਸਿਮਰਨ ਦੀ ਬਦੌਲਤ ਉਹ ਤਰ ਸਕਦੇ ਹਨ, ਤਾਂ ਐ ਮਨ ਤੂੰ ਕਿਉਂ ਨਹੀਂ ਤਰ ਸਕਦਾ?

**ਦੁਖ ਹਰਤਾ ਹਰਿ ਨਾਮੁ ਪਛਾਨੋ ॥**
**ਅਜਾਮਲੁ ਗਨਿਕਾ ਜਿਹ ਸਿਮਰਤ ਮੁਕਤ ਭਏ ਜੀਅ ਜਾਨੋ ॥੧॥ ਰਹਾਉ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੩੦*

ਦੁੱਖਾਂ ਦਾ ਨਾਸ਼ ਕਰਨ ਵਾਲੇ ਉਸ ਹਰੀ ਦਾ ਨਾਮ ਪਛਾਣੋ, ਜਿਸ ਹਰੀ ਦਾ ਨਾਮ ਸਿਮਰਨ ਨਾਲ ਅਜਾਮਲ ਅਤੇ ਗਨਿਕਾ ਮੁਕਤੀ ਨੂੰ ਪ੍ਰਾਪਤ ਹੋ ਗਏ।

ਗੁਰਮਤਿ ਦੇ ਮਾਰਗ ਅੰਦਰ ਕੋਈ ਭੁਲੇਖਾ ਨਹੀਂ ਹੈ, ਪਰ ਅਸੀਂ ਕਰਮਕਾਂਡੀ ਸਾਖੀਆਂ ਛੱਡਣੀਆਂ ਹੀ ਨਹੀਂ ਚਾਹੁੰਦੇ। ਉੱਪਰ ਦਿੱਤੇ ਪ੍ਰਮਾਣਾਂ ਤੋਂ ਸਿੱਧ ਹੁੰਦਾ ਹੈ, ਕਿ ਸਰਬ-ਵਿਆਪਕ ਹਰੀ ਦੇ ਨਾਮ ਸਿਮਰਨ ਦੁਆਰਾ ਅਜਾਮਲ ਅਤੇ ਗਨਿਕਾ ਮੁਕਤ ਹੋ ਗਏ।

**ਹਰਿ ਹਰਨਾਖਸ ਹਰੇ ਪਰਾਨ ॥**
**ਅਜੈਮਲ ਕੀਓ ਬੈਕੁੰਠਹਿ ਥਾਨ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੭੪*

ਗੁਰਬਾਣੀ ਅੰਦਰ ਕਲਪਤਿ ਪਾਤਰ ਨਹੀਂ ਹਨ, ਸੱਚ ਇਹ ਹੈ ਕਿ ਕੇਵਲ ਸਮਝਣ ਦੀ ਲੋੜ ਹੈ।

**ਦਾਸੀ ਸੁਤ ਜਨੁ ਬਿਦਰੁ ਸੁਦਾਮਾ ਉਗ੍ਰਸੈਨ ਕਉ ਰਾਜ ਦੀਏ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੪੫*

ਬਿਦਰ ਜੀ, ਸੁਦਾਮਾ, ਅਤੇ ਉਗ੍ਰਸੈਨ ਜੀ ਸਰਬ-ਵਿਆਪਿਕ ਪ੍ਰਮਾਤਮਾ ਦੇ ਹੀ ਪੁਜਾਰੀ ਸਨ। ਗੁਰੂ ਗ੍ਰੰਥ ਸਾਹਿਬ ਜੀ ਅੰਦਰ ਬਹੁਤ ਹੀ ਪ੍ਰਮਾਣ ਹਨ। ਸੁਦਾਮਾ ਜੀ ਬਾਰੇ ਨਾਮਦੇਵ ਜੀ ਦਾ ਪ੍ਰਮਾਣ: -

**ਨਉ ਨਿਧਿ ਠਾਕੁਰਿ ਦਈ ਸੁਦਾਮੈ ਧ੍ਰੂਅ ਅਟਲੁ ਅਜਹੂ ਨ ਟਰਿਓ ॥੩॥**
**ਭਗਤ ਹੇਤਿ ਮਾਰਿਓ ਹਰਨਾਖਸੁ ਨਰਸਿੰਘ ਰੂਪ ਹੋਇ ਦੇਹ ਧਰਿਓ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੫*

**ਜੈਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ ॥**
**ਕਹਿ ਕਬੀਰ ਤੁਮ ਸੰਮ੍ਰਥ ਦਾਤੇ ਚਾਰਿ ਪਦਾਰਥ ਦੇਤ ਨ ਬਾਰ ॥੨॥੭॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੫੬*

ਉਗ੍ਰਸੈਨ ਬਾਰੇ ਗੁਰੂ ਜੀ ਫੁਰਮਾਉਂਦੇ ਹਨ: -

**ਬੇਸੁਆ ਰਵਤ ਅਜਾਮਲੁ ਉਧਰਿਓ ਮੁਖਿ ਬੋਲੈ ਨਾਰਾਇਣੁ ਨਰਹਰੇ ॥**
**ਨਾਮੁ ਜਪਤ ਉਗ੍ਰਸੈਣਿ ਗਤਿ ਪਾਈ ਤੋੜਿ ਬੰਧਨ ਮੁਕਤਿ ਕਰੇ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੯੯੫*

ਭੱਟ ਆਪਣੀ ਬਾਣੀ ਵਿੱਚ ਕ੍ਰਿਸ਼ਨ ਵਾਲੀ ਉਸ ਕਰਮਕਾਂਡੀ ਸਾਖੀ ਨੂੰ ਰੱਦ ਕਰਦੇ ਹਨ, ਜਿਸ ਅਨੁਸਾਰ ਕੰਸ ਨੂੰ ਮਾਰਕੇ ਉਗ੍ਰਸੈਨ ਨੂੰ ਰਾਜ ਦਿਵਾਉਣ ਵਾਲੀ

ਕਹਾਣੀ ਹੈ। ਭੱਟ ਕਹਿੰਦੇ ਹਨ ਕਿ ਜਸ਼ੋਧਾ ਪੁੱਤਰ ਕ੍ਰਿਸ਼ਨ ਕੌਣ ਹੁੰਦਾ ਹੈ? ਉਸ ਦੀ ਕੀ ਹੈਸੀਅਤ ਹੈ, ਉਗ੍ਰਸੈਨ ਨੂੰ ਰਾਜ ਦਵਾਉਣ ਵਾਲੀ?

**ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕਿਰਤਾਰਥੁ ਕੀਓ ॥**
**ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੯੦*

ਭੱਟ ਜੀ ਉਗ੍ਰਸੈਨ ਨੂੰ ਅਭੈ ਪਦਵੀ ਅਕਾਲ ਪੁਰਖੁ ਦੀ ਬੰਦਗੀ ਕਰਨ ਦੁਆਰਾ ਪ੍ਰਾਪਤ ਹੋਈ ਦਰਸਾ ਰਹੇ ਹਨ। ਜਿਸ ਤਰ੍ਹਾਂ ਪੰਨਾ ੯੯੫ ਵਾਲਾ ਗੁਰਬਾਣੀ ਦਾ ਫੁਰਮਾਨ ਉੱਪਰ ਦਿੱਤਾ ਗਿਆ ਹੈ। ਸਾਨੂੰ ਅਸਲੀਅਤ ਜਾਣ ਕੇ ਸੱਚ ਪਛਾਨਣ ਦੀ ਲੋੜ ਹੈ।

**ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥**
**ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੭੩੩*

ਗੁਰੂ ਜੀ ਸਾਨੂੰ ਸਮਝਾ ਰਹੇ ਹਨ ਕਿ ਬਿਦਰ ਜੀ ਕਿਸੇ ਕਰਮਕਾਂਡੀ ਦੇ ਪੁਜਾਰੀ ਨਹੀਂ। ਦਾਸੀ ਦੇ ਪੁਤਰ ਬਿਦਰ ਜੀ ਬਾਰੇ ਮੈਨੂੰ ਜੇ ਪੁਛਦੇ ਹੋ ਕਿ ਕਿਹੜੇ ਕ੍ਰਿਸ਼ਨ ਨੇ ਬਿਦਰ ਜੀ ਦੇ ਹਿਰਦੇ ਰੂਪੀ ਘਰ ਅੰਦਰ ਜਾ ਕੇ ਉਤਾਰਾ ਕੀਤਾ ਸੀ, ਤਾਂ ਉਹ ਅਕਾਲ ਪੁਰਖੁ, ਹਰੀ ਆਪ ਸੀ। ਇਹ ਕੋਈ ਅਵਤਾਰੀ ਨਹੀਂ ਸੀ।

# ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ

ਸੂਹੀ ਮਹਲਾ ੪ ਘਰੁ ੬
ੴ ਸਤਿਗੁਰ ਪ੍ਰਸਾਦਿ ॥
ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥
ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥
ਹਰਿ ਕੀ ਅਕਥ ਕਥਾ ਸੁਨਹੁ ਜਨ ਭਾਈ ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ ॥੧॥ ਰਹਾਉ ॥
ਰਵਿਦਾਸੁ ਚਮਾਰੁ ਉਸਤਤਿ ਕਰੇ ਹਰਿ ਕੀਰਤਿ ਨਿਮਖ ਇਕ ਗਾਇ ॥
ਪਤਿਤ ਜਾਤਿ ਉਤਮੁ ਭਇਆ ਚਾਰਿ ਵਰਨ ਪਏ ਪਗਿ ਆਇ ॥੨॥
ਨਾਮਦੇਅ ਪ੍ਰੀਤਿ ਲਗੀ ਹਰਿ ਸੇਤੀ ਲੋਕੁ ਛੀਪਾ ਕਹੈ ਬੁਲਾਇ ॥
ਖਤ੍ਰੀ ਬ੍ਰਾਹਮਣ ਪਿਠਿ ਦੇ ਛੋਡੇ ਹਰਿ ਨਾਮਦੇਉ ਲੀਆ ਮੁਖਿ ਲਾਇ ॥੩॥
ਜਿਤਨੇ ਭਗਤ ਹਰਿ ਸੇਵਕਾ ਮੁਖਿ ਅਠਸਠਿ ਤੀਰਥ ਤਿਨ ਤਿਲਕੁ ਕਢਾਇ ॥
ਜਨੁ ਨਾਨਕੁ ਤਿਨ ਕਉ ਅਨਦਿਨੁ ਪਰਸੇ ਜੇ ਕ੍ਰਿਪਾ ਕਰੇ ਹਰਿ ਰਾਇ ॥੪॥੧॥੮॥

*ਗੁਰੂ ਗ੍ਰੰਥ ਸਾਹਿਬ, ਪੰਨਾ ੭੩੩*

ਹਰਿ ਜਪਤਿਆ – ਹਰੀ ਦਾ ਸਿਮਰਨ ਕਰਦਿਆਂ

**ੴ ਸਤਿਗੁਰ ਪ੍ਰਸਾਦਿ ॥**

ਇਹ ਸ਼ਬਦ ਦਾ ਸਿਰਲੇਖ ਹੈ ਜੋ ਆਪਣੇ ਆਪ ਹੀ ਸਰਬ-ਵਿਆਪਕ ਇਕੁ ਅਕਾਲੁ ਪੁਰਖੁ ਹਰਿ ਦੀ ਬਖਸ਼ਿਸ਼ ਦੀ ਪ੍ਰੋੜਤਾ ਕਰਦਾ ਹੈ। ਅੱਗੇ ਸ਼ਬਦ ਅੰਦਰ ਗੁਰੂ ਪਾਤਸ਼ਾਹ ਨੇ ਦਰਸਾਇਆ ਹੈ ਕਿ ਇਹ ਬਖ਼ਸ਼ਿਸ਼ ਕਿਹੜੇ ਕਿਹੜੇ ਹੋਰ ਅਖੌਤੀ ਨੀਵੀਂ ਜ਼ਾਤਿ ਵਾਲਿਆਂ ਉੱਪਰ ਹੋਈ ਹੈ। ਉਹ ਕਰਮਕਾਂਡੀ ਸਾਖੀ ਰੱਦ ਕੀਤੀ ਹੈ, ਜਿਹੜੀ ਬਿਦਰੁ ਜੀ ਦੇ ਘਰ ਜਸ਼ੋਧਾ ਦੇ ਪੁੱਤਰ ਕ੍ਰਿਸ਼ਨ ਦੇ ਆਉਣ ਦੀ ਪ੍ਰੋੜ੍ਹਤਾ ਕਰਦੀ ਹੈ। ਬਿਦਰੁ ਜੀ ਨੂੰ ਅਕਾਲ ਪੁਰਖੁ ਹਰੀ ਪ੍ਰਮੇਸ਼ਰ ਦਾ ਪ੍ਰੇਮੀ ਦਰਸਾਇਆ ਹੈ ਅਤੇ ਇਸ ਗੱਲ ਦੀ ਪ੍ਰੋੜ੍ਹਤਾ ਲਈ ਅੱਗੇ ਨਾਮਦੇਵ ਜੀ, ਰਵਿਦਾਸ ਜੀ ਹੋਰਾਂ ਦਾ ਜ਼ਿਕਰ ਕੀਤਾ ਹੈ ਕਿ ਉਹ ਅਖੌਤੀ ਨੀਵੀਂ ਜ਼ਾਤੀ ਵਾਲੇ ਸਨ। ਜਿਸ ਤਰ੍ਹਾਂ ਉਨ੍ਹਾਂ ਉੱਪਰ ਅਕਾਲ ਹਰੀ ਦੀ ਬਖ਼ਸ਼ਿਸ਼ ਹੋਈ ਹੈ, ਇਸੇ ਤਰ੍ਹਾਂ ਬਿਦਰੁ ਜੀ ਉੱਪਰ ਵੀ ਅਕਾਲ ਪੁਰਖ ਹਰੀ ਦੀ ਬਖ਼ਸ਼ਿਸ਼ ਹੋਈ ਹੈ। ਭਗਤ ਜੀ ਉੱਪਰ ਕਿਸੇ ਦੇਹਧਾਰੀ ਕਰਮਕਾਂਡੀ ਦੀ ਕ੍ਰਿਪਾ ਨਹੀਂ ਹੋਈ।

**ਪਦ ਅਰਥ**

ਹਰਿ ਜਪਤਿਆ – ਹਰੀ ਦਾ ਸਿਮਰਨ ਕਰਦਿਆਂ, ਸਿਮਰਨ ਕਰਨ ਨਾਲ

ਹਰਿ ਕੀ ਅਕਥ ਕਥਾ – ਅਕੱਥ ਰੂਪ ਹਰੀ ਦੀ ਕਥਾ , ਕਥਾ – ਸਾਖੀ

ਸਹਸਾ – ਭਰਮ, ਭੁਲੇਖਾ

ਜਿਤੁ ਸਹਸਾ ਦੂਖ ਭੂਖ ਸਭ ਲਹਿ ਜਾਇ – ਜਿਸ ਅਕੱਥ ਰੂਪ ਹਰੀ ਦੀ ਸਾਖੀ ਨਾਲ ਇਹ ਸਹਸਾ ਭੁਲੇਖਾ ਤੇ ਕੀ, ਸਭ ਦੁੱਖ ਭੁੱਖ ਲਹਿ ਜਾਂਦੀ ਹੈ

ਲੋਕੁ ਛੀਪਾ ਕਹੈ ਬੁਲਾਇ – ਜਿਸ ਨਾਮਦੇਵ ਨੂੰ ਛੀਪਾ ਕਹਿ ਕੇ ਬੁਲਾਉਂਦੇ ਸਨ (ਰਵਿਦਾਸ ਜੀ ਨੂੰ ਚਮਾਰ ਕਹਿ ਕੇ ਬੁਲਾਉਂਦੇ ਸਨ, ਅਤੇ ਬਿਦਰੁ ਜੀ ਨੂੰ ਦਾਸੀ ਪੁੱਤਰ ਕਹਿ ਕਰਕੇ ਨੀਵਾਂ ਸਮਝਦੇ ਸਨ)

ਅਠਸਠਿ ਤੀਰਥ –

ਨੋਟ – ਜਿਸ ਤਰ੍ਹਾਂ ਆਪਾਂ ਪਿੱਛੇ ਜ਼ਿਕਰ ਕਰ ਆਏ ਹਾਂ, ਕਿ ਕਰਮਕਾਂਡੀਆਂ ਦਾ ਰਾਮ ਹੋਰ, ਕ੍ਰਿਸ਼ਨ ਹੋਰ ਅਤੇ ਗੁਰਮੁਖ ਜਨਾਂ ਦਾ ਰਾਮ ਕ੍ਰਿਸ਼ਨ ਹੋਰ। ਇਸੇ ਤਰ੍ਹਾਂ ਗੁਰਮੁਖਾਂ ਦਾ ਅਠਸਠ ਤੀਰਥ ਹੋਰ, ਤਿਲਕ ਹੋਰ ਅਤੇ ਕਰਮਕਾਂਡੀਆਂ ਦਾ ਹੋਰ। ਇਨ੍ਹਾਂ ਨੂੰ ਇਕ ਕਰ ਕੇ ਕਦੇ ਵੀ ਭੁਲੇਖਾ ਨਹੀਂ ਖਾਣਾ। ਗੁਰਮੁਖਾਂ ਦਾ ਅਠਸਠ ਤੀਰਥ, ਅਤੇ ਤਿਲਕ ਕੀ ਹਨ?

**ਕਰਿ ਸੰਗਤਿ ਤੂ ਸਾਧ ਕੀ ਅਠਸਠਿ ਤੀਰਥ ਨਾਉ ॥**
**ਜੀਉ ਪ੍ਰਾਣ ਮਨੁ ਤਨੁ ਹਰੇ ਸਾਚਾ ਏਹ ਸੁਆਉ ॥**
**ਐਥੈ ਮਿਲਹਿ ਵਡਾਈਆ ਦਰਗਹਿ ਪਾਵਹਿ ਥਾਉ ॥੩॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੭*

ਸੱਚ ਦੀ ਸੰਗਤ ਕਰਨਾ ਭਾਵ ਨਾਮ ਨਾਲ ਜੁੜਨਾ ਹੀ ਗੁਰਮੁਖ ਜਨਾਂ ਲਈ ਅਠਸਠ ਤੀਰਥ ਹੈ। ਗੁਰਮੁਖ ਜਨ, ਮਨ ਅਤੇ ਤਨ ਕਰਕੇ ਹਰੀ ਦੇ ਨਾਮ ਨੂੰ ਸਮਰਪਤ ਹੋ ਜਾਂਦੇ ਹਨ।

**ਤਿਲਕੁ ਲਿਲਾਟਿ ਜਾਣੈ ਪ੍ਰਭੁ ਏਕੁ ॥ ਬੂਝੈ ਬ੍ਰਹਮੁ ਅੰਤਰਿ ਬਿਬੇਕੁ ॥੪॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੫੫*

ਗੁਰਮੁਖ ਹਰੀ ਅਕਾਲ ਪੁਰਖੁ ਤੋਂ ਬਗ਼ੈਰ ਹੋਰ ਕਿਸੇ ਨੂੰ ਨਹੀਂ ਜਾਣਦੇ, ਅਤੇ ਇਕ ਅਕਾਲ ਪੁਰਖੁ ਤੋਂ ਬਗ਼ੈਰ ਹੋਰ ਕਿਸੇ ਜੰਮ ਕੇ ਮਰ ਜਾਣ ਵਾਲੇ ਨੂੰ ਨਹੀਂ ਮੰਨਦੇ। ਇਹ ਉਨ੍ਹਾਂ ਦੇ ਮਸਤਕ ਦਾ ਅਸਲੀ ਤਿਲਕੁ ਹੈ।

**ਬਾਰਹ ਤਿਲਕ ਮਿਟਾਇਕੈ**

*ਭਾਈ ਗੁਰਦਾਸ, ਵਾਰ ੭*

ਜੋ – ਜਿਹੜਾ

ਜੇ – ਜਿਹੜੇ, ਜੋ ਦਾ ਬਹੁਵਚਨ ਹੈ (ਮਹਾਨ ਕੋਸ਼)

ਅਰਥ – ਹੇ ਸਜਣੋ! ਜੇਕਰ ਪੁੱਛਦੇ ਹੋ, ਤਾਂ ਦਰਅਸਲ ਉਹ ਅਕੱਥ ਕਥਾ ਅਕਾਲ ਪੁਰਖੁ ਹਰੀ ਦੀ ਹੀ ਹੈ। ਉਸ ਅਕੱਥ ਅਕਾਲ ਪੁਰਖੁ ਹਰੀ ਦੀ ਕਥਾ ਸੁਨਣ ਨਾਲ ਭੁਲੇਖਾ ਦੂਰ ਹੋ ਜਾਂਦਾ ਹੈ, ਅਤੇ ਦੁੱਖ ਭੁੱਖ ਲਹਿ ਜਾਂਦੀ ਹੈ। ਇਹ ਸ਼ੰਕਾ ਦੂਰ ਹੋ ਜਾਂਦੀ ਹੈ, ਕਿ ਦਾਸੀ ਪੁੱਤਰ ਬਿਦਰੁ ਦੇ ਹਿਰਦੇ ਰੂਪੀ ਘਰ ਅੰਦਰ ਜਿਸ ਕ੍ਰਿਸ਼ਨ ਨੇ ਉਤਾਰਾ ਕੀਤਾ ਸੀ ਉਹ ਅਕੱਥ ਅਕਾਲ ਪੁਰਖੁ ਹਰੀ ਆਪ ਸੀ, ਜਿਸ ਦੀ ਬੰਦਗੀ ਕਰਨ ਨਾਲ ਨੀਚ ਜ਼ਾਤ ਤੋਂ ਉੱਤਮ ਪਦਵੀ ਪ੍ਰਾਪਤ ਹੁੰਦੀ ਹੈ।

ਜਿਸ ਹਰੀ ਦੀ ਨਿਮਖ ਨਿਮਖ ਕੀਰਤੀ, ਉਸਤਤ ਕਰਨ ਨਾਲ ਰਵਿਦਾਸ ਜੀ, ਜਿਸ ਨੂੰ ਲੋਕ ਚਮਾਰ ਕਹਿੰਦੇ ਸਨ, ਨੂੰ ਉੱਤਮ ਪਦਵੀ ਪ੍ਰਾਪਤ ਹੋਈ ਸੀ, ਜਿਸ ਹਰੀ ਦੀ ਬਖ਼ਸ਼ਿਸ਼ ਨਾਲ ਚਹੁਂ ਵਰਨਾ ਦੇ ਲੋਕ ਰਵਿਦਾਸ ਜੀ ਦੇ ਆਤਮਿਕ ਗਿਆਨ ਅੱਗੇ ਝੁਕੇ ਸਨ, ਅਤੇ ਜਿਸ ਹਰੀ ਨਾਲ ਨਾਮਦੇਵ ਜੀ ਦੀ ਪ੍ਰੀਤ ਲੱਗੀ ਸੀ, ਭਾਵੇਂ ਲੋਕ ਛੀਪਾ ਕਹਿ ਕੇ ਬੁਲਾਉਂਦੇ ਸਨ। ਅਕੱਥ ਕਥਾ ਅਕਾਲ ਪੁਰਖੁ ਹਰੀ ਨੇ ਖੱਤਰੀ, ਬ੍ਰਾਹਮਣ ਅਤੇ ਹੋਰ ਅਖੌਤੀ ਉੱਚੀ ਜ਼ਾਤ ਵਾਲਿਆਂ ਦੇ ਝੂਠ ਨੂੰ ਪਛਾੜਕੇ ਨਾਮਦੇਵ ਜੀ ਨੂੰ ਆਪਣੇ ਸੱਚ ਨਾਲ ਲਾਇਆ ਸੀ।

ਗੱਲ ਕੀ, ਜਿਤਨੇ ਵੀ ਹਰੀ ਦੀ ਬੰਦਗੀ ਕਰਨ ਵਾਲੇ ਹਰੀ ਦੇ ਸੇਵਕ ਹਨ, ਉਹ ਇਕੁ ਅਕਾਲ ਪੁਰਖੁ ਤੋਂ ਬਗ਼ੈਰ ਹੋਰ ਕਿਸੇ ਨੂੰ ਨਹੀਂ ਜਾਣਦੇ, ਭਾਵ ਜੰਮ ਕੇ ਮਰ ਜਾਣ ਵਾਲੇ ਨੂੰ ਨਹੀਂ ਮੰਨਦੇ। ਇਹ ਉਨ੍ਹਾਂ ਦੇ ਮਸਤਕ ਦਾ ਅਸਲ ਤਿਲਕੁ ਹੈ, ਅਤੇ ਉਨ੍ਹਾਂ ਲਈ ਸੱਚੇ ਦੀ ਸੰਗਤਿ ਸੱਚ ਨਾਲ ਜੁੜਨਾ ਹੀ ਅਠਸਠ ਤੀਰਥ ਹੈ। ਗੁਰੂ ਨਾਨਕ ਜੀ ਇਸ ਸੱਚ ਉੱਪਰ ਮੋਹਰ ਲਾਉਂਦੇ ਹਨ ਕਿ ਜਿਹੜੇ ਅਜਿਹੇ ਗੁਰਮੁਖਿ ਜਨ ਹਨ, ਦਿਨ ਰਾਤ ਅਕੱਥ ਅਕਾਲ ਪੁਰਖੁ ਹਰੀ ਦੇ ਚਰਨ ਪਰਸਦੇ ਹਨ, ਅਤੇ ਹਰੀ ਆਪ ਉਨ੍ਹਾਂ ਉੱਪਰ ਕਿਰਪਾ ਕਰਦਾ ਹੈ।

ਇੱਕੋ ਇੱਕੁ ਅਤੇ ਅਕੱਥ ਰੂਪ ਹਰੀ ਵਲ ਹੀ ਉਨ੍ਹਾਂ ਦਾ ਮੁੱਖ ਹੈ । ਜੋ ਸੱਚੇ ਨੂੰ ਸਿਮਰਦੇ ਹਨ ਉਨ੍ਹਾਂ ਦੀ ਅਕੱਥ ਅਕਾਲ ਪੁਰਖੁ ਹਰੀ ਜ਼ਾਤ ਪਾਤ ਨਹੀਂ ਦੇਖਦਾ। ਉਹ ਇਹ ਨਹੀਂ ਦੇਖਦਾ ਕਿ ਬਿਦਰੁ ਦਾਸੀ ਦਾ ਪੁੱਤਰ ਹੈ, ਜਾਂ ਰਵਿਦਾਸ ਚਮਿਆਰ ਹੈ, ਜਾਂ ਨਾਮਦੇਵ ਛੀਪਾ ਹੈ। ਸੋ, ਗੁਰੂ ਜੀ ਨੇ ਭੁਲੇਖਾ ਦੂਰ ਕਰ ਕੇ ਇਹ ਦਰਸਾਇਆ ਹੈ ਕਿ ਬਿਦਰੁ ਜੀ ਸੱਚ ਦੇ ਪੁਜਾਰੀ ਸਨ।

ਹੁਣ ਆਪਾਂ ਗੁਰੂ ਰਾਮਦਾਸ ਜੀ ਦਾ ਬਿਦਰੁ ਜੀ ਬਾਰੇ ਉਚਾਰਨ ਕੀਤਾ ਸ਼ਬਦ ਪੜ੍ਹ ਕੇ ਸਮਝਣ ਦਾ ਯਤਨ ਕਰਦੇ ਹਾਂ।

## ਸਤਿਗੁਰੁ ਮਿਲੈ ਤ ਪੂਰਾ ਪਾਈਐ

ਬਸੰਤੁ ਹਿੰਡੋਲੁ ਘਰੁ ੨ ਮਹਲਾ ੪
ੴ ਸਤਿਗੁਰ ਪ੍ਰਸਾਦਿ ॥
ਕਾਂਇਆ ਨਗਰਿ ਇਕੁ ਬਾਲਕੁ ਵਸਿਆ ਖਿਨੁ ਪਲੁ ਥਿਰੁ ਨ ਰਹਾਈ ॥
ਅਨਿਕ ਉਪਾਵ ਜਤਨ ਕਰਿ ਥਾਕੇ ਬਾਰੰ ਬਾਰ ਭਰਮਾਈ ॥੧॥
ਮੇਰੇ ਠਾਕੁਰ ਬਾਲਕੁ ਇਕਤੁ ਘਰਿ ਆਣੁ ॥
ਸਤਿਗੁਰੁ ਮਿਲੈ ਤ ਪੂਰਾ ਪਾਈਐ ਭਜੁ ਰਾਮ ਨਾਮੁ ਨੀਸਾਣੁ ॥੧॥ ਰਹਾਉ ॥
ਇਹੁ ਮਿਰਤਕੁ ਮੜਾ ਸਰੀਰੁ ਹੈ ਸਭੁ ਜਗੁ ਜਿਤੁ ਰਾਮ ਨਾਮੁ ਨਹੀ ਵਸਿਆ ॥
ਰਾਮ ਨਾਮੁ ਗੁਰਿ ਉਦਕੁ ਚੁਆਇਆ ਫਿਰਿ ਹਰਿਆ ਹੋਆ ਰਸਿਆ ॥੨॥
ਮੈ ਨਿਰਖਤ ਨਿਰਖਤ ਸਰੀਰੁ ਸਭੁ ਖੋਜਿਆ ਇਕੁ ਗੁਰਮੁਖਿ ਚਲਤੁ ਦਿਖਾਇਆ ॥
ਬਾਹਰੁ ਖੋਜਿ ਮੁਏ ਸਭਿ ਸਾਕਤ ਹਰਿ ਗੁਰਮਤੀ ਘਰਿ ਪਾਇਆ ॥੩॥
ਦੀਨਾ ਦੀਨ ਦਇਆਲ ਭਏ ਹੈ ਜਿਉ ਕ੍ਰਿਸਨੁ ਬਿਦਰ ਘਰਿ ਆਇਆ ॥
ਮਿਲਿਓ ਸੁਦਾਮਾ ਭਾਵਨੀ ਧਾਰਿ ਸਭੁ ਕਿਛੁ ਆਗੈ ਦਾਲਦੁ ਭੰਜਿ ਸਮਾਇਆ ॥੪॥
ਰਾਮ ਨਾਮ ਕੀ ਪੈਜ ਵਡੇਰੀ ਮੇਰੇ ਠਾਕੁਰਿ ਆਪਿ ਰਖਾਈ ॥
ਜੇ ਸਭਿ ਸਾਕਤ ਕਰਹਿ ਬਖੀਲੀ ਇਕ ਰਤੀ ਤਿਲੁ ਨ ਘਟਾਈ ॥੫॥
ਜਨ ਕੀ ਉਸਤਤਿ ਹੈ ਰਾਮ ਨਾਮਾ ਦਹ ਦਿਸਿ ਸੋਭਾ ਪਾਈ ॥
ਨਿੰਦਕੁ ਸਾਕਤੁ ਖਵਿ ਨ ਸਕੈ ਤਿਲੁ ਅਪਣੈ ਘਰਿ ਲੂਕੀ ਲਾਈ ॥੬॥
ਜਨ ਕਉ ਜਨੁ ਮਿਲਿ ਸੋਭਾ ਪਾਵੈ ਗੁਣ ਮਹਿ ਗੁਣ ਪਰਗਾਸਾ ॥
ਮੇਰੇ ਠਾਕੁਰ ਕੇ ਜਨ ਪ੍ਰੀਤਮ ਪਿਆਰੇ ਜੋ ਹੋਵਹਿ ਦਾਸਨਿ ਦਾਸਾ ॥੭॥
ਆਪੇ ਜਲੁ ਅਪਰੰਪਰੁ ਕਰਤਾ ਆਪੇ ਮੇਲਿ ਮਿਲਾਵੈ ॥
ਨਾਨਕ ਗੁਰਮੁਖਿ ਸਹਜਿ ਮਿਲਾਏ ਜਿਉ ਜਲੁ ਜਲਹਿ ਸਮਾਵੈ ॥੮॥੧॥੯॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੧*

ਨੋਟ – ਇਸ ਸ਼ਬਦ ਅੰਦਰ ਵੀ ਗੁਰੂ ਪਾਤਸ਼ਾਹ ਨੇ ਸਪਸ਼ਟ ਦਰਸਾਇਆ ਹੈ ਕਿ ਸੁਦਾਮਾ, ਅਤੇ ਬਿਦਰੁ ਜੀ ਉੱਤੇ ਅਕਾਲ ਪੁਰਖੁ ਹਰੀ ਕਿਵੇਂ ਤੁੱਠਾ ਅਤੇ ਕਿਵੇਂ ਉਨ੍ਹਾਂ ਨੂੰ ਪ੍ਰਾਪਤੀ ਹੋਈ।

**ਪਦ ਅਰਥ**

ਕਾਂਇਆ ਨਗਰਿ – ਸਰੀਰ ਰੂਪੀ ਨਗਰ
ਬਾਲਕੁ – ਅੰਞਾਣ ਮਨ

ਖਿਨੁ ਪਲੁ – ਰਤਾ ਭਰ ਸਮੇਂ ਲਈ ਵੀ

ਥਿਰੁ – ਅਡੋਲ

ਥਿਰੁ ਨ ਰਹਾਈ – ਸਥਿਰ ਨਹੀਂ ਰਹਿੰਦਾ

ਅਨਿਕ ਉਪਾਵ – ਅਨੇਕ ਯਤਨ

ਬਾਰੰ ਬਾਰ – ਬਾਰ ਬਾਰ

ਭਰਮਾਈ – ਭਟਕਦਾ ਹੈ

ਆਣੁ – ਲਿਆ, ਲਿਆਉਣ ਨਾਲ

ਇਕਤੁ ਘਰਿ ਆਣੁ – ਹਿਰਦੇ ਰੂਪੀ ਘਰ ਅੰਦਰ ਇਕ ਪ੍ਰਮੇਸ਼ਰ ਉੱਪਰ ਭਰੋਸਾ ਲਿਆਉਣ ਨਾਲ

ਮੇਰੇ ਠਾਕੁਰ ਬਾਲਕੁ ਇਕਤੁ ਘਰਿ ਆਣੁ – ਇਹ ਪੰਗਤੀ ਬਹੁਤ ਗਹਿਰਾਈ ਵਾਲੀ ਹੈ। ਹਿਰਦੇ ਰੂਪੀ ਘਰ ਅੰਦਰ ਪਰਤਣ ਦੀ ਲੋੜ ਹੈ, ਭਾਲਣ ਦੀ ਲੋੜ ਹੈ। ਹਿਰਦੇ ਰੂਪੀ ਘਰਿ ਅੰਦਰ, ਇਕ ਪ੍ਰਭੂ ਉੱਪਰ ਭਰੋਸਾ ਆ ਜਾਣਾ ਹੀ ਮੇਰੇ ਠਾਕੁਰ ਦਾ ਘਰ ਆਉਣਾ ਹੈ।

**ਬਿਨੁ ਨਾਵੈ ਕੋ ਛੂਟੈ ਨਾਹੀ ਸਭ ਬਾਧੀ ਜਮਕਾਲਿ॥**
**ਨਾਨਕ ਅੰਤਰਿ ਤੇਰੈ ਨਿਧਾਨੁ ਹੈ ਤੂ ਬਾਹਰਿ ਵਸਤੁ ਨ ਭਾਲਿ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੫੬੯*

ਸਾਰੀ ਗੁਰਬਾਣੀ ਅੰਦਰ ਸਵੈ-ਪੜਚੋਲ ਦੀ ਪ੍ਰੇਰਨਾ ਹੈ।

ਸਤਿਗੁਰੁ – ਇਥੇ ਆਤਮਿਕ ਗਿਆਨ ਦਾ ਨਾਮ ਸਤਿਗੁਰੁ ਹੈ ('ਗ' ਅਤੇ 'ਰ' ਨੂੰ ਔਂਕੜ ਲੱਗੇ ਹਨ)

**ਸਤਿਗੁਰੁ ਹੈ ਗਿਆਨੁ ਸਤਿਗੁਰੁ ਹੈ ਪੂਜਾ ॥**
**ਸਤਿਗੁਰੁ ਸੇਵੀ ਅਵਰੁ ਨ ਦੂਜਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੦੬੯*

ਸਤਿਗੁਰੁ ਮਿਲੈ ਤ – ਆਤਮਿਕ ਗਿਆਨ ਦੀ ਪ੍ਰਾਪਤੀ ਹੋਵੇ ਤਾਂ

ਪੂਰਾ ਪਾਈਐ – ਤਾਂ ਪੂਰਨ, ਸਮਰਥ ਪ੍ਰਮੇਸ਼ਰ ਪਾਇਆ ਜਾ ਸਕਦਾ ਹੈ, ਪੂਰੇ ਦੀ ਪ੍ਰਾਪਤੀ ਹੋ ਸਕਦੀ ਹੈ

ਨੀਸਾਣੁ – ਜਾਣ ਲੈਣਾ

ਭਜੁ ਰਾਮ ਨਾਮੁ ਨੀਸਾਣੁ – ਰਾਮ ਨਾਮ ਸਿਮਰਨ ਦੀ ਧੁਨਿ ਅੰਦਰ ਵੱਜ ਪੈਣ ਨਾਲ ਜਾਣਿਆ ਜਾ ਸਕਦਾ ਹੈ

ਇਹੁ ਮਿਰਤਕੁ ਮੜਾ ਸਰੀਰੁ ਹੈ – ਆਤਮਿਕ ਤੌਰ ਤੇ ਖ਼ਤਮ ਹੋ ਚੁੱਕਾ, ਭਾਵ ਸਰੀਰਕ ਤੌਰ ਤੇ ਜ਼ਿੰਦਾ, ਪਰ ਆਤਮਿਕ ਤੌਰ ਤੇ ਮਰ ਚੁੱਕਾ ਮਨੁੱਖ

ਸਭੁ ਜਗੁ – ਸਾਰੇ ਸੰਸਾਰ ਅੰਦਰ

ਜਿਤੁ ਰਾਮ ਨਾਮੁ ਨਹੀਂ ਵਸਿਆ – ਜਿਸ ਕਿਸੇ ਦੇ ਅੰਦਰ ਰਾਮ ਨਾਮ ਦੀ ਯਾਦ ਨਹੀਂ ਵਸੀ

ਰਾਮ ਨਾਮੁ ਗੁਰਿ ਉਦਕੁ ਚੁਆਇਆ –

ਰਾਮ ਨਾਮੁ – ਹਰੀ ਸਿਮਰਨ ਕਰਨ ਨਾਲ

ਗੁਰਿ ਉਦਕੁ – ਆਤਮਿਕ ਗਿਆਨ ਰੂਪੀ ਜਲ

ਉਦਕੁ – ਸੰ: ਜਲ

**ਅਬ ਮੋਹਿ ਜਲਤ ਰਾਮ ਜਲੁ ਪਾਇਆ ॥**
**ਰਾਮ ਉਦਕਿ ਤਨੁ ਜਲਤ ਬੁਝਾਇਆ ॥੧॥ ਰਹਾਉ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੨੩*

ਚੁਆਇਆ – ਛਿੜਕਣਾ, ਛਿੜਕਾਉ ਕਰਨਾ

ਫਿਰਿ ਹਰਿਆ ਹੋਆ ਰਸਿਆ – ਤਾਂ ਇਹ ਹਰਿਆ ਹੋਇਆ ਭਾਵ ਆਤਮਿਕ ਤੌਰ ਤੇ ਖ਼ਤਮ ਹੋ ਚੁੱਕਾ ਸੀ, ਪਰ ਆਤਮਿਕ ਗਿਆਨ ਰੂਪੀ ਅੰਮ੍ਰਿਤ ਨਾਲ ਹਰੀ ਨਾਮ ਅੰਦਰ ਲੀਨ ਹੋ ਕੇ ਹਰਿਆ-ਭਰਿਆ ਹੋ ਗਿਆ

ਮੈ ਨਿਰਖਤ ਨਿਰਖਤ ਸਰੀਰੁ ਸਭੁ ਖੋਜਿਆ – ਫਿਰ ਮੈਂ ਚੰਗੀ ਤਰ੍ਹਾਂ ਆਪਣੇ ਆਪ ਦਾ ਨਿਰੀਖਣ ਭਾਵ ਸਵੈ ਪੜਚੋਲ ਕੀਤੀ

ਇਕੁ ਗੁਰਮੁਖਿ ਚਲਤੁ ਦਿਖਾਇਆ – ਇਕੁ ਆਤਮਿਕ ਗਿਆਨ ਦਾ ਅਜਬ ਨਜ਼ਾਰਾ ਡਿੱਠਾ

ਬਾਹਰੁ ਖੋਜਿ ਮੁਏ ਸਭਿ ਸਾਕਤ – ਜੋ ਪ੍ਰਭੂ ਦੀ ਰਜ਼ਾ ਨਾਲੋਂ ਟੁੱਟੇ ਹੋਏ ਮਨੁੱਖ ਬਾਹਰ ਲੱਭਦੇ ਸਨ, ਆਤਮਿਕ ਤੌਰ ਤੇ ਖ਼ਤਮ ਹੋ ਗਏ ਅਤੇ ਆਪਣਾ ਜੀਵਨ ਵਿਅਰਥ ਗਵਾ ਗਏ

ਹਰਿ ਗੁਰਮਤੀ ਘਰਿ ਪਾਇਆ – ਦਰਅਸਲ ਹਰੀ ਦੀ ਗੁਰਮਤੀ, ਗੁਰਮਤਿ ਨਾਲ ਹਿਰਦੇ ਅੰਦਰੋਂ (ਘਰੋਂ) ਹੀ ਪਾਇਆ ਜਾ ਸਕਦਾ ਹੈ – ਬਾਹਰੋਂ ਨਹੀਂ

ਦੀਨਾ ਦੀਨ – ਅਨਾਥਾਂ ਦਾ ਨਾਥ ਪ੍ਰਭੂ

ਦਇਆਲ ਭਏ – ਤੁੱਠ ਪਵੇ

ਜਿਉ – ਜਿਉਂ, ਜਿਵੇਂ, ਜਿਉਂ ਹੀ

ਕ੍ਰਿਸ਼ਨ – ਅਕਾਲ ਪੁਰਖੁ ਕ੍ਰਿਸ਼ਨ ਹਰਿ ਆਪ (ਦੁਨਿਆਵੀ ਕ੍ਰਿਸ਼ਨ ਨਹੀਂ)

ਬਿਦਰ ਘਰਿ ਆਇਆ – ਜਿਵੇਂ ਬਿਦਰ ਆਪਣੇ ਹਿਰਦੇ ਰੂਪ ਘਰਿ ਆਇਆ ਭਾਵ ਜਿਵੇਂ ਬਿਦਰ ਨੇ ਸਵੈ ਪੜਚੋਲ ਕੀਤੀ

ਮਿਲਿਓ ਸੁਦਾਮਾ ਭਾਵਨੀ ਧਾਰਿ – ਇਹੀ ਭਾਵਨਾ ਸ਼ਰਧਾ ਸੁਦਾਮਾ ਜੀ ਦੀ ਸੀ, ਤਾਂ ਪ੍ਰਾਪਤੀ ਹੋਈ, ਮਿਲਣਾ ਹੋਇਆ, ਭਾਵ ਇਕੁ ਪ੍ਰਮੇਸ਼ਰ ਉੱਪਰ ਭਰੋਸਾ ਲਿਆਉਣ ਨਾਲ ਸੁਦਾਮਾ ਜੀ ਨੂੰ ਪ੍ਰਭੂ ਪ੍ਰਾਪਤੀ ਹੋਈ। ਮੇਰੇ ਠਾਕੁਰ ਬਾਲਕੁ ਇਕਤੁ ਘਰਿ ਆਣੁ – ਮੇਰੇ ਠਾਕੁਰ ਤੇ ਜਿਸ ਕਿਸੇ ਨੇ ਵੀ ਆਪਣੇ ਹਿਰਦੇ ਅੰਦਰ ਭਰੋਸਾ ਲਿਆਂਦਾ, ਉਨ੍ਹਾਂ ਅੰਦਰ ਸਿਮਰਨ ਦੀ ਧੁਨੀ ਵਜੀ ਅਤੇ ਉਨ੍ਹਾਂ ਨੂੰ ਪ੍ਰਾਪਤੀ ਹੋਈ

ਦਾਲਿਦ – ਨਿਰਧਨ

**ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਤੀ ॥**
**ਹਰਿ ਹਰਿ ਨਾਮੁ ਜਪਹੁ ਮਨ ਮੇਰੇ ਮੁਖਿ ਗੁਰਮੁਖਿ ਪ੍ਰੀਤਿ ਲਗਾਤੀ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੮*

ਗੁਰਬਾਣੀ ਅਨੁਸਾਰ ਨਿਰਧਨ ਕੌਣ ਹੈ? ਹੇਠਾਂ ਕਬੀਰ ਜੀ ਦਾ ਸ਼ਬਦ ਪੜ੍ਹੋ।

**ਕਹਿ ਕਬੀਰ ਨਿਰਧਨੁ ਹੈ ਸੋਈ ॥**
**ਜਾ ਕੇ ਹਿਰਦੈ ਨਾਮੁ ਨ ਹੋਈ ॥੪॥੮॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੯*

ਦਾਲਦੁ ਭੰਜਿ ਸਮਾਇਆ – ਨਿਰਧਨ ਤੋਂ ਧਨਵਾਨ ਬਣੇ ਭਾਵ ਨਾਮ ਰੂਪੀ ਧਨ ਪ੍ਰਾਪਤ ਕੀਤਾ ਤਾਂ ਉਸ ਵਾਹਿਗੁਰੂ ਵਿੱਚ ਲੀਨ ਹੋ ਗਏ

ਰਾਮ ਨਾਮ – ਹਰੀ ਸਿਮਰਨ

ਪੈਜ – ਬਖ਼ਸ਼ਿਸ਼

ਪੈਜ ਵਡੇਰੀ –ਬਖ਼ਸ਼ਿਸ਼ ਵੱਡੀ ਹੈ

ਸਾਕਤ – ਰਜ਼ਾ ਨਾਲੋਂ ਟੁੱਟੇ ਹੋਏ ਮਨੁੱਖ

ਬਖੀਲੀ – ਕਮੀਨਗੀ, ਖ਼ੁਦਗ਼ਰਜ਼ੀ, ਚੁਗ਼ਲੀ, ਨਿੰਦਾ,ਕੰਜੂਸੀ

ਜਨ – ਬੰਦਗੀ ਵਾਲਾ ਪੁਰਸ਼

ਰਾਮ ਨਾਮਾ – ਰਾਮ ਨਾਮ

ਜਨ ਕੀ ਉਸਤਤਿ ਹੈ ਰਾਮ ਨਾਮਾ – ਬੰਦਗੀ ਵਾਲੇ ਪੁਰਸ਼ ਰਾਮ ਨਾਮ ਦੀ ਬੰਦਗੀ ਕਰਦੇ ਹਨ ਅਤੇ ਦਹਿਦਿਸ ਉਨ੍ਹਾਂ ਦੀ ਸੋਭਾ ਹੁੰਦੀ ਹੈ

ਨਿੰਦਕੁ ਸਾਕਤੁ – ਰਜ਼ਾ ਨਾਲੋਂ ਟੁੱਟੇ ਹੋਏ ਪੁਰਸ਼, ਨਿੰਦਾ ਕਰਨ ਵਾਲੇ

ਖਵਿ – ਬਰਦਾਸ਼ਤ ਕਰਨਾ

ਖਵਿ ਨ ਸਕੈ – ਬਰਦਾਸ਼ਤ ਨਹੀਂ ਕਰ ਸਕਦੇ

ਅਪਣੈ ਘਰਿ ਲੂਕੀ ਲਾਈ – ਆਪਣੇ ਘਰ ਅੰਦਰ ਹੀ ਅੱਗ ਲਾਈ ਛੱਡਦੇ ਹਨ, ਭਾਵ ਈਰਖਾ ਵਿੱਚ ਜਲਦੇ ਸੜਦੇ ਹਨ

ਜਨੁ – ਸੰ: ਪੈਦਾ ਕਰਨਾ, ਉਤਪਤਿ ਕਰਨਾ

ਜਨੁ ਮਿਲਿ – ਪ੍ਰਾਪਤ ਕਰਨਾ

ਜਨੁ ਮਿਲਿ ਸੋਭਾ ਪਾਵੈ – ਸੱਚ ਦੀ ਪ੍ਰਾਪਤੀ ਕਰਨ ਨਾਲ ਸੋਭਾ ਪਾਉਂਦਾ ਹੈ

ਗੁਣ – ਚੰਗੇ ਗੁਣ ਗ੍ਰਹਿਣ ਕਰਨੇ

ਗੁਣ ਮਹਿ ਗੁਣ – ਚੰਗੇ ਗੁਣਾਂ ਵਿੱਚੋਂ ਚੰਗੇ ਗੁਣ ਗ੍ਰਹਿਣ ਕਰਨ ਨਾਲ

ਗੁਣ ਮਹਿ ਗੁਣ ਪਰਗਾਸਾ – ਚੰਗੇ ਗੁਣਾ ਵਿੱਚੋਂ ਅਸਲ ਸੱਚ ਰੂਪੀ ਗੁਣਾਂ ਦਾ ਪਰਕਾਸ਼ ਹੁੰਦਾ ਹੈ

ਮੇਰੇ ਠਾਕੁਰ ਕੇ ਜਨ – ਮੇਰੇ ਠਾਕੁਰ ਦੀ ਜੋ ਬੰਦਗੀ ਕਰਨ ਵਾਲੇ ਪੁਰਸ਼ ਹਨ

ਕੇ ਜਨ – ਬਹੁ ਬਚਨ ਹੈ

ਪ੍ਰੀਤਮ ਪਿਆਰੇ – ਅਤਿ ਦੇ ਪਿਆਰੇ ਹਨ

ਪ੍ਰੀਤਮ ਪਿਆਰੇ ਜੋ ਹੋਵਹਿ – ਮੇਰੇ ਠਾਕੁਰ ਨੂੰ ਅਤਿ ਦਾ ਪਿਆਰ ਕਰਨ ਵਾਲੇ ਜੋ ਬਣਦੇ ਹਨ

ਦਾਸਨਿ ਦਾਸਾ – ਦਾਸਾਂ ਨੂੰ ਨਿਵਾਜਣ ਵਾਲਾ (ਜਿਵੇਂ ਪਹਿਲਾ ਸ਼ਬਦ ਆਇਆ ਹੈ ਦੀਨਾ ਦੀਨ ਭਾਵ ਅਨਾਥਾਂ ਦਾ ਨਾਥ ਆਪ ਅਕਾਲ ਪੁਰਖੁ)

ਆਪੇ ਜਲੁ ਅਪਰੰਪਰੁ ਕਰਤਾ – ਕਰਤੇ ਦਾ ਆਪਣਾ ਸਭਾਉ ਹੀ ਜਲ ਵਰਗਾ ਹੈ, ਜਿਵੇਂ ਜਲ-ਜਲ ਨੂੰ ਆਪਣੇ ਵਿੱਚ ਸਮਾ ਲੈਂਦਾ ਹੈ ਜਾਂ ਮੇਲਿ ਲੈਂਦਾ ਹੈ

ਗੁਰਮੁਖਿ – ਆਤਮਿਕ ਗਿਆਨ ਰਾਹੀਂ

ਸਹਜਿ – ਸਹਿਜ ਅਵਸਥਾ

ਗੁਰਮੁਖਿ ਸਹਜਿ – ਆਤਮਿਕ ਗਿਆਨ ਰਾਹੀਂ ਸਹਿਜ ਪ੍ਰਾਪਤੀ ਹੈ

ਜਲੁ ਜਲਹਿ – ਪਾਣੀ ਪਾਣੀ ਵਿੱਚ

ਜਲੁ ਜਲਹਿ ਸਮਾਵੈ – ਪਾਣੀ ਪਾਣੀ ਵਿੱਚ ਸਮਾ ਜਾਂਦਾ ਹੈ

**ਅਰਥ**

ਹੇ ਭਾਈ! ਇਸ ਕਾਇਆਂ ਰੂਪੀ ਨਗਰੀ ਅੰਦਰ ਇਕ ਮਨ ਰੂਪੀ ਬਾਲਕ ਵਸਦਾ ਹੈ, ਜੋ ਇਕ ਪਲ ਲਈ ਵੀ ਸਥਿਰ ਨਹੀਂ ਰਹਿ ਸਕਦਾ ਅਤੇ ਆਪਣੇ ਹਿਰਦੇ ਅੰਦਰ ਇਕ ਅਕਾਲ ਹਰੀ ਉੱਪਰ ਭਰੋਸਾ ਲਿਆਉਣ ਤੋਂ ਬਗ਼ੈਰ ਬਾਰ ਬਾਰ ਭਟਕਦਾ ਹੈ।

ਜਦੋਂ ਅਕਾਲ ਪੁਰਖੁ ਹਰੀ ਦੇ ਰਾਮ ਨਾਮ ਦੀ ਸਿਮਰਨ ਰੂਪੀ ਧੁਨੀ ਹਿਰਦੇ ਅੰਦਰ ਵਸਦੀ ਹੈ ਤਾਂ ਪੂਰੇ ਆਤਮਿਕ ਗਿਆਨ ਦੀ ਸੂਝ ਪ੍ਰਾਪਤ ਹੁੰਦੀ ਹੈ। ਆਤਮਿਕ ਗਿਆਨ ਦੀ ਸੂਝ ਪ੍ਰਾਪਤ ਹੋਣ ਨਾਲ ਜਦੋਂ ਇਕ ਅਕਾਲ ਪੁਰਖੁ ਹਰੀ ਉੱਪਰ ਭਰੋਸਾ ਆਉਂਦਾ ਹੈ, ਤਾਂ ਇਸ ਮਨ ਰੂਪੀ ਬਾਲਕ ਦੀ ਭਟਕਣਾ ਖ਼ਤਮ ਹੁੰਦੀ ਹੈ। ਉਸ

ਵਾਹਿਗੁਰੂ ਦੀ ਯਾਦ ਹਿਰਦੇ ਅੰਦਰ ਵਸਣ ਨੂੰ ਉਸ ਅਕਾਲ ਪੁਰਖੁ ਹਰੀ ਦਾ ਘਰ ਆਉਣਾਂ ਕਿਹਾ ਗਿਆ ਹੈ।

**ਨੋਟ** – ਕੰਧਾਂ ਕੋਠਿਆਂ ਵਾਲੇ ਘਰ ਅੰਦਰ ਕਿਸੇ ਦਾ ਸਰੀਰਕ ਤੌਰ ਤੇ ਆਉਣਾ ਗੁਰਮਤਿ ਅਨੁਸਾਰ ਕੋਈ ਅਹਿਮੀਅਤ ਨਹੀਂ ਰੱਖਦਾ। ਗੁਰੂ ਪਾਤਸ਼ਾਹ ਨੇ ਸਪਸ਼ਟ ਕੀਤਾ ਹੈ ਕਿ ਆਤਮਿਕ ਗਿਆਨ ਦੀ ਸੂਝ ਪ੍ਰਾਪਤ ਕਰ ਕੇ ਇਕੁ ਅਕਾਲ ਪੁਰਖੁ ਹਰੀ ਤੇ ਭਰੋਸਾ ਲਿਆਉਣਾ, ਅਤੇ ਉਸ ਅਕਾਲ ਰੂਪ ਹਰੀ ਦੀ ਯਾਦ ਦਾ ਹਿਰਦੇ ਰੂਪੀ ਘਰ ਵਿੱਚ ਆ ਟਿਕਣਾ ਹੀ ਉਸ ਹਰੀ ਦਾ ਘਰ ਆਉਣਾ ਹੈ।

ਇਸ ਸੰਸਾਰ ਵਿੱਚ ਜਿਸ ਕਿਸੇ ਦੇ ਅੰਦਰ ਵੀ ਉਸ ਅਕਾਲ ਪੁਰਖੁ ਹਰੀ ਸਰਬ -ਵਿਆਪਕ ਰਾਮ ਦੀ ਯਾਦ ਨਹੀਂ ਟਿਕੀ, ਉਹ ਮਨੁੱਖ ਮਿਰਤਕ ਮੜ੍ਹਾ ਹੈ, ਭਾਵ ਸਰੀਰਕ ਤੌਰ ਤੇ ਬੇਸ਼ਕ ਜ਼ਿੰਦਾ ਹੈ, ਪਰ ਆਤਮਿਕ ਤੌਰ ਤੇ ਖ਼ਤਮ ਹੋ ਚੁੱਕਿਆ ਹੈ। ਜਿਸ ਕਿਸੇ ਨੇ ਮੁੜ ਉਸ ਅਕਾਲ ਪੁਰਖ ਹਰੀ ਦੀ ਯਾਦ ਨੂੰ ਆਪਣੇ ਅੰਦਰ ਟਿਕਾਇਆ ਹੈ, ਤਾਂ ਅਕਾਲ ਪੁਰਖੁ ਹਰੀ ਨੇ ਉਸ ਮਨੁੱਖ ਉੱਪਰ ਆਤਮਿਕ ਗਿਆਨ ਰੂਪੀ ਜਲ ਦੀ ਵਰਖਾ ਕੀਤੀ ਹੈ। ਜੋ ਮਨੁੱਖ ਆਤਮਿਕ ਤੌਰ ਤੇ ਖ਼ਤਮ ਹੋ ਚੁੱਕਾ ਸੀ, ਅਕਾਲ ਪੁਰਖੁ ਹਰੀ ਦੇ ਆਤਮਿਕ ਗਿਆਨ ਰੂਪੀ ਜਲ ਦੀ ਵਰਖਾ ਨਾਲ ਹਰਿਆ-ਭਰਿਆ ਹੋ ਗਿਆ, ਭਾਵ ਆਤਮਿਕ ਤੌਰ ਤੇ ਜ਼ਿੰਦਾ ਹੋ ਗਿਆ, ਅਤੇ ਉਸ ਅੰਦਰ ਅਕਾਲ ਪੁਰਖੁ ਹਰੀ ਦੀ ਯਾਦ ਸਦਾ ਲਈ ਟਿਕ ਗਈ। ਜਿਨ੍ਹਾਂ ਅੰਦਰ ਉਸ ਦੀ ਯਾਦ ਟਿਕ ਗਈ, ਉਹ ਹਰੀ ਸਿਮਰਨ ਅੰਦਰ ਲੀਨ ਹੋ ਗਏ। ਇਸ ਤਰ੍ਹਾਂ ਉਨ੍ਹਾਂ ਦੇ ਹਿਰਦੇ ਰੂਪੀ ਘਰ ਅੰਦਰ ਅਕਾਲ ਪੁਰਖੁ ਹਰੀ ਦਾ ਆਉਣਾ ਹੋਇਆ।

ਇਸੇ ਤਰ੍ਹਾਂ ਜਦੋਂ ਮੈਂ ਵੀ ਆਪਣੇ ਸਰੀਰ ਦਾ ਨਿਰੀਖਣ ਕੀਤਾ, ਭਾਵ ਸਵੈ-ਪੜਚੋਲ ਕੀਤੀ ਤਾਂ ਇਕ ਅਜਬ ਅਸਚਰਜ ਨਜ਼ਾਰਾ ਗੁਰਮਤਿ ਦੀ ਰੌਸ਼ਨੀ ਅੰਦਰ ਵੇਖਣ ਨੂੰ ਮਿਲਿਆ। ਇਸ ਗੱਲ ਦੀ ਸੂਝ ਪਈ ਕਿ ਜਿਸ ਅਕਾਲ ਪੁਰਖੁ ਹਰੀ ਨੂੰ ਰਜ਼ਾ ਨਾਲੋਂ ਟੁੱਟੇ ਹੋਏ ਮਨੁੱਖ ਬਾਹਰ ਲੱਭਦੇ ਖ਼ਤਮ ਹੋ ਜਾਂਦੇ ਹਨ, ਅਤੇ ਆਪਣਾ ਜੀਵਨ ਵਿਅਰਥ ਗਵਾ ਜਾਂਦੇ ਹਨ, ਉਸ ਅਕਾਲ ਪੁਰਖੁ ਹਰੀ ਨੂੰ ਮੈਂ ਆਪਣੇ ਹਿਰਦੇ ਰੂਪੀ ਘਰ ਅੰਦਰੋ ਗੁਰਮਤਿ ਦੀ ਸੂਝ ਨਾਲ ਪਾਇਆ, ਭਾਵ ਪ੍ਰਾਪਤ ਕੀਤਾ।

ਇਸੇ ਤਰ੍ਹਾਂ ਅਨਾਥਾਂ ਦਾ ਨਾਥ ਅਕਾਲ ਪੁਰਖੁ ਹਰੀ ਜਦੋਂ ਬਿਦਰੁ ਤੇ ਤੁੱਠਾ ਭਾਵ ਦਿਆਲ ਹੋਇਆ, ਤਾਂ ਬਿਦਰੁ ਜੀ ਨੇ ਵੀ ਹਿਰਦੇ ਰੂਪੀ ਘਰਿ ਅੰਦਰ ਉਸ ਅਕਾਲ ਪੁਰਖੁ ਹਰੀ ਤੇ ਭਰੋਸਾ ਲਿਆਂਦਾ। ਇਸ ਨਾਲ ਬਿਦਰੁ ਜੀ ਦੇ ਹਿਰਦੇ ਰੂਪੀ ਘਰਿ ਅੰਦਰ ਪ੍ਰਭੂ ਦੀ ਯਾਦ ਸਦਾ ਲਈ ਟਿਕ ਗਈ। ਇਹ ਬਿਦਰੁ ਜੀ ਦੇ ਘਰ ਅਕਾਲ ਪੁਰਖੁ ਹਰੀ ਕ੍ਰਿਸ਼ਨ ਦਾ ਆਉਣਾ ਸੀ। ਇਹ ਕਿਸੇ ਦੁਨਿਆਵੀ ਕ੍ਰਿਸ਼ਨ ਦੇ ਆਉਣ ਦੀ ਗੱਲ ਨਹੀਂ।

ਇਹੀ ਇਕੁ ਅਕਾਲ ਪੁਰਖੁ ਹਰੀ ਉੱਪਰ ਭਰੋਸਾ ਲਿਆਉਣ ਵਾਲੀ ਭਾਵਨਾ ਸੁਦਾਮਾ ਜੀ ਨੇ ਧਾਰੀ ਸੀ, ਜਿਸ ਭਾਵਨਾ ਦੇ ਧਾਰਨ ਕਰਨ ਨਾਲ ਸੁਦਾਮਾ ਜੀ ਨਿਰਧਨ ਤੋਂ ਧਨਵਾਨ ਹੋ ਗਏ ਸਨ ਭਾਵ ਉਨ੍ਹਾਂ ਨੂੰ ਨਾਮ ਧਨ ਦੀ ਪ੍ਰਾਪਤੀ ਹੋਈ ਸੀ।

**ਕਹਿ ਕਬੀਰ ਨਿਰਧਨੁ ਹੈ ਸੋਈ ॥**
**ਜਾ ਕੇ ਹਿਰਦੈ ਨਾਮੁ ਨ ਹੋਈ ॥੪॥੮॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੯*

ਬਿਦਰੁ ਅਤੇ ਸੁਦਾਮਾ ਜੀ ਦੀ ਭਾਵਨਾ ਸੀ: -

**ਮੇਰੇ ਠਾਕੁਰ ਬਾਲਕੁ ਇਕਤੁ ਘਰਿ ਆਣੁ ॥**
**ਸਤਿਗੁਰੁ ਮਿਲੈ ਤ ਪੂਰਾ ਪਾਈਐ ਭਜੁ ਰਾਮ ਨਾਮੁ ਨੀਸਾਣੁ ॥੧॥ ਰਹਾਉ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੧*

ਰਾਮ ਨਾਮ ਦੀ ਬਖ਼ਸ਼ਿਸ਼ ਬਹੁਤ ਵਡੇਰੀ ਹੈ, ਜੋ ਠਾਕੁਰ ਪ੍ਰਭੂ ਨੇ ਆਪ ਬਿਦਰੁ ਜੀ ਅਤੇ ਸੁਦਾਮਾ ਜੀ ਉੱਪਰ ਕੀਤੀ। ਜੇਕਰ ਦੁਨੀਆਂ ਭਰ ਦੇ ਸਾਕਤ ਅਜਿਹੇ ਗੁਰਮੁਖਿ ਜਨਾਂ ਦੀ ਨਿੰਦਿਆ ਚੁਗ਼ਲੀ ਕਰਦੇ ਵੀ ਰਹਿਣ ਉਨ੍ਹਾਂ ਦੀ ਇਕ ਰੱਤੀ ਤੇ ਕੀ ਇਕ ਤਿਲ ਭਰ ਸੋਭਾ ਨਹੀਂ ਘਟਦੀ।

ਗੁਰਮੁਖਿ ਜਨ ਰਾਮ ਨਾਮ ਸਿਮਰਨ ਰਾਹੀਂ ਉਸ ਪ੍ਰਭੂ ਦੀ ਉਸਤਤਿ ਕਰਦੇ ਹਨ ਤਾਂ ਦਹਿਦਿਸ ਉਹ ਸੋਭਾ ਪਾਉਂਦੇ ਹਨ, ਅਤੇ ਪ੍ਰਭੂ ਦੀ ਰਜ਼ਾ ਨਾਲੋ ਟੁੱਟੇ ਹੋਏ ਨਿੰਦਕ ਨੂੰ, ਗੁਰਮੁਖਿ ਜਨਾਂ ਦੀ ਸੋਭਾ ਇਕ ਪਲ ਵੀ ਬਰਦਾਸ਼ਤ ਨਹੀਂ ਹੁੰਦੀ। ਨਿੰਦਕ ਆਪਣੇ ਹਿਰਦੇ ਅੰਦਰ ਜਲਦੇ ਸੜਦੇ ਰਹਿੰਦੇ ਹਨ।

**ਸਭਨਾ ਦੇ ਜੀਅ ਅੰਦਰ ਧੁਖਾ**

*ਭਾਈ ਗੁਰਦਾਸ, ਵਾਰ ੧੦*

ਗੁਰਮੁਖਿ ਜਨ ਸੱਚ ਨੂੰ ਪ੍ਰਾਪਤ ਕਰ ਕੇ ਸੋਭਾ ਰੂਪ ਗੁਣ ਪ੍ਰਾਪਤ ਕਰਦੇ ਹਨ। ਉਨ੍ਹਾਂ ਅੰਦਰ ਗੁਣਾਂ ਦਾ ਪ੍ਰਕਾਸ਼ ਹੋ ਜਾਂਦਾ ਹੈ, ਅਤੇ ਮੇਰੇ ਠਾਕੁਰ ਦੇ ਗੁਣਾਂ ਦਾ ਜਿਹੜੇ ਜਨਾਂ ਅੰਦਰ ਪ੍ਰਕਾਸ਼ ਹੋ ਜਾਂਦਾ ਹੈ, ਉਹ ਉਸ ਨੂੰ ਅਤਿ ਪਿਆਰੇ ਹਨ। ਉਹ ਪ੍ਰਭੂ ਆਪ ਹੀ ਆਪਣੇ ਦਾਸਾਂ ਨੂੰ ਨਿਵਾਜਣ ਵਾਲਾ ਹੈ।

**ਨੋਟ** - ਉਨ੍ਹਾਂ ਦੀ ਸਾਕਤ ਲੋਕ ਭਾਵੇਂ ਨਿੰਦਿਆ ਕਰੀ ਜਾਣ, ਅਤੇ ਭਾਵੇਂ ਉਨ੍ਹਾਂ ਦੇ ਨਾਲ ਤਰ੍ਹਾਂ ਤਰ੍ਹਾਂ ਦੀਆਂ ਕਹਾਣੀਆਂ ਜੋੜ ਦੇਣ, ਉਨ੍ਹਾਂ ਵਲੋਂ ਸਿਰਜੇ ਸੱਚ ਨੂੰ ਘਟਾਇਆ ਨਹੀਂ ਜਾ ਸਕਦਾ। ਇਹ ਸੱਚ ਸਾਡੇ ਸਾਹਮਣੇ ਪਾਤਸ਼ਾਹ ਨੇ ਪਰਗਟ ਕੀਤਾ ਹੈ।

ਕਰਤੇ ਦਾ ਆਪਣਾ ਸੁਭਾਉ ਹੀ ਜਲ ਵਰਗਾ ਹੈ। ਜਿਵੇਂ ਜਲ, ਜਲ ਨੂੰ ਆਪਣੇ ਵਿੱਚ ਸਮਾ ਲੈਂਦਾ ਹੈ, ਇਸੇ ਤਰ੍ਹਾਂ ਗੁਰਮੁਖਿ ਜਨਾਂ ਨੂੰ ਪ੍ਰਭੂ ਆਪਣੇ ਵਿੱਚ ਲੀਨ ਕਰ

ਲੈਂਦਾ ਹੈ। ਨਾਨਕ ਸਾਹਿਬ ਇਸ ਸੱਚ ਉੱਪਰ ਮੋਹਰ ਲਾਉਂਦੇ ਹਨ ਕਿ ਉਸ ਪ੍ਰਭੂ ਦੇ ਤੁੱਲ ਹੋਰ ਕੋਈ ਨਹੀਂ ਹੋ ਸਕਦਾ।

**ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ॥**
**ਨਾਨਕ ਕੀ ਬੇਨੰਤੀ ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੧੯*

ਉਸ ਪ੍ਰਭੂ ਦੀ ਅਸਲੀ ਸੇਵਾ ਕੀ ਹੈ?

**ਹਰਿ ਕੀ ਟਹਲ ਕਮਾਵਣੀ ਜਪੀਐ ਪ੍ਰਭ ਕਾ ਨਾਮੁ ॥**
**ਗੁਰ ਪੂਰੇ ਤੇ ਪਾਇਆ ਨਾਨਕ ਸੁਖ ਬਿਸ੍ਰਾਮੁ ॥੧੫॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੦੦*

ਉਸ ਦੀ ਬੰਦਗੀ ਕਰਨੀ, ਭਾਵ ਰਜ਼ਾ ਅੰਦਰ ਰਹਿਣਾ।

# ਆਇਆ ਸੁਣਿਆ ਬਿਦਰ ਦੇ

(ਬਿਦਰੁ ਅਰੁ ਦੁਰਜੋਧਨ) ਸਤਵੀਂ ਵਾਰ ਦੀ ਸਤਵੀਂ ਪਾਉੜੀ -ਭਾਈ ਗੁਰਦਾਸ ਜੀ

**ਆਇਆ ਸੁਣਿਆ ਬਿਦਰ ਦੇ ਬੋਲੇ ਦੁਰਜੋਧਨ ਹੋਇ ਰੁਖਾ ॥**
**ਘਰ ਅਸਾਡੇ ਛੱਡਕੇ ਗੋਲੇ ਦੇ ਘਰ ਜਾਹਿ ਕਿ ਸੁਖਾ ॥**
**ਭੀਖਮ ਦ੍ਰੋਣਾ ਕਰਨ ਤਜ ਸਭਾ ਸੀਂਗਾਰ ਵਡੇ ਮਾਨੁਖਾ ॥**
**ਜੁਗੀ ਜਾਇ ਵਲਾਇਓਨ ਸਬਨਾਂ ਦੇ ਜੀਅ ਅੰਦਰ ਧੁਖਾ ॥**
**ਹਸ ਬੋਲੇ ਭਗਵਾਨ ਜੀ ਸੁਣਹੋ ਰਾਜਾ ਹੋਇ ਸਨਮੁਖਾ ॥**
**ਤੇਰੇ ਭਾਉ ਨ ਦਿਸਈ ਮੇਰੇ ਨਾਹੀਂ ਅਪਦਾ ਦੁਖਾ ॥**
**ਭਾਉ ਜਿਵੇਹਾ ਬਿਦਰ ਦੇ ਹੋਰੀ ਦੇ ਚਿਤ ਚਾਉ ਨ ਚੁਖਾ ॥**
**ਗੋਵਿੰਦ ਭਾਉ ਭਗਤ ਦਾ ਭੁਖਾ ॥੭॥**

*ਭਾਈ ਗੁਰਦਾਸ, ਵਾਰ ੭*

**ਪਦ ਅਰਥ**

ਰੁਖਾ – ਰੁਖਾ ਬੋਲਣਾ, ਬੁਰਾ ਬੋਲਣਾ

ਘਰ ਅਸਾਡੇ – ਅਸਾਂ ਦੇ ਘਰ, ਹਉਮੈ ਗ੍ਰਸਤ ਲੋਕਾਂ ਵਲੋਂ ਆਪਣੀ ਮੈਂ ਦਾ ਪ੍ਰਗਟਾਵਾ ਕਰਨਾ

ਜਾਹਿ ਕਿ ਸੁਖਾ – ਜਾ ਕੇ ਕੀ ਸੁਖ ਮਿਲਿਆ

ਸਭਾ ਸੀਂਗਾਰ ਵਡੇ ਮਾਨੁਖਾ – ਵੱਡੀਆਂ ਵੱਡੀਆਂ ਸਭਾਵਾ ਦੇ ਸ਼ਿੰਗਾਰ ਹਉਮੈ ਗ੍ਰਸਤ ਲੋਕ

ਜੁਗੀ ਜਾਇ ਵਲਾਇਓਨ ਸਬਨਾਂ ਦੇ ਜੀਅ ਅੰਦਰ ਧੁਖਾ – ਜਿਹੜੀਆਂ ਹਿਰਦੇ ਰੂਪੀ ਝੁੱਗੀਆ ਅੰਦਰੋ ਹਉਮੈ ਹੰਕਾਰ ਮਾਇਆ ਦੇ ਮਦ ਨਾਲ ਧੁਖ ਰਹੀਆਂ ਹਨ

ਵਲਾਇਓਨ – ਛੱਡ ਕੇ ਅੱਗੇ ਜਾਣਾ

ਹਸ ਬੋਲੇ ਭਗਵਾਨ ਜੀ – ਪ੍ਰਭੂ ਦਾ ਗੁਰਮੁਖਿ ਜਨ ਉੱਪਰ ਪ੍ਰਸੰਨ ਹੋਣਾ, ਗੁਰਮਤਿ ਅਨੁਸਾਰ ਪ੍ਰਭੂ ਦਾ ਹਸਿ ਬੋਲਣਾ ਕੀ ਹੈ?

**ਪ੍ਰਭ ਹਸਿ ਬੋਲੇ ਕੀਏ ਨਿਆਂਏਂ ॥ ਸਗਲ ਦੂਤ ਮੇਰੀ ਸੇਵਾ ਲਾਏ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੪੭*

ਗੁਰੂ ਗ੍ਰੰਥ ਸਾਹਿਬ ਜੀ ਅਨੁਸਾਰ ਹਸਿ ਬੋਲਣਾ – ਪ੍ਰਸੰਨ ਹੋਣਾ -ਬਖ਼ਸ਼ਿਸ਼ ਕਰਨਾ ਹੀ ਹੈ। ਬਖ਼ਸ਼ਿਸ਼ ਕਰਨਾ ਕੀ ਹੈ? ਨਿਆਏ ਕਰਨਾ। ਨਿਆਂ ਕਰਨਾ ਕੀ ਹੈ? ਭਾਵਨਾ ਦੇਖਣੀ, ਪ੍ਰੇਮ ਦੇਖਣਾ, ਜ਼ਾਤ ਪਾਤ ਜਾਂ ਰੰਗ ਨਹੀਂ।

ਸੁਣਹੋ ਰਾਜਾ ਹੋਇ ਸਨਮੁਖਾ – ਬਿਦਰ ਜੀ ਦਾ ਬਗ਼ੈਰ ਕਿਸੇ ਡਰ ਭੈ ਦੇ ਦੁਰਜੋਧਨ ਨੂੰ ਕਹਿਣਾ ਕਿ ਐਧਰ ਮੂੰਹ ਕਰਕੇ ਸੁਣ, ਕਿ ਜਿਹੜੇ ਕ੍ਰਿਸ਼ਨ ਦੀ ਤੂੰ ਗੱਲ ਕਰਦਾ ਹੈ, ਉਹ ਕ੍ਰਿਸ਼ਨ ਮੇਰਾ ਕ੍ਰਿਸ਼ਨ ਨਹੀਂ।

ਤੇਰੇ ਭਾਉ ਨ ਦਿਸਈ – ਤੇਰੇ ਅੰਦਰ ਮੇਰੇ ਸਰਬ-ਵਿਆਪਕ ਕ੍ਰਿਸ਼ਨ ਲਈ ਭਾਉ ਹੀ ਨਹੀਂ ਹੈ। ਤੇਰੇ ਅੰਦਰ ਆਪੇ ਦਾ ਦੁੱਖ ਹੈ

ਮੇਰੇ ਨਾਹੀਂ ਅਪਦਾ ਦੁਖਾ – ਮੇਰੇ ਅੰਦਰ ਆਪੇ ਦਾ ਦੁਖ ਨਹੀਂ ਹੈ

ਭਾਉ ਜਿਵੇਹਾ ਬਿਦਰ ਦੇ – ਜਿਹੋ ਜਿਹੀ ਭਾਵਨਾ ਬਿਦਰ ਦੀ ਹੈ

ਹੋਰੀ ਦੇ ਚਿਤ ਚਾਉ ਨ ਚੁਖਾ – ਹੋਰਨਾਂ ਦੇ ਅੰਦਰ ਬਿਦਰ ਜਿਹਾ ਚਾਉ ਉਪਜਿਆ ਹੀ ਨਹੀਂ (ਹੋਰਨਾ ਦੇ ਅੰਦਰ ਜਸ਼ੋਧਾ ਦੇ ਪੁੱਤਰ ਕ੍ਰਿਸ਼ਨ ਲਈ ਤਾਂ ਪਿਆਰ ਹੋ ਸਕਦਾ ਹੈ, ਪਰ ਬਿਦਰ ਜੀ ਵਾਂਗ, ਸਰਬ-ਵਿਆਪਕ ਵਾਸਤੇ ਨਹੀਂ)

ਗੋਵਿੰਦ ਭਾਉ ਭਗਤ ਦਾ ਭੁਖਾ – ਬਿਦਰ ਜੀ ਅੰਦਰ ਸ੍ਰਿਸ਼ਟੀ ਦੇ ਪਾਲਕ ਅਤੇ ਰੱਖਿਅਕ ਲਈ ਪ੍ਰੇਮ ਦੀ ਭੁੱਖ ਹੈ

ਹੁਣ ਇਥੇ ਸ਼ੁਰੂ ਅੰਦਰ ਵੀਚਾਰਨ ਵਾਲੀ ਜ਼ਰੂਰੀ ਗੱਲ ਹੈ ਕਿ ਭਾਈ ਸਾਹਿਬ ਕਹਿੰਦੇ ਹਨ "**ਆਇਆ ਸੁਣਿਆ ਬਿਦਰ ਦੇ**"। ਇਸ ਪੰਗਤੀ ਅੰਦਰ ਸਿਰਫ ਇਸ਼ਾਰਾ ਹੈ ਕਿ ਦੁਰਜੋਧਨ ਨੇ ਸਿਰਫ ਆਇਆ ਹੀ ਸੁਣਿਆ, ਪਰ ਦੁਰਜੋਧਨ ਨੂੰ ਰਾਜ ਦੇ ਮਦ ਦੇ ਹੰਕਾਰ ਅੰਦਰ ਇਹ ਨਹੀਂ ਪਤਾ ਲੱਗਾ ਕਿ ਆਇਆ ਕੌਣ? ਉਸ ਨੂੰ ਇਹ ਨਹੀਂ ਪਤਾ ਲੱਗਾ ਕਿ ਬਿਦਰ ਜੀ ਦੇ ਘਰ ਆਉਣ ਵਾਲਾ ਕੌਣ ਸੀ। ਇਥੇ ਇਹ ਸਪਸ਼ਟ ਹੋ ਜਾਂਦਾ ਹੈ ਕਿ ਬਿਦਰ ਜੀ ਦੇ ਘਰ ਆਉਣ ਵਾਲਾ ਕੋਈ ਅਵਤਾਰੀ ਨਹੀਂ ਸੀ।

**ਅਰਥ**

ਭਾਈ ਗੁਰਦਾਸ ਜੀ ਸਮਝਾਉਣਾ ਕਰ ਰਹੇ ਹਨ ਕਿ ਜਦੋਂ ਬਿਦਰ ਦੇ ਘਰ ਆਇਆ ਸੁਣਿਆ ਤਾਂ ਮਾਇਆ ਦੇ ਮਦ ਦੇ ਹੰਕਾਰ ਅੰਦਰ ਦੁਰਜੋਧਨ ਨੇ ਬੁਰਾ ਭਲਾ ਬੋਲਿਆ ਕਿ ਸਾਡਾ ਘਰ ਛੱਡ ਕੇ ਗੋਲੇ ਦੇ ਘਰ ਜਾ ਕੇ ਕੀ ਸੁਖ ਮਿਲਿਆ ਹੋਵੇਗਾ?

**ਨੋਟ** – ਇਹ ਪੱਖ ਦਰਜੋਧਨ ਦਾ ਹੈ ਜੋ ਰਾਜ ਦੇ ਹੰਕਾਰ ਵਿੱਚ ਬਿਦਰ ਜੀ ਦੇ ਘਰ ਆਉਣ ਵਾਲਾ ਕ੍ਰਿਸ਼ਨ ਜਸ਼ੋਧਾ ਦਾ ਪੁੱਤਰ ਸਮਝੀ ਬੈਠਾ ਸੀ। ਉਸ ਨੂੰ ਇਹ ਨਹੀਂ ਸੀ ਪਤਾ ਕਿ ਬਿਦਰ ਜੀ ਸਰਬ-ਵਿਆਪਕ ਹਰੀ ਦੇ ਆਪਣੇ ਹਿਰਦੇ ਰੂਪੀ ਘਰ ਵਿੱਚ ਆਉਣ ਦੀ ਗੱਲ ਕਰ ਰਹੇ ਹਨ। ਦੂਸਰੀ ਇਹ ਗੱਲ ਆਪਣੇ ਆਪ ਵਿੱਚ ਹੀ ਸਪਸ਼ਟ ਹੈ ਕਿ "**ਸਬਨਾਂ ਦੇ ਜੀਅ ਅੰਦਰ ਧੁਖਾ**" ਮਤਲਬ ਸਾਰਿਆ ਦੇ ਅੰਦਰ ਧੁਖ ਰਹੇ ਹਨ। ਸਾਰਿਆਂ ਦੇ ਹਿਰਦੇ ਸੜ ਰਹੇ ਹਨ ਮਾਇਆ ਦੇ ਮਦ ਦੇ ਹੰਕਾਰ ਵਿਚ। ਸੋ ਸਪਸ਼ਟ ਹੈ

ਕਿ ਕਿਸੇ ਇੱਟਾਂ ਪੱਥਰਾਂ ਦੇ ਬਣੇ ਘਰ ਅੰਦਰ ਕਿਸੇ ਦੁਨਿਆਵੀ ਕ੍ਰਿਸ਼ਨ ਦੇ ਤਨ ਕਰਕੇ ਆਉਣ ਦੀ ਗੱਲ ਨਹੀਂ ਹੈ।

**ਅਰਥ**

ਸਾਡੇ ਘਰ ਆਉਂਦਾ ਤਾਂ ਭੀਖਣ, ਦ੍ਰੋਣਾ, ਕਰਨ, ਆਦਿ ਵਰਗੇ ਜੋ ਵੱਡੀਆਂ ਵੱਡੀਆਂ ਸਭਾਵਾਂ ਦੇ ਸ਼ਿੰਗਾਰ ਹਨ, ਨੇ ਉਨ੍ਹਾਂ ਦੀ ਆਉ ਭਗਤ ਕਰਨੀ ਸੀ। (ਦੁਰਜੋਧਨ ਨੇ ਆਪਣੇ ਹੰਕਾਰ ਵਿੱਚ ਸਿਰਫ਼ ਆਇਆ ਹੀ ਸੁਣਿਆ, ਪਰ ਇਹ ਨਹੀਂ ਪਤਾ ਲੱਗਾ ਕਿ ਕੌਣ ਆਇਆ ਹੈ। ਹੁਣ ਇਥੋ ਅੱਗੇ ਬਿਦਰ ਜੀ ਦਾ ਪੱਖ ਹੈ।)

ਹੇ ਰਾਜਾ ਐਧਰ ਨੂੰ ਮੂੰਹ ਕਰਕੇ ਸੁਣ। ਹੁਣ ਪਰਾਂ ਨੂੰ ਮੂਹ ਨਾਂਹ ਕਰ, ਸਨਮੁਖ ਹੋ। ਜਿਹੜੇ ਤੇਰੇ ਵਰਗਿਆਂ ਦੇ ਹਿਰਦੇ ਹਉਮੈ ਮਾਇਆ ਮਦ ਦੇ ਹੰਕਾਰ ਨਾਲ ਧੁਖ ਰਹੇ ਹਨ, ਇਹ ਮੇਰੇ ਮਾਲਕ ਸਰਬ-ਵਿਆਪਕ ਹਰੀ ਲਈ ਜਲ ਸੜ ਰਹੀਆਂ ਝੁੱਗੀਆਂ ਹਨ। ਜਿਹੜੇ ਮਨੁੱਖ ਉਸ ਦੀ ਬਖ਼ਸ਼ਿਸ਼ ਦੇ ਪਾਤਰ ਬਣਦੇ ਹਨ ਉਨ੍ਹਾਂ ਉੱਪਰ ਉਹ ਪ੍ਰਸੰਨ ਹੁੰਦਾ ਹੈ। ਤੇਰੇ ਅੰਦਰ ਉਸ ਸਰਬ-ਵਿਆਪਕ ਪਾਲਕ ਅਤੇ ਰੱਖਿਅਕ ਲਈ ਭਾਉ ਨਹੀਂ ਹੈ, ਅਤੇ ਮੇਰੇ ਅੰਦਰ ਅਪਦਾ ਭਾਵ ਹਉਮੈ ਦਾ ਦੁੱਖ ਨਹੀਂ ਹੈ। ਤੇਰੇ ਅੰਦਰ ਹਉਮੈ ਦਾ ਰੋਗ ਹੈ। ਇਸ ਕਰਕੇ ਉਹ ਸਰਬ-ਵਿਆਪਕ ਹਰੀ ਹਉਮੈ ਅੰਦਰ ਜਲ ਸੜ ਧੁਖ ਰਹੀਆਂ ਹਿਰਦੇ ਰੂਪੀ ਝੁੱਗੀਆ ਛੱਡ ਕੇ ਮੇਰੇ ਘਰ ਆਇਆ ਹੈ।

ਭਾਈ ਗੁਰਦਾਸ ਜੀ ਦਾ ਆਪਣਾ ਫ਼ੈਸਲਾ -

ਜਿਸ ਤਰ੍ਹਾਂ ਬਿਦਰ ਜੀ ਦੇ ਅੰਦਰ ਉਸ ਸਰਬ-ਵਿਆਪਕ ਪਾਲਕ ਅਤੇ ਰੱਖਿਅਕ ਗੋਬਿੰਦ ਹਰੀ ਲਈ ਪ੍ਰੀਤ ਹੈ, ਭਾਉ ਹੈ, ਚਾਉ ਹੈ; ਉਹ ਭੁੱਖ, ਉਹ ਚਾਉ ਹੋਰਨਾਂ ਦੁਰਜੋਧਨ ਵਰਗੇ ਹੰਕਾਰੀ ਮਨੁੱਖਾਂ ਦੇ ਅੰਦਰ ਉਪਜਿਆ ਹੀ ਨਹੀਂ।

ਇਸ ਕਰ ਕੇ ਉਹ ਸਰਬ-ਵਿਆਪਕ ਹਰੀ, ਬਿਦਰ ਦੇ ਹਿਰਦੇ ਰੂਪੀ ਘਰ ਵਿੱਚ ਆਇਆ ਹੈ।

**ਨੋਟ** - ਕੋਈ ਭੁਲੇਖਾ ਨਹੀਂ ਰਹਿ ਜਾਂਦਾ ਕਿ ਭਾਈ ਗੁਰਦਾਸ ਜੀ ਵਰਗੀ ਮਹਾਨ ਸ਼ਖ਼ਸੀਅਤ ਗੁਰਮਤਿ ਵਿਰੁੱਧ ਆਪਣਾ ਕੋਈ ਵਿਚਾਰ ਪੇਸ਼ ਕਰੇ। ਉਨ੍ਹਾਂ ਵਲੋਂ ਬਿਦਰ ਜੀ ਨਾਲ ਜੁੜੀ ਪ੍ਰਚੱਲਤ ਕਰਮਕਾਂਡੀ ਕਹਾਣੀ ਨਿਖੇੜੀ ਗਈ ਹੈ, ਜੋੜੀ ਨਹੀਂ ਗਈ।

ਆਉ ਹੁਣ ਕਬੀਰ ਜੀ ਵਲੋਂ ਬਿਦਰੁ ਜੀ ਪ੍ਰਤੀ ਉਚਾਰਨ ਸ਼ਬਦ ਨੂੰ ਵੀਚਾਰਨ ਦੀ ਕੋਸ਼ਿਸ਼ ਕਰੀਏ।

**ਰਾਜਨ ਕਉਨੁ ਤੁਮਾਰੈ ਆਵੈ ॥**
**ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥੧॥ ਰਹਾਉ ॥**
**ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ ॥**
**ਤੁਮਰੋ ਦੂਧੁ ਬਿਦਰ ਕੋ ਪਾਨ੍ਹੋ ਅੰਮ੍ਰਿਤੁ ਕਰਿ ਮੈ ਮਾਨਿਆ ॥੧॥**
**ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ ॥**
**ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ ॥੨॥੯॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੫*

**ਪਦ ਅਰਥ**

ਰਾਜਨ – ਵਾਹਿਗੁਰੂ, ਅਕਾਲ ਪੁਰਖੁ "**ਕੋਊ ਹਰਿ ਸਮਾਨਿ ਨਹੀ ਰਾਜਾ**" - ਪੰਨਾ ੮੫੬

ਕਉਨੁ – ਕੌਣ

ਤੁਮਾਰੈ ਆਵੈ – ਤੇਰੇ ਦਰ ਕੌਣ ਆਉਂਦੇ ਹਨ

ਐਸੋ ਭਾਉ – ਐਸੀ ਬਖ਼ਸ਼ਿਸ਼ ਰੂਪ ਨਦਰਿ

ਬਿਦਰ ਕੋ ਦੇਖਿਓ – ਜਿਹੜੀ ਬਖ਼ਸ਼ਿਸ਼ ਰੂਪ ਨਦਰਿ ਬਿਦਰ ਜੀ ਉੱਪਰ ਕੀਤੀ

ਓਹੁ – ਉਹੀ ਨਦਰਿ

ਮੋਹਿ – ਮੇਰੇ ਉੱਪਰ

ਭਾਵ – ਪ੍ਰਕਾਰ, ਤਰ੍ਹਾਂ

ਭਾਵੈ – ਭਾਵ ਤੋਂ ਭਾਵੈ ਹੈ (ਦੇਖੋ ਮਹਾਨ ਕੋਸ਼) ਭਾਵ ਉਸੇ ਪ੍ਰਕਾਰ, ਉਸੇ ਤਰ੍ਹਾਂ, ਹੂਬਹੂ

ਹਸਤੀ – ਫਾ: ਦੌਲਤਮੰਦੀ, ਅਮੀਰੀ, ਪਦਾਰਥ ਵਾਦ

ਦੇਖਿ – ਦੇਖ ਕੇ ਭਰਮ ਤੇ ਭੂਲਾ – ਭਰਮ ਵਿੱਚ ਭੁੱਲ ਜਾਣਾ

ਸ੍ਰੀ ਭਗਵਾਨੁ ਨ ਜਾਨਿਆ – ਅਸਲ ਭਗਵਾਨ ਨੂੰ ਨਾਂਹ ਜਾਨਣਾ

ਖੀਰ – ਫਾ: ਹੈਰਾਨ, ਅਸਚਰਜ, ਅਸਚਰਜਤਾ

ਸਾਗੁ – ਸੰ: ਸਮਾਨ ਅੰਗ, ਉਹੋ ਜਿਹਾ, ਭਾਵ ਹੂਬਹੂ

ਦੂਧੁ – ਦੁੱਧ, ਗੁਰਮਤਿ ਅਨੁਸਾਰ ਆਤਮਿਕ ਤੌਰ ਤੇ ਬਲਵਾਨ ਕਰ ਦੇਣ ਵਾਲਾ ਨਾਮ ਰੂਪੀ ਦੁੱਧ

ਪਾਨ੍ਹੋ – ਪ੍ਰਾਪਤੀ, 'ਨ' ਦੇ ਪੈਰ ਵਿੱਚ ਅੱਧਾ ਰਾਰਾ ਹੈ, ਪਾ ਲੈਣਾ, ਪ੍ਰਾਪਤੀ ਕਰ ਲੈਣੀ

ਮੈ ਮਾਨਿਆ – ਮੈਂ ਜਾਣਿਆ, ਜਾਣ ਲਿਆ

ਗੁਨ ਗਾਵਤ – ਪ੍ਰਭੂ ਦੀ ਸਿਫ਼ਤੋ-ਸਲਾਹ ਕਰਨੀ

ਰੈਨਿ ਬਿਹਾਨੀ – ਜੀਵਨ ਰੂਪੀ ਰਾਤ ਦਾ ਬੀਤਣਾ

ਕਬੀਰ ਕੋ ਠਾਕੁਰੁ – ਕਬੀਰ ਜੀ ਦਾ ਸਰਬ-ਵਿਆਪਕ ਪਰਮੇਸ਼ਰ

ਅਨਦ ਬਿਨੋਦੀ – ਬਗ਼ੈਰ ਰੰਗ ਨਸਲ ਜ਼ਾਤਿ ਪਾਤ ਦੇ ਬਖ਼ਸ਼ਿਸ਼ ਕਰਨ ਵਾਲਾ ਸਰਬ-ਵਿਆਪਕ ਹਰੀ

ਜਾਤਿ ਨ ਕਾਹੂ ਕੀ ਮਾਨੀ – ਜ਼ਾਤ-ਪਾਤ ਕਿਸੇ ਦੀ ਦੇਖਦਾ ਨਹੀਂ

**ਅਰਥ**

ਹੇ ਰਾਜਨ ਤੇਰੇ ਦਰ ਤੇ ਕਉਣ ਆਉਂਦੇ ਹਨ? ਬਿਦਰ ਜੀ ਵਰਗੇ ਜਿਨਾਂ ਉੱਪਰ ਤੂੰ ਮਿਹਰ ਦੀ ਨਦਰ ਕੀਤੀ ਹੈ ਅਤੇ ਕਰਦਾ ਹੈਂ, (ਹੰਕਾਰੀ ਨਹੀਂ) । ਉਸੇ ਪ੍ਰਕਾਰ ਹੂ-ਬਹੂ ਬਖ਼ਸ਼ਿਸ਼ ਰੂਪ ਨਦਰਿ ਮੇਰੇ ਗ਼ਰੀਬ ਉੱਪਰ ਵੀ ਕਰ।

ਹਸਤੀ – ਪਦਾਰਥ – ਪਦਾਰਥ ਦੇਖ ਕੇ ਮੈਂ ਵੀ ਭਰਮ ਵਿੱਚ ਭੁੱਲਾ ਹੋਇਆ ਸੀ, ਅਤੇ ਸ੍ਰੀ ਭਗਵਾਨ ਨੂੰ ਪ੍ਰਾਪਤ ਕਰਨ ਦਾ ਰਾਹ ਸਮਝ ਨਾਂਹ ਸਕਿਆ।

ਜੋ ਨਾਮ ਰੂਪੀ ਦੁੱਧ ਆਤਮਿਕ ਤੌਰ ਤੇ ਬਲਵਾਨ ਕਰਨ ਵਾਲਾ ਹੈ, ਜਿਸ ਨਾਮ ਰੂਪੀ ਦੁੱਧ ਦੀ ਬਿਦਰ ਜੀ ਨੂੰ ਪ੍ਰਾਪਤੀ ਹੋਈ ਸੀ, ਜਦੋਂ ਮੈਂ ਅੰਮ੍ਰਿਤ ਕਰਕੇ ਜਾਣਿਆ, ਤਾਂ ਮੇਰੇ ਤੇ ਹੂਬਹੂ ਬਿਦਰ ਜੀ ਵਾਂਗ ਪੂਰਨ ਅਸਚਰਜ ਬਖ਼ਸ਼ਿਸ਼ ਹੋਈ। ਫਿਰ ਮੇਰੀ ਜੀਵਨ ਰੂਪੀ ਰਾਤ ਰਾਜਨ ਪ੍ਰਭੂ ਦੇ ਗੁਣ ਗਾਉਂਦਿਆ ਬੀਤਣੀ ਸ਼ੁਰੂ ਹੋਈ। ਕਬੀਰ ਨੇ ਇਹ ਸੱਚ ਜਾਣਿਆ ਹੈ ਕਿ ਇਕੁ ਕਬੀਰ ਦਾ ਠਾਕੁਰ ਵਾਹਿਗੁਰੂ ਹੀ ਹੈ ਜੋ ਅਨਦ ਬਿਨੋਦੀ ਹੈ। ਇਕੁ ਵਾਹਿਗੁਰੂ ਹੀ ਹੈ ਜੋ ਬਗ਼ੈਰ ਰੰਗ ਨਸਲ ਜ਼ਾਤ-ਪਾਤ ਦੇ ਭੇਦ ਭਾਵ ਦੇ ਬਖ਼ਸ਼ਿਸ਼ ਕਰਨ ਵਾਲਾ ਹੈ।

**ਰਾਜਨ ਮਹਿ ਤੂੰ ਰਾਜਾ ਕਹੀਅਹਿ ਭੂਮਨ ਮਹਿ ਭੂਮਾ ॥**
**ਠਾਕੁਰ ਮਹਿ ਠਕੁਰਾਈ ਤੇਰੀ ਕੋਮਨ ਸਿਰਿ ਕੋਮਾ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੫੦੭*

**ੜਾੜੈ ਰੂੜਾ ਹਰਿ ਜੀਉ ਸੋਈ ॥ ਤਿਸੁ ਬਿਨੁ ਰਾਜਾ ਅਵਰੁ ਨ ਕੋਈ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੯੩੬*

**ਨੋਟ** – ਇਸ ਗੱਲ ਤੇ ਮੋਹਰ ਹੈ ਕਿ ਇਕੁ ਅਕਾਲ ਪੁਰਖੁ ਤੋ ਬਗ਼ੈਰ ਹੋਰ ਕੋਈ ਬਖ਼ਸ਼ਿਸ਼ ਕਰਨ ਦੀ ਸਮਰੱਥਾ ਨਹੀਂ ਰੱਖਦਾ। ਉਸ ਸਰਬ-ਵਿਆਪਕ ਤੋਂ ਬਗ਼ੈਰ ਜੇਕਰ ਕੋਈ ਇਹ ਦਾਅਵਾ ਕਰਦਾ ਹੈ ਤਾਂ ਸਭ ਝੂਠ ਹੈ।

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ ਰਹਾਉ ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥੨॥੧॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੬*

ਸੋ, ਕੋਈ ਭੁਲੇਖਾ ਕਿਸੇ ਵੀ ਕਿਸਮ ਦਾ ਗੁਰਬਾਣੀ ਸੱਚ ਅੰਦਰ ਹੈ ਹੀ ਨਹੀਂ। ਗ਼ਰੀਬਾਂ ਨੂੰ ਨਿਵਾਜਣ ਵਾਲਾ ਇਕੁ ਹੀ ਹੈ। ਉਹ ਇਕ ਹੀ ਹੈ ਜੋ ਆਪਣੀ ਸ਼ਰਨ ਆਉਣ ਵਾਲਿਆਂ ਨੂੰ ਨੀਚਾਂ ਤੋਂ ਊਚ ਬਣਾ ਸਕਦਾ ਹੈ, ਜੋ ਕਿਸੇ ਤੋਂ ਡਰਦਾ ਨਹੀਂ।

# ਸੁਣਿ ਸਾਖੀ ਮਨ ਜਪਿ ਪਿਆਰ

ਬਸੰਤੁ ਮਹਲਾ ੫ ਘਰੁ ੧ ਦੁਤੁਕੀਆ ੴ ਸਤਿਗੁਰ ਪ੍ਰਸਾਦਿ ॥
ਸੁਣਿ ਸਾਖੀ ਮਨ ਜਪਿ ਪਿਆਰ ॥
ਅਜਾਮਲੁ ਉਧਰਿਆ ਕਹਿ ਏਕ ਬਾਰ ॥
ਬਾਲਮੀਕੈ ਹੋਆ ਸਾਧਸੰਗੁ ॥ ਧ੍ਰੂ ਕਉ ਮਿਲਿਆ ਹਰਿ ਨਿਸੰਗ ॥੧॥
ਤੇਰਿਆ ਸੰਤਾ ਜਾਚਉ ਚਰਨ ਰੇਨ ॥
ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ ॥੧॥ ਰਹਾਉ ॥
ਗਨਿਕਾ ਉਧਰੀ ਹਰਿ ਕਹੈ ਤੋਤ ॥
ਗਜਇੰਦ੍ਰ ਧਿਆਇਓ ਹਰਿ ਕੀਓ ਮੋਖ ॥
ਬਿਪ੍ਰ ਸੁਦਾਮੇ ਦਾਲਦੁ ਭੰਜ ॥ ਰੇ ਮਨ ਤੂ ਭੀ ਭਜੁ ਗੋਬਿੰਦ ॥੨॥
ਬਧਿਕੁ ਉਧਾਰਿਓ ਖਮਿ ਪ੍ਰਹਾਰ ॥ ਕੁਬਿਜਾ ਉਧਰੀ ਅੰਗੁਸਟ ਧਾਰ ॥
ਬਿਦਰੁ ਉਧਾਰਿਓ ਦਾਸਤ ਭਾਇ ॥
ਰੇ ਮਨ ਤੂ ਭੀ ਹਰਿ ਧਿਆਇ ॥੩॥
ਪ੍ਰਹਲਾਦ ਰਖੀ ਹਰਿ ਪੈਜ ਆਪ ॥ ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ ॥
ਜਿਨਿ ਜਿਨਿ ਸੇਵਿਆ ਅੰਤ ਬਾਰ ॥ ਰੇ ਮਨ ਸੇਵਿ ਤੂ ਪਰਹਿ ਪਾਰ ॥੪॥
ਧੰਨੈ ਸੇਵਿਆ ਬਾਲ ਬੁਧਿ ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥
ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥ ਰੇ ਮਨ ਤੂ ਭੀ ਹੋਹਿ ਦਾਸੁ ॥੫॥
ਜੈਦੇਵ ਤਿਆਗਿਓ ਅਹੰਮੇਵ ॥ ਨਾਈ ਉਧਰਿਓ ਸੈਨੁ ਸੇਵ ॥
ਮਨੁ ਡੀਗਿ ਨ ਡੋਲੈ ਕਹੂੰ ਜਾਇ ॥
ਮਨ ਤੂ ਭੀ ਤਰਸਹਿ ਸਰਣਿ ਪਾਇ ॥੬॥
ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ॥ ਸੇ ਤੈਂ ਲੀਨੇ ਭਗਤ ਰਾਖਿ ॥
ਤਿਨ ਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ ॥
ਇਹ ਬਿਧਿ ਦੇਖਿ ਮਨੁ ਲਗਾ ਸੇਵ ॥੭॥
ਕਬੀਰਿ ਧਿਆਇਓ ਏਕ ਰੰਗ ॥
ਨਾਮਦੇਵ ਹਰਿ ਜੀਉ ਬਸਹਿ ਸੰਗਿ ॥
ਰਵਿਦਾਸ ਧਿਆਏ ਪ੍ਰਭ ਅਨੂਪ ॥
ਗੁਰ ਨਾਨਕ ਦੇਵ ਗੋਵਿੰਦ ਰੂਪ ॥੮॥੧॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੯੨*

**ਪਦ ਅਰਥ**

ਏਕ – ਇਕ ਅਕਾਲ ਪੁਰਖੁ ਵਾਹਿਗੁਰੂ

ਬਾਰ – ਫਾ: ਸਿਫ਼ਤੋ-ਸਲਾਹ ਕਰਨੀ

ਕਹਿ – ਕਰਨ ਨਾਲ

ਕਹਿ ਏਕ ਬਾਰ – ਇਕ ਅਕਾਲ ਪੁਰਖੁ ਵਾਹਿਗੁਰੂ ਦੀ ਸਿਫ਼ਤੋ-ਸਲਾਹ ਕਰਨ ਨਾਲ, ਇਕ ਅਕਾਲ ਪੁਰਖੁ ਦੀ ਬੰਦਗੀ ਕਰਨ ਨਾਲ

ਸਾਧਸੰਗੁ – ਸੱਚ ਦੀ ਸੰਗਤ ਪ੍ਰਾਪਤ ਹੋਣੀ

ਹਰਿ – ਅਕਾਲ ਪੁਰਖੁ, ਹਰੀ

ਨਿਸੰਗ – ਸੰ: ਸ਼ੰਕਾ ਰਹਿਤ, ਸ਼ੰਕਾ ਨਵਿਰਤ ਹੋ ਜਾਣੀ

ਤੇਰਿਆ ਸੰਤਾ – ਤੇਰੀ ਬੰਦਗੀ ਕਰਨ ਵਾਲੇ ਮਨੁੱਖ

ਜਾਚਉ ਚਰਨ ਰੇਨ – ਤੇਰੀ ਆਤਮਿਕ ਗਿਆਨ ਰੂਪੀ ਚਰਨ ਧੂੜ ਮੰਗਦੇ ਹਨ

ਲੇ ਮਸਤਕਿ ਲਾਵਉ – ਕਰ ਮਸਤਕ ਲਾਉਂਦੇ ਹਨ

ਕਰਿ ਕ੍ਰਿਪਾ ਦੇਨ – ਤੂੰ ਕਿਰਪਾ ਕਰਦਾ ਹੈਂ

ਗਨਿਕਾ ਉਧਰੀ ਹਰਿ ਕਹੈ ਤੋਤ – ਗਨਿਕਾ ਦਾ ਉਧਾਰ ਵੀ ਤੇਰੀ ਬੰਦਗੀ ਕਰਨ ਨਾਲ ਹੋਇਆ ਸੀ, ਜਿਸ ਦੇ ਨਾਲ ਕਰਮਕਾਂਡੀਆ ਨੇ ਤੋਤੇ ਵਾਲੀ ਕਹਾਣੀ ਜੋੜ ਦਿੱਤੀ

ਗਜਇੰਦ੍ਰ – ਅਜਾਮਲ ਅਤੇ ਬਿਦਰ ਵਾਂਗ ਇਕ ਗੁਰਮੁਖਿ ਮਨੁੱਖ (ਹਾਥੀ ਨਹੀਂ)

ਬਿਪ੍ਰ ਸੁਦਾਮੇ – ਸੁਦਾਮਾ ਬ੍ਰਾਹਮਣ

ਬਿਪ੍ਰ ਸੁਦਾਮੇ ਦਾਲਦੁ ਭੰਜ – ਸੁਦਾਮਾ ਜੀ ਦੀ ਕੰਗਾਲਤਾਈ ਖ਼ਤਮ ਹੋ ਗਈ

ਕਿਹੜਾ ਪਦਾਰਥ ਪ੍ਰਾਪਤ ਹੋਇਆ? ਪੜ੍ਹੋ ਗੁਰੂ ਗ੍ਰੰਥ ਸਾਹਿਬ ਜੀ ਦਾ ਪੰਨਾ ੯੯੫

**ਮੇਰੇ ਮਨ ਨਾਮੁ ਜਪਤ ਉਧਰੇ ॥**
**ਧ੍ਰੂ ਪ੍ਰਹਿਲਾਦੁ ਬਿਦਰੁ ਦਾਸੀ ਸੁਤੁ ਗੁਰਮੁਖਿ ਨਾਮਿ ਤਰੇ ॥੧॥ ਰਹਾਉ ॥**
**ਕਲਜੁਗਿ ਨਾਮੁ ਪ੍ਰਧਾਨੁ ਪਦਾਰਥੁ ਭਗਤ ਜਨਾ ਉਧਰੇ ॥**
**ਨਾਮਾ ਜੈਦੇਉ ਕਬੀਰੁ ਤ੍ਰਿਲੋਚਨੁ ਸਭਿ ਦੋਖ ਗਏ ਚਮਰੇ ॥**
**ਗੁਰਮੁਖਿ ਨਾਮਿ ਲਗੇ ਸੇ ਉਧਰੇ ਸਭਿ ਕਿਲਬਿਖ ਪਾਪ ਟਰੇ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੯੯੫*

ਇਸ ਸ਼ਬਦ ਦੀ ਅੱਗੇ ਜਾ ਕੇ ਵਿਆਖਿਆ ਪੜ੍ਹੋ।

ਦਾਲਦੁ ਭੰਜ – ਨਿਰਧਨਤਾ ਖ਼ਤਮ ਹੋ ਜਾਂਦੀ ਹੈ ਅਤੇ ਨਾਮ ਰੂਪੀ ਧਨ ਪ੍ਰਾਪਤ ਹੋ ਜਾਣਾ

ਰੇ ਮਨ – ਹੇ ਮੇਰੇ ਮਨ

ਤੂ ਭੀ ਭਜੁ ਗੋਬਿੰਦ – ਤੂੰ ਵੀ ਗੋਬਿੰਦ ਦਾ ਨਾਮ ਸਿਮਰ

ਖਮਿ – ਝੁਕਣਾ

ਪ੍ਰਹਾਰ – ਪਵਿੱਤਰ, ਉੱਤਮ

ਅੰਗੁਸਟ – ਸੰਗ ਕਰਨਾ, ਪ੍ਰਭੂ ਨਾਲ ਜੁੜਨਾ

ਦਾਸਤ ਭਾਇ – ਸੇਵਾ ਭਾਵਨਾਂ

ਹਰਿ – ਪ੍ਰਭੂ

ਪੈਜ – ਬਖ਼ਸ਼ਿਸ਼

ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ – ਬਸਤ੍ਰ ਛੀਨਤ ਹੋਣ ਤੋਂ ਰੱਖਿਆ ਭਾਵ ਪੜਦਾ ਢੱਕਿਆ

ਅੰਤ – ਅਖ਼ੀਰ, ਮੁੱਕਦੀ ਗੱਲ

ਬਾਰ – ਫਾ: ਸਿਫ਼ਤੋ-ਸਲਾਹ ਬੰਦਗੀ

ਜਿਨਿ ਜਿਨਿ ਸੇਵਿਆ ਅੰਤ ਬਾਰ – ਮੁੱਕਦੀ ਗੱਲ ਕਿ ਜਿਸ ਕਿਸੇ ਨੇ ਵੀ ਪ੍ਰਭੂ ਦੀ ਸਿਫ਼ਤੋ-ਸਲਾਹ, ਬੰਦਗੀ ਕੀਤੀ ਹੈ, ਉਹ ਸੰਸਾਰ ਸਮੁੰਦਰ ਤੋਂ ਪਾਰ ਹੋ ਗਿਆ

**ਨੋਟ** – ਰਹਾਉ ਦੀਆਂ ਪੰਗਤੀਆਂ ਅੰਦਰ ਸਾਰਾ ਰਹੱਸ ਹੈ। ਗੁਰੂ ਪਾਤਸ਼ਾਹ ਨੇ ਸਪਸ਼ਟ ਕੀਤਾ ਹੈ ਕਿ ਅਜਾਮਲ, ਬਾਲਮੀਕ, ਧਰੂ ਜੀ ਦੇ ਸੱਚੇ ਸੁੱਚੇ ਜੀਵਨ ਦੀ ਸਾਖੀ ਸੁਣ ਕਰ ਮਨ ਅੰਦਰ ਪ੍ਰੇਮਾ ਭਗਤੀ ਦਾ ਚਾਉ ਉਪਜਦਾ ਹੈ। ਅੱਗੇ ਸਾਰੇ ਸ਼ਬਦ ਅੰਦਰ ਇਨ੍ਹਾਂ ਗੁਰਮੁਖ ਜਨਾਂ ਦੇ ਸੱਚੇ ਸੁੱਚੇ ਜੀਵਨ ਦੀ ਸਾਖੀ ਸੁਣ ਕੇ ਕਿਨ੍ਹਾਂ ਕਿਨ੍ਹਾਂ ਗੁਰਮੁਖਾਂ ਅੰਦਰ ਚਾਉ ਉਪਜਿਆ ਅਤੇ ਸੱਚ ਨਾਲ ਜੁੜੇ ਦਾ ਵਰਨਣ ਹੈ। ਉਹ ਜੁੜਨ ਵਾਲੇ ਸੰਸਾਰ ਸਮੁੰਦਰ ਤਰ ਗਏ। ਸਮੁੰਦਰ ਪਾਰ ਹੋ ਗਏ। ਇਸ ਦੇ ਉਲਟ ਕਰਮਕਾਂਡੀਆਂ ਨੇ ਗੁਰਮੁਖਿ ਜਨਾਂ ਨਾਲ ਵੀ ਤਰ੍ਹਾਂ ਤਰ੍ਹਾਂ ਦੀਆਂ ਕਰਮਕਾਂਡੀ ਕਹਾਣੀਆਂ ਜੋੜ ਕੇ, ਉਨ੍ਹਾਂ ਨੂੰ ਵੀ ਅਵਤਾਰਾਂ ਦੇ ਪੁਜਾਰੀ ਦਰਸਾਉਣ ਦੀ ਕੋਸ਼ਿਸ਼ ਕੀਤੀ ਹੈ। ਗੁਰੂ ਸਾਹਿਬ ਜੀ ਨੇ ਗੁਰਮੁਖਿ ਜਨਾਂ ਨਾਲ ਇਹ ਜੋੜੀਆਂ ਜਾਂਦੀਆਂ ਕਰਮਕਾਂਡੀ ਕਹਾਣੀਆਂ ਨੂੰ ਰੱਦ ਕੀਤਾ ਹੈ। ਸੰਸਾਰ ਸਮੁੰਦਰ ਨੂੰ ਤਰਨ ਦਾ ਗੁਰਮਤਿ ਦਾ ਪੈਮਾਨਾ ਇਕ ਹੀ ਹੈ। ਉਹ ਹੈ: –

**ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ॥**
**ਨਾਨਕ ਕੀ ਬੇਨੰਤੀ ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੧੯*

ਪ੍ਰਮੇਸ਼ਰ ਇਕ ਹੈ ਅਤੇ ਉਸ ਨੂੰ ਮਿਲਣ ਦਾ ਰਸਤਾ ਵੀ ਇਕ ਹੀ ਹੈ। ਇਹ ਕਿਤੇ ਨਹੀਂ ਲਿਖਿਆ ਕਿ ਬੰਦੇ ਨੂੰ ਸਿਮਰਕੇ ਬੰਦਾ ਤਰ ਗਿਆ ਹੋਵੇ।

ਰਹਾਉ ਦੀਆ ਪੰਗਤੀਆ ਅੰਦਰ ਜਿਨ੍ਹਾਂ ਗੁਰਮੁਖਾਂ ਦਾ ਇਤਿਹਾਸ ਬਿਆਨ ਕਰ ਕੇ ਪ੍ਰੇਰਨਾ ਦਿਤੀ ਗਈ ਹੈ, ਉਨ੍ਹਾਂ ਲਈ ਗੁਰੂ ਜੀ ਦਾ ਆਪਣਾ ਵੀਚਾਰ: –

ਅਜਾਮਲ

**ਅਜਾਮਲੁ ਪਾਪੀ ਜਗੁ ਜਾਨੇ ਨਿਮਖ ਮਾਹਿ ਨਿਸਤਾਰਾ ॥**
**ਨਾਨਕ ਕਹਤ ਚੇਤ ਚਿੰਤਾਮਨਿ ਤੈ ਭੀ ਉਤਰਹਿ ਪਾਰਾ ॥੩॥੪॥**

*ਗੁਰੂ ਗ੍ਰੰਥ ਸਾਹਿਬ, ਪੰਨਾ ੬੩੨*

**ਦੁਖ ਹਰਤਾ ਹਰਿ ਨਾਮੁ ਪਛਾਨੋ ॥**
**ਅਜਾਮਲੁ ਗਨਿਕਾ ਜਿਹ ਸਿਮਰਤ ਮੁਕਤ ਭਏ ਜੀਅ ਜਾਨੋ ॥੧॥ ਰਹਾਉ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੩੦*

**ਹਰਿ ਕੋ ਨਾਮੁ ਸਦਾ ਸੁਖਦਾਈ ॥**
**ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ ॥੧॥ ਰਹਾਉ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੦੦੮*

ਜਗਤ ਵਿੱਚ ਕਰਮਕਾਂਡੀਆ ਨੇ ਅਜਾਮਲ ਨੂੰ ਪਾਪੀ ਕਿਹਾ ਹੈ। ਪਾਪੀ ਉਨ੍ਹਾਂ ਲਈ ਇਸ ਲਈ ਹੈ ਕਿਉਂਕਿ ਉਸ ਨੇ ਸੱਚ ਜਾਣਿਆ ਹੈ, ਕਰਮ ਕਾਂਡ ਦਾ ਰਸਤਾ ਛੱਡਿਆ ਹੈ। ਅੱਜ ਦੇ ਸਮੇ ਅੰਦਰ ਵੀ ਕੋਈ ਸੱਚ ਬੋਲਣ ਦੀ ਕੋਸ਼ਿਸ਼ ਕਰੇ ਤਾਂ ਅੱਜ ਦੇ ਕਰਮਕਾਂਡੀ ਵੀ ਸੱਚ ਬੋਲਣ ਵਾਲੇ ਨੂੰ ਪਾਪੀ ਹੀ ਦਰਸਾਉਂਦੇ ਹਨ।

ਧਰੂ ਭਗਤ

**ਰਾਮ ਜਪਉ ਜੀਅ ਐਸੇ ਐਸੇ ॥**
**ਧ੍ਰੂ ਪ੍ਰਹਿਲਾਦ ਜਪਿਓ ਹਰਿ ਜੈਸੇ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੩੭*

ਬਾਲਮੀਕ

**ਧੰਨਾ ਜਟੁ ਬਾਲਮੀਕੁ ਬਟਵਾਰਾ ਗੁਰਮੁਖਿ ਪਾਰਿ ਪਇਆ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੯੯੫*

ਬਾਲਮੀਕ ਅਤੇ ਧੰਨਾ ਜੀ ਦੋਨੋ ਗੁਰਮੁਖਿ ਜਨ ਹਨ। ਦੋਨੋ ਆਤਮਿਕ ਗਿਆਨੀ ਹਨ।

**ਅਰਥ**

੧ਓ ਸਤਿਗੁਰ ਪ੍ਰਸਾਦਿ ॥ ਸਰਬ-ਵਿਆਪਕ ਦੀ ਬਖ਼ਸ਼ਿਸ਼ ਜਿਨ੍ਹਾਂ ਜਿਨ੍ਹਾਂ ਉੱਪਰ ਹੋਈ, ਉਨ੍ਹਾਂ ਦੀ ਸਾਖੀ ਸੁਣ ਕੇ ਪ੍ਰਮਾਤਮਾ ਦਾ ਨਾਮ ਜਪਣ ਨੂੰ ਮਨ ਕਰਦਾ ਹੈ। ਅੰਦਰ ਚਾਉ ਉਪਜਦਾ ਹੈ, ਕਿ ਅਜਾਮਲ ਇਕ ਸਰਬ-ਵਿਆਪਕ ਦੀ ਸਿਫ਼ਤੋ-ਸਲਾਹ ਕਰਕੇ ਭਾਵ ਬੰਦਗੀ ਕਰਕੇ ਸੰਸਾਰ ਸਮੁੰਦਰ ਤਰ ਗਿਆ।

ਇਕੁ ਸਰਬ-ਵਿਆਪਕ ਦੀ ਬੰਦਗੀ ਕਰਨ ਵਾਲੇ ਤੇਰੇ ਕੋਲੋਂ ਹਮੇਸ਼ਾ ਆਤਮਿਕ ਗਿਆਨ ਦੀ ਬਖ਼ਸ਼ਿਸ਼ ਰੂਪ ਚਰਨ ਧੂੜ ਦੀ ਜਾਚਨਾ ਹੀ ਕਰਦੇ ਹਨ। ਵਾਹਿਗੁਰੂ! ਤੇਰੀ ਚਰਨ ਧੂੜ ਹੀ ਮੰਗਦੇ ਹਨ। ਤੂੰ ਕਿਰਪਾ ਕਰਦਾ ਹੈਂ, ਬਖ਼ਸ਼ਿਸ਼ ਕਰਦਾ ਹੈ ਅਤੇ ਉਹ ਤੇਰੀ ਆਤਮਿਕ ਗਿਆਨ ਦੀ ਬਖ਼ਸ਼ਿਸ਼ ਰੂਪ ਧੂੜ ਹੀ ਹਮੇਸ਼ਾ ਆਪਣੇ ਮਸਤਕ ਉੱਪਰ ਲਾਉਂਦੇ ਹਨ।

**ਨੋਟ** – ਇਹ ਰਹਾਉ ਦੀਆ ਪੰਗਤੀਆ ਹਨ।

ਸਤਿਗੁਰ ਪ੍ਰਸਾਦਿ ॥ ਆਤਮਿਕ ਗਿਆਨ ਰੂਪੀ ਬਖ਼ਸ਼ਿਸ਼ ।

ਕਹਿ ਏਕ ਬਾਰ – ਇਕ ਦੀ ਸਿਫ਼ਤੋ-ਸਲਾਹ ਬੰਦਗੀ ਕਰਨੀ। ਇਹ ਸ਼ਬਦ ਸਾਰੇ ਗੁਰਮੁਖਿ ਜਨਾਂ ਨਾਲ ਜੁੜਨਾ ਹੈ। ਸ਼ਬਦ ਦੀ ਸ਼ੁਰੂਆਤ '੧ਓ ਸਤਿਗੁਰ ਪ੍ਰਸਾਦਿ' ਤੋਂ ਹੈ। ਗੁਰ ਪ੍ਰਸਾਦਿ ਰਾਹੀਂ ਇਕ ਸਰਬ-ਵਿਆਪਕ ਉੱਪਰ ਭਰੋਸਾ ਲਿਆਉਣ ਵਾਲਿਆਂ ਤੇ ਹੀ ਬਖ਼ਸ਼ਿਸ਼ ਹੁੰਦੀ ਹੈ। ਕਰਮਕਾਂਡੀਆ ਵਲੋਂ ਗੁਰਮੁਖਿ ਜਨਾਂ ਨਾਲ ਜੋ ਕਰਮਕਾਂਡੀ ਕਹਾਣੀਆ ਜੋੜੀਆ ਹਨ, ਉਨ੍ਹਾਂ ਦਾ ਇਸ ਸ਼ਬਦ ਅੰਦਰ ਖੰਡਨ ਹੈ ਅਤੇ ਉਨ੍ਹਾਂ ਗੁਰਮੁਖਾਂ ਦੇ ਆਤਮਿਕ ਗਿਆਨ ਰੂਪੀ ਜੀਵਨ ਤੇ ਮੋਹਰ ਲਾਈ ਹੈ ਗੁਰੂ ਪਾਤਸ਼ਾਹ ਨੇ।

**ਅਰਥ**

ਹੇ ਭਾਈ! ਇਸੇ ਤਰ੍ਹਾਂ ਅਜਾਮਲ, ਧਰੂ ਅਤੇ ਬਾਲਮੀਕ ਜੀ ਵਾਂਗ ਸਰਬ-ਵਿਆਪਕ ਹਰੀ ਜੋ ਇਕੁ ਹੈ, ਦੀ ਸਿਫ਼ਤੋ-ਸਲਾਹ ਕਰਨ ਨਾਲ ਹੀ ਗਨਿਕਾ ਦਾ ਉਧਾਰ ਹੋਇਆ ਸੀ। ਜਿਸ ਬਾਰੇ ਕਹਿੰਦੇ ਹਨ ਕਿ ਤੋਤੇ ਨੂੰ ਹਰੀ ਨਾਮ ਰਟਾਉਂਦੀ ਸੀ।

ਹੇ ਭਾਈ! ਇਸੇ ਤਰ੍ਹਾਂ ਗਜਇੰਦ੍ਰ ਨੇ ਵੀ ਹਰੀ ਦੀ ਸਿਫ਼ਤੋ-ਸਲਾਹ ਭਾਵ ਬੰਦਗੀ ਕੀਤੀ ਸੀ, ਤੇ ਹਰੀ ਨੇ ਹੀ ਉਸ ਨੂੰ ਨਾਮ ਧਨ ਦੀ ਦਾਤ ਦੀ ਬਖ਼ਸ਼ਿਸ਼ ਕੀਤੀ ਸੀ। ਨਾਮ ਧਨ ਨਾਲ ਸੁਦਾਮਾ ਜੀ ਦੀ ਨਿਰਧਨਤਾ ਖ਼ਤਮ ਹੋ ਗਈ ਸੀ।

ਹੇ ਭਾਈ! ਆਪਣੇ ਮਨ ਨੂੰ ਸਮਝਾਉਣਾ ਕਰੋ, ਕਿ ਹੇ ਮੇਰੇ ਮਨਾਂ ਤੂੰ ਵੀ ਸੁਦਾਮਾ, ਗਜਇੰਦ੍ਰ ਅਤੇ ਗਨਿਕਾ ਵਾਂਗ ਉਸ ਸਰਬ-ਵਿਆਪਕ ਅਕਾਲ ਪੁਰਖੁ ਹਰੀ ਦੀ ਬੰਦਗੀ ਕਰ, ਤਾਂ ਜੋ ਤੇਰਾ ਵੀ ਉਧਾਰ ਹੋ ਸਕੇ।

ਹੇ ਭਾਈ! ਇਸੇ ਤਰ੍ਹਾਂ ਬਧਿਕ ਜੀ ਦਾ ਸਰਬ-ਵਿਆਪਕ ਪ੍ਰਭੂ ਸਾਹਮਣੇ ਝੁਕਣਾ ਹੀ ਪਵਿੱਤ੍ਰ ਸੀ ਅਤੇ ਸਰਬ-ਵਿਆਪਕ ਪ੍ਰਭੂ ਦੀ ਸਿਫ਼ਤੋ-ਸਲਾਹ ਅੱਗੇ ਝੁਕਣਾ ਹੀ ਪਵਿੱਤਰ ਹੈ।

ਹੇ ਭਾਈ! ਸਰਬ-ਵਿਆਪਕ ਹਰੀ ਦੀ ਸਿਫ਼ਤੋ-ਸਲਾਹ ਨਾਲ ਜੁੜਨ ਨਾਲ ਕੁਬਿਜਾ ਦਾ ਉਧਾਰ ਹੋਇਆ ਸੀ।

ਹੇ ਭਾਈ! ਸਰਬ-ਵਿਆਪਕ ਹਰੀ ਦੇ ਸਿਮਰਨ ਦੀ ਭਾਵਨਾਂ ਨਾਲ, ਭਾਵ ਸਰਬ-ਵਿਆਪਕ ਹਰੀ ਦੀ ਸਿਫ਼ਤੋ-ਸਲਾਹ ਕਰਨ ਨਾਲ ਹੀ ਬਿਦਰੁ ਜੀ ਦਾ ਉਧਾਰ ਹੋਇਆ ਸੀ।

ਹੇ ਭਾਈ! ਆਪਣੇ ਮਨ ਨੂੰ ਸਮਝਾਉਣਾਂ ਕਰੋ ਕਿ ਹੇ ਮੇਰੇ ਮਨਾਂ ਤੂ ਵੀ ਬਧਿਕ, ਕੁਬਜਾ ਅਤੇ ਬਿਦਰ ਵਾਂਗ ਉਸ ਸਰਬ-ਵਿਆਪਕ ਅਕਾਲ ਪੁਰਖੁ ਹਰੀ ਦੀ ਬੰਦਗੀ ਕਰ, ਤੇਰਾ ਵੀ ਇਨ੍ਹਾਂ ਗੁਰਮੁਖਾਂ ਵਾਂਗ ਉਧਾਰ ਹੋ ਜਾਵੇਗਾ।

ਹੇ ਭਾਈ! ਪ੍ਰਹਿਲਾਦ ਜੀ ਨੇ ਸਰਬ-ਵਿਆਪਕ ਹਰੀ ਦੀ ਬੰਦਗੀ ਕੀਤੀ ਸੀ ਤਾਂ ਹਰੀ ਨੇ ਆਪ ਪ੍ਰਹਿਲਾਦ ਉੱਪਰ ਕ੍ਰਿਪਾ ਕੀਤੀ।

ਹੇ ਭਾਈ! ਸਰਬ-ਵਿਆਪਕ ਹਰੀ ਦੀ ਬੰਦਗੀ ਦ੍ਰੋਪਤੀ ਨੇ ਕੀਤੀ ਸੀ ਤਾਂ ਸਰਬ-ਵਿਆਪਕ ਹਰੀ ਨੇ ਹੀ ਦ੍ਰੋਪਤੀ ਦੀ ਲੱਜਾ ਰੱਖੀ ਸੀ ਭਾਵ ਪੜਦਾ ਢੱਕਿਆ ਸੀ।

ਹੇ ਭਾਈ, ਮੁੱਕਦੀ ਗੱਲ ਕਿ ਜਿਸ ਕਿਸੇ ਨੇ ਵੀ ਸਰਬ-ਵਿਆਪਕ ਹਰੀ ਦੀ ਸਿਫ਼ਤੋ-ਸਲਾਹ ਕੀਤੀ, ਉਹ ਸੰਸਾਰ ਸਮੁੰਦਰ ਤੋਂ ਪਾਰ ਹੋ ਗਿਆ।

ਸੋ ਹੇ ਭਾਈ ਆਪਣੇ ਮਨ ਨੂੰ ਸਮਝਾਉਣਾਂ ਕਰੋ, ਕਿ ਹੇ ਮਨ ਤੂੰ ਵੀ ਉਸ ਸਰਬ-ਵਿਆਪਕ ਹਰੀ ਦੀ ਬੰਦਗੀ ਕਰ। ਤੂੰ ਵੀ ਸੰਸਾਰ ਸਮੁੰਦਰ ਤੋਂ ਪਾਰ ਹੋ ਜਾਵੇਂਗਾ।

**ਨੋਟ** - ਗੁਰੂ ਪਾਤਸ਼ਾਹ ਨੇ ਸਪਸ਼ਟ ਕੀਤਾ ਹੈ ਕਿ ਇਕੁ ਸਰਬ-ਵਿਆਪਕ ਪ੍ਰਭੂ ਦੀ ਸਿਫ਼ਤੋ-ਸਲਾਹ ਕਰਨ ਤੋਂ ਬਗ਼ੈਰ ਨਾਂਹ ਕੋਈ ਤਰਿਆ ਹੈ, ਅਤੇ ਨਾਂਹ ਕੋਈ ਤਰ ਸਕਦਾ ਹੈ। ਜਿਹੜਾ ਆਪ ਬੱਚੀਆਂ ਦੇ ਕੱਪੜੇ ਚੁੱਕਦਾ ਫਿਰਦਾ ਸੀ, ਉਹ ਦ੍ਰੋਪਤੀ ਦੀ ਲਾਜ ਕਿਸ ਤਰ੍ਹਾਂ ਰੱਖ ਸਕਦਾ ਸੀ?

**ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ॥**
**ਨਾਨਕ ਕੀ ਬੇਨੰਤੀ ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੧੯*

ਅੱਗੇ ਗੁਰੂ ਰਾਮਦਾਸ ਜੀ ਦਾ ਉਚਾਰਨ ਸ਼ਬਦ ਪੜ੍ਹੋ ਕਿ ਅਜਾਮਲ, ਗਨਿਕਾ ਕਿਸ ਤਰ੍ਹਾਂ ਤਰੇ ਸਨ, ਅਤੇ ਕਿਵੇਂ ਕਰਮਕਾਂਡੀਆ ਦੀਆਂ ਜੋੜੀਆਂ ਕਹਾਣੀਆਂ ਰੱਦ ਹਨ।

# ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ

ਨਟ ਮਹਲਾ ੪ ॥
ਰਾਮ ਹਰਿ ਅੰਮ੍ਰਿਤ ਸਰਿ ਨਾਵਾਰੇ ॥
ਸਤਿਗੁਰਿ ਗਿਆਨੁ ਮਜਨੁ ਹੈ ਨੀਕੋ ਮਿਲਿ ਕਲਮਲ ਪਾਪ ਉਤਾਰੇ ॥੧॥ ਰਹਾਉ ॥
ਸੰਗਤਿ ਕਾ ਗੁਨੁ ਬਹੁਤੁ ਅਧਿਕਾਈ ਪੜਿ ਸੂਆ ਗਨਕ ਉਧਾਰੇ ॥
ਪਰਸਨ ਪਰਸ ਭਏ ਕੁਬਿਜਾ ਕਉ ਲੈ ਬੈਕੁੰਠਿ ਸਿਧਾਰੇ ॥੧॥
ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ ॥
ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮਕੰਕਰ ਮਾਰਿ ਬਿਦਾਰੇ ॥੨॥
ਮਾਨੁਖੁ ਕਥੈ ਕਥਿ ਲੋਕ ਸੁਨਾਵੈ ਜੋ ਬੋਲੈ ਸੋ ਨ ਬੀਚਾਰੇ ॥
ਸਤਸੰਗਤਿ ਮਿਲੈ ਤ ਦਿੜਤਾ ਆਵੈ ਹਰਿ ਰਾਮ ਨਾਮਿ ਨਿਸਤਾਰੇ ॥੩॥
ਜਬ ਲਗੁ ਜੀਉ ਪਿੰਡੁ ਹੈ ਸਾਬਤੁ ਤਬ ਲਗਿ ਕਿਛੁ ਨ ਸਮਾਰੇ ॥
ਜਬ ਘਰ ਮੰਦਰਿ ਆਗਿ ਲਗਾਨੀ ਕਢਿ ਕੂਪੁ ਕਢੈ ਪਨਿਹਾਰੇ ॥੪॥
ਸਾਕਤ ਸਿਉ ਮਨ ਮੇਲੁ ਨ ਕਰੀਅਹੁ ਜਿਨਿ ਹਰਿ ਹਰਿ ਨਾਮੁ ਬਿਸਾਰੇ ॥
ਸਾਕਤ ਬਚਨ ਬਿਛੂਆ ਜਿਉ ਡਸੀਐ ਤਜਿ ਸਾਕਤ ਪਰੈ ਪਰਾਰੇ ॥੫॥
ਲਗਿ ਲਗਿ ਪ੍ਰੀਤਿ ਬਹੁ ਪ੍ਰੀਤਿ ਲਗਾਈ ਲਗਿ ਸਾਧੂ ਸੰਗਿ ਸਵਾਰੇ ॥
ਗੁਰ ਕੇ ਬਚਨ ਸਤਿ ਸਤਿ ਕਰਿ ਮਾਨੇ ਮੇਰੇ ਠਾਕੁਰ ਬਹੁਤੁ ਪਿਆਰੇ ॥੬॥
ਪੂਰਬਿ ਜਨਮਿ ਪਰਚੂਨ ਕਮਾਏ ਹਰਿ ਹਰਿ ਹਰਿ ਨਾਮਿ ਪਿਆਰੇ ॥
ਗੁਰ ਪ੍ਰਸਾਦਿ ਅੰਮ੍ਰਿਤ ਰਸੁ ਪਾਇਆ ਰਸੁ ਗਾਵੈ ਰਸੁ ਵੀਚਾਰੇ ॥੭॥
ਹਰਿ ਹਰਿ ਰੂਪ ਰੰਗਿ ਸਭਿ ਤੇਰੇ ਮੇਰੇ ਲਾਲਨ ਲਾਲ ਗੁਲਾਰੇ ॥
ਜੈਸਾ ਰੰਗੁ ਦੇਹਿ ਸੋ ਹੋਵੈ ਕਿਆ ਨਾਨਕ ਜੰਤ ਵਿਚਾਰੇ ॥੮॥੩॥

*ਗੁਰੂ ਗ੍ਰੰਥ ਸਾਹਿਬ ਜੀ,, ਮ ੪, ਪੰਨਾ ੯੮੧*

**ਪਦ ਅਰਥ**

ਰਾਮ ਹਰਿ ਅੰਮ੍ਰਿਤ ਸਰਿ ਨਾਵਾਰੇ – ਹਰੀ ਦੇ ਨਾਮ ਰੂਪੀ ਅੰਮ੍ਰਿਤ ਸਰਿ ਵਿੱਚ ਇਸ਼ਨਾਨ ਕਰਨ ਨਾਲ

ਸਤਿਗੁਰਿ ਗਿਆਨੁ ਮਜਨੁ ਹੈ ਨੀਕੋ – ਆਤਮਿਕ ਗਿਆਨ ਰੂਪੀ ਇਸ਼ਨਾਨ

ਨੀਕੋ – ਨੀਕਾ, ਚੰਗਾ, ਪਵਿੱਤਰ, ਉੱਤਮ

ਕਲਮਲ – ਕਲਮਲ ਕਲਜੁਗ ਦੇ ਪਰਭਾਵ ਨਾਲ ਮਲੀਨ ਹੋਈ ਮਾੜੀ ਬੁੱਧੀ

ਕਲਜੁਗ – ਅਗਿਆਨਤਾ

ਅਧਿਕਾਈ – ਪ੍ਰਭਾਵ, ਡੂੰਘਾ ਅਸਰ

ਪਰਸਨ – ਸ੍ਰੇਸ਼ਟ ਛੋਹ ਪ੍ਰਾਪਤ ਕਰਨ ਨਾਲ

ਭਾਇ – ਭਾ ਜਾਣਾ

ਭਾਵਨੀ – ਸਮਝ ਲੈਣੀ

ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ – ਮੇਰੇ ਠਾਕੁਰ ਵਲੋਂ ਭਾਵਨਾ ਨੂੰ ਸਮਝ ਲੈਣਾ

ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ – ਅਜਾਮਲ ਵਲੋਂ ਪੁੱਤ੍ਰ ਪ੍ਰਤੀ ਪ੍ਰੀਤ ਕੀਤੀ

ਕਰਿ ਨਾਰਾਇਣ ਬੋਲਾਰੇ – ਅਜਾਮਲ ਵਲੋਂ ਆਪਣੇ ਪੁੱਤਰ ਨੂੰ ਨਾਰਾਇਣ ਆਖ ਕੇ ਬਲਾਉਣਾਂ

ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮਕੰਕਰ ਮਾਰਿ ਬਿਦਾਰੇ – ਅਜਾਮਲ ਵਲੋਂ ਆਪਣੇ ਪੁੱਤਰ ਨੂੰ ਪ੍ਰੀਤ ਨਾਲ ਬਲਾਉਣਾ, ਮੇਰੇ ਠਾਕੁਰ ਦੇ ਮਨ ਨੂੰ ਭਾ ਜਾਣਾ ਅਤੇ ਜਮਾਂ ਨੂੰ ਮਾਰ ਦੇਣਾ, ਭਾਵ ਕਰਮਕਾਂਡੀ ਕਹਾਣੀ ਅਨੁਸਾਰ ਅਜਾਮਲ ਵਲੋਂ ਅੰਤਲੇ ਸਮੇ ਪੁੱਤਰ ਨੂੰ ਪ੍ਰੀਤ ਨਾਲ ਅਵਾਜ਼ ਮਾਰਨਾ। ਫਿਰ ਪ੍ਰਮੇਸ਼ਰ ਵਲੋਂ ਭੁਲੇਖਾ ਖਾ ਜਾਣਾ ਅਤੇ ਅਜਾਮਲ ਦੇ ਜਮਾਂ ਨੂੰ ਸਜ਼ਾ ਦੇਣੀ। ਗੁਰੂ ਜੀ ਨੇ ਕਰਮਕਾਂਡੀਆਂ ਦੀ ਕਹਾਣੀ ਦਾ ਦਿਵਾਲਾ ਕੱਢਿਆ ਹੈ। ਕਿਉਂਕਿ ਪ੍ਰਭੂ ਭੁਲੇਖਾ ਨਹੀਂ ਖਾਂਦਾ। ਇਹ ਸਭ ਕਰਮਕਾਂਡੀਆਂ ਦੀਆਂ ਮਨਘੜਤ ਕਹਾਣੀਆਂ ਹਨ।

ਮਾਨੁਖੁ ਕਥੈ ਕਥਿ ਲੋਕ ਸੁਨਾਵੈ – ਮਨਮੁਖ ਕਥ-ਕਥ ਕੇ ਲੋਕਾਂ ਨੂੰ ਅਜਿਹੀਆਂ ਕਹਾਣੀਆਂ ਸੁਣਾਉਂਦੇ ਹਨ ਜੋ ਮਨਘੜਤ ਹਨ

ਜੋ ਬੋਲੈ ਸੋ ਨ ਬੀਚਾਰੇ – ਜੋ ਬੋਲਦੇ ਹਨ, ਵੀਚਾਰਦੇ ਨਹੀਂ

ਸਤਸੰਗਤਿ ਮਿਲੈ – ਸਤਸੰਗਤਿ ਪ੍ਰਾਪਤ ਹੋਵੇ, ਭਾਵ ਸੱਚੇ ਦੇ ਸੱਚ ਨਾਲ ਜੁੜੇ

ਤ ਦਿੜਤਾ ਆਵੈ – ਤਾਂ ਦ੍ਰਿੜਤਾ ਆਉਂਦੀ ਹੈ (ਤੋਤਿਆਂ ਜਾਂ ਕਰਮਕਾਂਡੀਆਂ ਨਾਲ ਜੁੜਨ ਨਾਲ ਜਾਂ ਮਰਨ ਸਮੇਂ ਪੁਤੱਰ ਨੂੰ ਨਾਰਾਇਣ ਕਹਿ ਕੇ ਆਵਾਜ਼ ਮਾਰਨ ਨਾਲ ਨਹੀਂ)

ਜਬ ਲਗੁ ਜੀਉ ਪਿੰਡੁ ਹੈ ਸਾਬਤੁ – ਜਿੰਨਾਂ ਚਿਰ ਸਰੀਰ ਤੰਦਰੁਸਤ ਹੈ

ਤਬ ਲਗਿ ਕਿਛੁ ਨ ਸਮਾਰੇ – ਓਨਾਂ ਚਿਰ ਸਿਮਰਨ ਨਹੀਂ ਕਰਦੇ

ਸਮਾਰੇ – ਸੰ: ਚਿੰਤਨ ਕਰਨਾ, ਸਿਮਰਨ ਕਰਨਾ

ਜਬ ਘਰ ਮੰਦਰਿ ਆਗਿ ਲਗਾਨੀ – ਜਦੋਂ ਘਰ ਅੰਦਰ ਅੱਗ ਲੱਗ ਜਾਣੀ

ਕਢਿ ਕੂਪੁ ਕਢੈ ਪਨਿਹਾਰੇ – ਘਰ ਵਾਲਾ ਆਖੇ ਕਿ ਖੂਹ ਪੁੱਟ ਕੇ ਪਾਣੀ ਕੱਢ ਕੇ ਅੱਗ ਬੁਝਾਉਣੀ ਹੈ

ਸਾਕਤ ਸਿਉ ਮਨ ਮੇਲੁ ਨ ਕਰੀਅਹੁ – ਅਜਿਹੇ ਸਾਕਤਾ ਨਾਲ ਮਨੋਂ ਮੇਲ ਨਹੀਂ ਕਰਨਾ ਚਾਹੀਦਾ

ਜਿਨਿ ਹਰਿ ਹਰਿ ਨਾਮਾ ਬਿਸਾਰੇ – ਜਿਨ੍ਹਾਂ ਆਪ ਹਰੀ ਦਾ ਨਾਮ ਵਿਸਾਰਿਆ ਹੋਇਆ ਹੈ

ਸਾਕਤ ਬਚਨ ਬਿਛੂਆ ਜਿਉ ਡਸੀਐ – ਸਾਕਤਾ ਦੇ ਬਚਨ ਭਾਵ ਮਨਘੜਤ ਕਹਾਣੀਆਂ ਬਿਛੂਏ ਦੇ ਡੰਗ ਮਾਰਨ ਦੇ ਬਰਾਬਰ ਹਨ (ਬਿਛੂਏ ਦਾ ਡੰਗ ਸਰੀਰਕ ਤੌਰ ਤੇ ਖ਼ਤਮ ਕਰ ਦਿੰਦਾ ਹੈ। ਇਸੇ ਤਰ੍ਹਾਂ ਸਾਕਤ ਦੇ ਕਰਮਕਾਂਡੀ ਬੋਲ ਆਤਮਿਕ ਤੌਰ ਤੇ ਖ਼ਤਮ ਕਰ ਦਿੰਦੇ ਹਨ)

ਤਜਿ ਸਾਕਤ ਪਰੈ ਪਰਾਰੇ – ਸਾਕਤਾਂ ਭਾਵ ਕਰਮਕਾਂਡੀਆਂ ਦੀਆ ਮਨਘੜਤ ਕਰਮਕਾਂਡੀ ਕਹਾਣੀਆਂ ਤੋਂ ਪਰੇ ਰਹਿਣਾ ਚਾਹੀਦਾ ਹੈ

ਲਗਿ – ਜੁੜ ਕੇ

ਲਗਿ ਪ੍ਰੀਤਿ – ਪ੍ਰੀਤ ਨਾਲ ਜੁੜ ਕੇ

ਲਗਿ ਲਗਿ ਪ੍ਰੀਤਿ ਬਹੁ ਪ੍ਰੀਤਿ ਲਗਾਈ ਲਗਿ ਸਾਧੂ ਸੰਗਿ ਸਵਾਰੇ – ਜਿਹੜੇ ਸਾਧੂ ਜਨ ਆਪ ਪ੍ਰਭੂ ਪ੍ਰੀਤ ਨਾਲ ਜੁੜੇ ਹੋਏ ਹਨ, ਆਪਾ ਸਵਾਰਿਆ ਹੋਇਆ ਹੈ, ਅਤੇ ਹੋਰਨਾਂ ਨੂੰ ਪ੍ਰਭੂ ਨਾਲ ਪ੍ਰੀਤ ਕਰਨ ਲਈ ਅਤੇ ਆਪਾ ਸੁਧਾਰਨ ਲਈ ਪ੍ਰੇਰਦੇ ਹਨ

ਗੁਰ ਕੇ ਬਚਨ – ਆਤਮਿਕ ਗਿਆਨ ਰੂਪੀ ਬਚਨ

ਸਤਿ ਸਤਿ ਕਰਿ ਮਾਨੇ – ਸਤਿ ਕਰਕੇ ਮੰਨਦੇ ਹਨ

ਮੇਰੇ ਠਾਕੁਰ ਬਹੁਤੁ ਪਿਆਰੇ – ਮੇਰੇ ਠਾਕੁਰ ਨੂੰ ਬਹੁਤ ਪਿਆਰੇ ਲੱਗਦੇ ਹਨ

ਪੂਰਬਿ – ਪਹਿਲਾ,ਸੁਰੂ ਤੋ ਹੀ

ਪੂਰਬਿ ਜਨਮਿ – ਪਹਿਲਾ ਤੋਂ ਹੀ ਭਾਵ ਅੰਤਲੇ ਸਮੇ ਤੋਂ ਪਹਿਲਾਂ ਹੀ ਜਨਮ ਤੋਂ ਹੀ

ਪਰਚੂਨ – ਉਤਮ ਸ੍ਰੇਸ਼ਟ ਕਰਮ, ਅਜਿਹੇ ਸ਼ੁਭ ਕਰਮ ਜਿਨ੍ਹਾਂ ਨਾਲ ਹਰੀ ਨਾਲ ਪ੍ਰੀਤ ਬਣੇ

ਗੁਰ ਪ੍ਰਸਾਦਿ – ਗੁਰੂ ਦੀ ਬਖ਼ਸ਼ਿਸ਼ , ਪ੍ਰਮੇਸ਼ਰ ਦੀ ਬਖ਼ਸ਼ਿਸ਼

ਰੂਪ – ਇਹ ਦੂਜੇ ਸ਼ਬਦ ਦੇ ਅੰਤ ਆਕੇ ਅਭੇਦਤਾ ਦਾ ਬੋਧ ਕਰਾਉਂਦਾ ਹੈ

**ਅਨਦ ਰੂਪ ਪ੍ਰਗਟਿਓ ਸਭ ਥਾਨਿ ॥**
**ਪ੍ਰੇਮ ਭਗਤਿ ਜੋਰੀ ਸੁਖ ਮਾਨਿ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੮੯੯*

ਅਨੰਦ ਜਿਸ ਤੋਂ ਭਿੰਨ ਹੈ (ਮਹਾਨ ਕੋਸ਼)

ਹਰਿ ਰੂਪ – ਹਰੀ ਨਾਲ ਅਭੇਦ ਹੋ ਜਾਣਾ

ਹਰਿ ਰੂਪ ਰੰਗਿ – ਹਰੀ ਦੇ ਰੰਗ ਵਿੱਚ ਇੱਕ-ਮਿੱਕ ਹੋ ਜਾਣਾ

ਲਾਲਨ ਲਾਲ ਗੁਲਾਰੇ – ਹਰੀ ਦੇ ਰੰਗ ਵਿੱਚ ਰੰਗੇ ਜਾਣਾ

ਜੈਸਾ ਰੰਗੁ ਦੇਹਿ – ਜਿਹੜਾ ਰੰਗ ਉਸ ਦੀ ਬਖ਼ਸ਼ਿਸ਼ ਵਿੱਚ ਹੈ, ਅਤੇ ਉਹ ਹੋਰ ਕਿਸੇ ਦੀ ਬਖ਼ਸ਼ਿਸ਼ ਵਿੱਚ ਨਹੀਂ

ਕਿਆ – ਕਿਵੇ

ਹੋਵੈ – ਹੋ ਸਕਦਾ ਹੈ

ਜੰਤ – ਜਨਮ ਵਿੱਚ ਆਉਣ ਵਾਲਾ ਜੀਵ

ਵੀਚਾਰੇ – ਸੋਚਿਆ ਜਾਣਾ, ਸੋਚਣਾ

ਕਿਆ ਨਾਨਕ ਜੰਤ ਵਿਚਾਰੇ – ਨਾਨਕ ਸਾਹਿਬ ਇਹ ਗੱਲ ਆਖਦੇ ਹਨ ਕਿ ਕੋਈ ਜੀਵ ਇਹ ਸੋਚ ਵੀ ਨਹੀਂ ਸਕਦਾ

**ਅਰਥ**

ਹੇ ਭਾਈ! ਕਲਮਲ (ਅਗਿਆਨਤਾ) ਦੇ ਪ੍ਰਭਾਵ ਨਾਲ ਮਲੀਨ ਹੋਈ ਜੋ ਬੁੱਧੀ ਹੈ, ਆਤਮਿਕ ਗਿਆਨ ਰੂਪੀ ਇਸ਼ਨਾਨ ਹੀ ਇਸ ਲਈ ਉੱਤਮ (ਸ੍ਰੇਸਟ) ਹੈ। ਹਰੀ, ਰਾਮ ਦੇ ਆਤਮਿਕ ਗਿਆਨ ਦੇ ਅੰਮ੍ਰਿਤ ਰੂਪੀ ਸੱਚ ਸਰੋਵਰ ਵਿੱਚ ਟੁੱਭੀ ਲਾਉਣ ਨਾਲ ਹੀ ਮਲੀਨ ਹੋਈ ਬੁੱਧੀ ਦੀ ਮੈਲ ਉੱਤਰ ਸਕਦੀ ਹੈ।

ਅਸਲੀਅਤ ਇਹ ਹੈ ਕਿ ਸਤਸੰਗਤਿ ਮਿਲੈ, ਭਾਵ ਸੱਚੇ ਦੇ ਸੱਚ ਦੀ ਪ੍ਰਾਪਤੀ ਹੋਣ ਨਾਲ ਦ੍ਰਿੜ੍ਹਤਾ ਆਉਂਦੀ ਹੈ। ਦ੍ਰਿੜ੍ਹਤਾ, ਭਰੋਸਾ ਆਉਣ ਨਾਲ ਹੀ ਹਰੀ ਦੇ ਨਾਮ ਦੀ ਬਖ਼ਸ਼ਿਸ਼ ਰਾਹੀਂ ਹੀ ਇਹ ਸੱਚ ਜਾਣਿਆ ਜਾ ਸਕਦਾ ਹੈ (ਕਰਮਕਾਂਡੀਆਂ ਦੀਆਂ ਕਹਾਣੀਆਂ ਨਾਲ ਨਹੀਂ)।

ਇਸ ਦੇ ਉਲਟ ਜੋ ਮਨਮੁਖ ਕਥਦੇ ਹਨ, ਕਥਨ ਕਰਕੇ ਲੋਕਾਂ ਨੂੰ ਸੁਣਾਉਦੇ ਹਨ, ਆਪਣਾ ਬੋਲਿਆ ਹੋਇਆ ਆਪ ਹੀ ਨਹੀਂ ਵੀਚਾਰਦੇ। ਲੋਕਾਂ ਨੂੰ ਇਹ ਸੁਣਾਉਦੇ ਹਨ ਕਿ ਸੰਗਤਿ ਦਾ ਬਹੁਤ ਵੱਡਾ ਪ੍ਰਭਾਵ, ਭਾਵ ਅਸਰ ਪੈਂਦਾ ਹੈ।ਸੰਗਤਿ ਦੀ ਪ੍ਰੀਭਾਸਾ ਇਹ ਦਸਦੇ ਹਨ ਕਿ ਗਣਕਾ ਤੋਤੇ ਦੀ ਸੰਗਤਿ, ਤੋਤੇ ਨੂੰ ਪੜ੍ਹਾਉਣ ਨਾਲ ਤਰ ਗਈ। ਕੁਬਿਜਾ ਲਈ ਮਨੁੱਖੀ ਛੋਹ ਨੂੰ ਹੀ ਸ੍ਰੇਸ਼ਟ ਛੋਹ ਪ੍ਰਾਪਤ ਹੋਈ ਦਰਸਾ ਕੇ ਤਰ ਗਈ,ਦਰਸਾਉਣਾ।ਅਤੇ ਇਹ ਕਹਿਣਾ ਅਜਾਮਲ ਨੇ ਆਪਣੇ ਪੁੱਤਰ ਨੂੰ ਅੰਤਲੇ ਸਮੇਂ ਪ੍ਰੀਤ ਨਾਲ ਨਾਰਾਇਣ ਕਹਿ ਕੇ ਬੁਲਾਇਆ ਤਾਂ ਮੇਰੇ ਠਾਕੁਰ ਦੇ ਮਨ ਨੂੰ ਭਾ ਗਿਆ। ਇਸ ਦਾ ਮਤਲਬ ਇਹ ਹੋਇਆ ਕਿ ਕੀ ਮੇਰਾ ਪ੍ਰਮੇਸ਼ਰ ਭੁਲੇਖਾ ਖਾ ਗਿਆ ਅਤੇ ਭੁਲੇਖੇ ਵਿੱਚ ਹੀ ਜਮਾਂ ਨੂੰ ਮਾਰਕੇ ਭਜਾ ਦਿੱਤਾ?(ਪ੍ਰਮੇਸਰ ਕਦੀ ਭੁਲੇਖਾ ਨਹੀ ਖਾਦਾ)

**ਨੋਟ** – ਗੁਰੂ ਪਾਤਸ਼ਾਹ ਸਾਨੂੰ ਇਹ ਸਮਝਾ ਰਹੇ ਹਨ ਕਿ ਇਹ ਮਨਮੁਖ ਕਰਮਕਾਂਡੀ ਲੋਕਾਂ ਦੀਆ ਕਥੀਆਂ ਹੋਈਆ ਮਨ ਘੜਤ ਕਹਾਣੀਆਂ ਹੀ ਹਨ। ਇਹ ਕਹਾਣੀਆ ਅਜਾਮਲ, ਕੁਬਿਜਾ ਅਤੇ ਗਨਿਕਾ ਨਾਲ ਜੋ ਜੋੜੀਆਂ ਗਈਆ ਹਨ ਦਾ ਕੋਈ ਆਧਾਰ ਨਹੀਂ। ਉਹ ਕਹਾਣੀਆ ਇਹ ਹਨ: –

੧) ਤੋਤੇ ਦੀ ਸੰਗਤਿ ਕਰਨ ਨਾਲ ਗਨਿਕਾ ਜੀ ਦਾ ਉਧਾਰ ਕਰਨ ਦਰਸਾਉਣਾ
੨) ਕਿਸੇ ਕਰਮਕਾਂਡੀ ਦੀ ਛੋਹ ਪ੍ਰਾਪਤੀ ਨੂੰ ਸ੍ਰੇਸ਼ਟ ਦੱਸਣਾ ਕਿ ਕਰਮਕਾਂਡੀ ਛੋਹ ਹੀ ਪਵਿੱਤਰ ਹੈ
੩) ਅਜਾਮਲ ਜੀ ਦੀ ਪੁੱਤਰ ਨਾਲ ਪ੍ਰੀਤ ਹੋਣ ਕਰਕੇ ਅਜਾਮਲ ਜੀ ਵਲੋਂ ਅਖੇ ਆਪਣੇ ਪੁੱਤਰ ਨੂੰ ਪ੍ਰੀਤ ਨਾਲ ਨਾਰਾਇਣ ਕਹਿ ਕੇ ਅਵਾਜ਼ ਮਾਰਨੀ ਅਤੇ ਠਾਕੁਰ ਜੀ ਨੇ ਭੁਲੇਖਾ ਖਾ ਜਾਣਾ
੪)

ਗੁਰੂ ਪਾਤਸ਼ਾਹ ਜੀ ਸਾਨੂੰ ਸਮਝਾਉਦੇ ਹਨ ਕਿ ਭਾਈ ਸਤਸੰਗਤਿ(ਸੱਚੇ ਦੇ ਸੱਚ ਦੀ ਸੰਗਿਤ) ਦੀ ਪ੍ਰਾਪਤੀ ਹੋਵੇ ਤਾਂ ਹੀ ਸੱਚੇ ਦੇ ਸੱਚ ਉੱਪਰ ਦ੍ਰਿੜ੍ਹਤਾ ਆਉਂਦੀ ਹੈ, ਵਿਸ਼ਵਾਸ ਆਉਂਦਾ ਹੈ। ਤਾਂ ਹੀ ਸੱਚ ਜਾਣਿਆ ਜਾ ਸਕਦਾ ਹੈ,(ਨਾ ਕਿ ਤੋਤੇ, ਨਾ ਕਿਸੇ ਮਨੁੱਖ ਦੀ ਸੰਗਤਿ, ਨਾ ਹੀ ਪੁੱਤਰ ਨਾਲ ਪ੍ਰੀਤ ਕਰਕੇ ਤਰਿਆ ਜਾ ਸਕਦਾ ਹੈ) ਜਦੋ ਕਿ ਸੱਚ ਇਹ ਹੈ ਸਤਿ ਸੰਗਤਿ ਭਾਵ ਸੱਚ ਉਪਰ ਦ੍ਰਿੜ ਵਿਸਵਾਸ ਲਿਆਉਣ ਨਾਲ ਹੀ ਤਰਿਆਂ ਜਾ ਸਕਦਾ ਹੈ। ਅਜਿਹੇ ਸਾਕਤ ਕਰਮਕਾਂਡੀ ਮਨਮੁਖ ਜੋ ਗੁਰਮੁਖ ਜਨਾਂ ਨਾਲ ਕਰਮਕਾਂਡੀ ਕਹਾਣੀਆਂ ਜੋੜਦੇ ਹਨ, ਉਨ੍ਹਾਂ ਨਾਲ ਆਪਣਾ ਨਾਤਾ ਨਹੀਂ ਰੱਖਣਾ ਚਾਹੀਦਾ। ਅਜਿਹੇ ਕਰਮਕਾਂਡੀ ਸਾਕਤ ਪੁਰਖਾਂ, ਜਿਨ੍ਹਾਂ ਨੇ ਆਪ ਹਰੀ ਦਾ ਨਾਮ ਵਿਸਾਰਿਆ ਅਤੇ ਦੂਸਰਿਆਂ ਨੂੰ ਭੁਲੇਖੇ ਵਿੱਚ ਰੱਖਣਾ ਚਾਹੁੰਦੇ ਹਨ, ਦੇ ਬੋਲੇ ਕੁਬੋਲ ਬਿਛੂਏ ਦੇ ਡੰਗ ਦੇ ਬਰਾਬਰ ਹਨ। ਅਜਿਹੇ ਕਰਮਕਾਂਡੀ ਬੋਲ ਭਾਵ ਕਰਮਕਾਂਡੀ ਕਹਾਣੀਆਂ ਮਨੁੱਖ ਨੂੰ ਆਤਮਿਕ ਤੌਰ ਤੇ ਖ਼ਤਮ ਕਰ ਦਿੰਦੀਆ ਹਨ। ਇਸ ਲਈ ਅਜਿਹੀਆਂ ਕਰਮਕਾਂਡੀ ਕਹਾਣੀਆਂ ਸੁਨਾਉਣ ਵਾਲੇ ਸਾਕਤਾਂ ਤੋਂ ਪਰੇ ਹੀ ਰਹਿਣਾ ਚਾਹੀਦਾ ਹੈ।

ਗੁਰੂ ਪਾਤਸ਼ਾਹ ਅੱਗੇ ਸਾਨੂੰ ਸਮਝਾਉਦੇ ਹਨ ਕਿ ਹੇ ਭਾਈ! ਇਨ੍ਹਾਂ ਦੀਆ ਕਥੀਆ ਕਹਾਣੀਆ ਦਾ ਸਿੱਟਾ ਇਹ ਨਿਕਲਦਾ ਹੈ ਕਿ ਜਿੰਨਾ ਚਿਰ ਸਰੀਰ ਤੰਦਰੁਸਤ ਹੈ, ਉਨਾਂ ਚਿਰ ਕਿਛੁ ਨ ਸਮਾਰੇ, ਅਰਥਾਤ ਓਨਾਂ ਚਿਰ ਸਿਮਰਨ ਨਹੀਂ ਕਰਨਾ ਚਾਹੀਦਾ। ਅਖੀਰਲੇ ਸਮੇ ਪੁੱਤਰ ਨੂੰ ਨਾਰਾਇਣ ਕਹਿ ਕੇ ਅਵਾਜ ਮਾਰ ਲਵੋ।

ਇਸ ਦਾ ਮਤਲਬ ਇਹ ਹੋਇਆ ਕਿ ਜਿਵੇਂ ਕਿਸੇ ਦੇ ਘਰ ਨੂੰ ਅੱਗ ਲਗ ਗਈ ਹੋਵੇ, ਘਰ ਸੜ ਰਿਹਾ ਹੋਵੇ ਤਾਂ ਘਰ ਵਾਲਾ ਖੂਹ ਪੁੱਟਣ ਲਗ ਪਵੇ ਕਿ ਖੂਹ ਪੁੱਟ ਕੇ ਪਾਣੀ ਕੱਢ ਕੇ ਅੱਗ ਬੁਝਾਉਣੀ ਹੈ। ਅਜਿਹੀ ਕਹਾਣੀ ਅਜਾਮਲ ਜੀ ਨਾਲ ਸਾਕਤਾਂ ਵਲੋਂ ਜੋੜੀ ਹੈ ਜਿਸ ਦਾ ਕੋਈ ਅਧਾਰ ਨਹੀਂ ਹੈ। ਅਜਿਹੇ ਸਾਕਤ ਪੁਰਖਾਂ ਦੀਆ (ਜਿਨ੍ਹਾਂ ਆਪ ਹਰੀ ਨੂੰ ਵਿਸਾਰਿਆ ਹੈ) ਮਨਘੜਤ ਕਹਾਣੀਆਂ ਉੱਪਰ ਯਕੀਨ ਨਹੀਂ ਕਰਨਾ ਚਾਹੀਦਾ। ਅਜਿਹੇ ਸਾਕਤ ਪੁਰਖਾਂ ਦੇ ਮਨਘੜਤ ਬਚਨ ਬਿਛੂਏ ਦੇ ਡੰਗ ਸਮਾਨ ਹਨ, ਜੋ ਆਤਮਿਕ ਤੌਰ ਤੇ ਮਨੁੱਖ ਨੂੰ ਖ਼ਤਮ ਕਰ ਦਿੰਦੇ ਹਨ। ਅਜਿਹੇ ਸਾਕਤ ਪੁਰਖਾਂ ਦੀਆਂ ਬਿਛੂਏ ਦੇ ਡੰਗ ਦੀ ਤਰ੍ਹਾਂ ਜੋ ਕਹਾਣੀਆਂ ਹਨ, ਉਨ੍ਹਾਂ ਤੋਂ ਪਰੇ ਰਹਿਣਾ ਚਾਹੀਦਾ ਹੈ।

ਜਿਹੜੇ ਉਸ ਪ੍ਰਭੂ ਦੇ ਸਵਾਰੇ ਹੋਏ ਸਾਧੂ ਪੁਰਸ਼ ਹਨ, ਜਿਹੜੇ ਆਪ ਪ੍ਰਭੂ ਨਾਲ ਜੁੜੇ ਹੋਏ ਹਨ, ਅਤੇ ਪ੍ਰਭੂ ਨਾਲ ਪ੍ਰੀਤ ਲਗਾਉਣ ਲਈ ਪ੍ਰਭੂ ਨਾਲ ਜੁੜਨ ਲਈ ਹੀ ਦੂਸਰਿਆਂ ਨੂੰ ਪ੍ਰੇਰਦੇ ਹਨ, ਅਤੇ ਜੋ ਗੁਰੂ ਦੇ ਬਚਨ ਭਾਵ ਜੋ ਹਿਰਦੇ ਅੰਦਰ ਸੱਚ ਦਾ ਪ੍ਰਕਾਸ ਕਰ ਦੇਣ ਵਾਲੇ ਬਚਨ ਹਨ ਸਤਿ-ਸਤਿ ਕਰਕੇ ਮੰਨਦੇ ਹਨ, ਉਹ ਮੇਰੇ ਠਾਕੁਰ ਨੂੰ ਅਤਿ ਪਿਆਰੇ ਹਨ।

ਉਹ ਅੰਤਲੇ ਸਮੇਂ ਤੋਂ ਪਹਿਲਾਂ ਹੀ ਸ੍ਰੇਸ਼ਟ ਪਵਿੱਤਰ ਹਰੀ ਦੇ ਨਾਮ ਦੀ ਕਮਾਈ ਕਰਦੇ ਹਨ। ਹਰੀ ਨਾਮ ਸਿਮਰਨ ਉਨ੍ਹਾਂ ਨੂੰ ਬਹੁਤ ਪਿਆਰਾ ਲੱਗਦਾ ਹੈ। ਉਹ ਗੁਰ ਪ੍ਰਸਾਦਿ ਆਤਮਿਕ ਗਿਆਨ ਦੀ ਸੂਝ ਰਾਹੀਂ ਹੀ ਇਸ ਅੰਮ੍ਰਿਤ ਰਸ ਦੀ ਅਜਾਮਲ, ਕੁਬਿਜਾ ਅਤੇ ਗਨਕਾ ਨੇ ਜੋ ਪ੍ਰਾਪਤੀ ਕੀਤੀ ਸੀ ਜਾਣ ਜਾਦੇ ਹਨ। ਹਰੀ ਦੇ ਅੰਮ੍ਰਿਤ ਰਸ ਨੂੰ ਹੀ ਉਨ੍ਹਾਂ ਵੀਚਾਰਿਆ ਅਤੇ ਵੀਚਾਰਨ ਨਾਲ ਹੀ ਉਨ੍ਹਾਂ ਇਸ ਸੱਚ ਨੂੰ ਜਾਣਿਆ ਸੀ।

ਨਾਨਕ ਕਹਿੰਦੇ ਹਨ, ਕਿ ਹੇ ਭਾਈ ਜਿਹੜੀ ਬਖ਼ਸ਼ਿਸ਼ ਉਹ ਕਰ ਸਕਦਾ ਹੈ, ਜਿਹੜਾ ਰੰਗ ਉਸ ਦੀ ਬਖ਼ਸ਼ਿਸ਼ ਵਿੱਚ ਹੈ, ਉਹ ਕਿਸੇ ਹੋਰ ਦੀ ਬਖ਼ਸ਼ਿਸ਼ ਵਿੱਚ ਹੋਵੇ, ਇਹ ਕਦੇ ਸੋਚਿਆ ਵੀ ਨਹੀਂ ਜਾ ਸਕਦਾ। ਮਤਲਬ ਇਹ ਹੈ ਕਿ ਮਤ ਕੋਈ ਆਖੇ ਕਿ ਗਨਿਕਾ ਤੋਤੇ ਦੀ ਸੰਗਤ ਕਰਨ ਨਾਲ ਤਰ ਗਈ, ਕੁਬਿਜਾ ਕਿਸੇ ਕਰਮਕਾਂਡੀ ਦੀ ਛੋਹ ਨਾਲ ਤਰ ਗਈ, ਅਜਾਮਲ ਪੁੱਤਰ ਨਾਲ ਪ੍ਰੀਤ ਕਰਨ ਨਾਲ ਤਰ ਗਿਆ। ਜਦੋ ਕਿ ਸੱਚ ਇਹ ਹੈ ਕਿ ਇਹ ਸਭ ਸਤਸੰਗਤਿ ਭਾਵ ਸੱਚ ਦੀ ਸੰਗਤਿ ਸੱਚ ਨਾਲ ਜੁੜਨ ਕਰਕੇ ਹੀ ਤਰੇ ਸਨ।

ਸਤਸੰਗਤਿ ਕਰਨ ਨਾਲ ਹੀ ਤਰੇ ਸਨ, ਅਤੇ ਇਸ ਦੁਆਰਾ ਹੀ ਤਰਿਆ ਜਾ ਸਕਦਾ ਹੈ। (ਗੁਰਮਤਿ ਦਾ ਫੈਸਲਾ ਕਿ ਝੂਠ ਦੀ ਸੰਗਤਿ ਭਾਵ ਝੂਠ ਨਾਲ ਜੁੜਕੇ ਨਾ ਕੋਈ ਤਰਿਆਂ ਅਤੇ ਨਾ ਹੀ ਕੋਈ ਤਰ ਸਕਦਾ ਹੈ)।

**ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ॥**
**ਨਾਨਕ ਕੀ ਬੇਨੰਤੀ ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੧੯*

ਗੁਰਬਾਣੀ ਦੇ ਸਿਧਾਂਤ ਅਨੁਸਾਰ ਜੋ ਵੀ ਕੋਈ ਤਰਿਆ ਹੈ – ਭਾਵੇ ਕੋਈ ਅੱਜ ਤਰੇ ਜਾਂ ਕੋਈ ਪਹਿਲਾ ਤਰਿਆ ਹੈ – ਸੇਵਾ ਸਿਮਰਨ ਕਰਨ ਨਾਲ ਹੀ ਤਰਿਆ ਹੈ।

# ਹਰਿ ਕੋ ਨਾਮੁ ਸਦਾ ਸੁਖਦਾਈ

ੴ ਸਤਿਗੁਰ ਪ੍ਰਸਾਦਿ ॥ ਮਾਰੂ ਮਹਲਾ ੯ ॥
ਹਰਿ ਕੋ ਨਾਮੁ ਸਦਾ ਸੁਖਦਾਈ ॥
ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ ॥੧॥ ਰਹਾਉ ॥
ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ ॥
ਤਾ ਕੋ ਦੂਖੁ ਹਰਿਓ ਕਰੁਣਾਮੈ ਅਪਨੀ ਪੈਜ ਬਢਾਈ ॥੧॥
ਜਿਹ ਨਰ ਜਸੁ ਕਿਰਪਾ ਨਿਧਿ ਗਾਇਓ ਤਾ ਕਉ ਭਇਓ ਸਹਾਈ ॥
ਕਹੁ ਨਾਨਕ ਮੈ ਇਹੀ ਭਰੋਸੈ ਗਹੀ ਆਨਿ ਸਰਨਾਈ ॥੨॥੧॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੦੦੮*

ਨੋਟ – ਗੁਰਮਤਿ ਸਿਧਾਂਤ ਅੰਦਰ ਕੋਈ ਸ੍ਵੈ-ਵਿਰੋਧਤਾ ਨਹੀਂ ਹੈ। ਪਰ, ਗੱਲ ਫਿਰ ਉਥੇ ਮਨਮੁਖ ਲੋਕਾਂ ਦੀਆਂ ਕਹਾਣੀਆਂ ਤੇ ਆ ਮੁੱਕਦੀ ਹੈ ਜੋ ਦਿਨ ਰਾਤ ਪ੍ਰਚਾਰੀਆਂ ਜਾ ਰਹੀਆਂ ਹਨ। ਜਿੰਨਾਂ ਚਿਰ ਇਨ੍ਹਾਂ ਨੂੰ ਗੁਰਮਤਿ ਸਟੇਜਾਂ ਤੋਂ ਅਲਵਿਦਾ ਨਹੀਂ ਕਹਿੰਦੇ, ਗੁਰਮਤਿ ਸੱਚ ਸਾਹਮਣੇ ਨਹੀਂ ਆ ਸਕਦਾ। ਇਸ ਸ਼ਬਦ ਦੀ ਸ਼ੁਰੂਆਤ '੧ੴ ਸਤਿਗੁਰ ਪ੍ਰਸਾਦਿ ਤੋਂ' ਹੁੰਦੀ ਹੈ, ਹਰੀ ਦਾ ਨਾਮ ਸਿਮਰਨ ਹੀ ਸਦੀਵੀ ਸੁਖ ਦੀ ਪ੍ਰਾਪਤੀ ਦਾ ਸਾਧਨ ਹੈ। ਹਰੀ ਦਾ ਨਾਮ ਸਿਮਰਨ ਕਰਨ ਨਾਲ ਹੀ ਅਜਾਮਲ ਦਾ ਉਧਾਰ ਹੋਇਆ ਸੀ ਅਤੇ ਗਨਿਕਾ ਨੇ ਗਤੀ ਪ੍ਰਾਪਤ ਕੀਤੀ ਸੀ। ਇਹ ਰਹਾਉ ਦੀਆਂ ਪੰਗਤੀਆਂ ਹਨ। ਗੁਰਮਤਿ ਸਿਧਾਂਤ ਨੇ ਹਰੀ ਦੇ ਨਾਮ ਨੂੰ ਹਮੇਸ਼ਾ ਲਈ ਸੁਖਦਾਈ ਮੰਨਿਆ ਹੈ ਅਤੇ ਇਸ ਸ਼ਬਦ ਅੰਦਰ ਵੀ ਗੁਰਮਤਿ ਸਿਧਾਂਤ ਅਪਨਾਉਣ ਵਾਲਿਆਂ ਨੂੰ ਹੀ ਹਰੀ ਦੀ ਬਖ਼ਸ਼ਿਸ਼ ਦੀ ਪਰਾਪਤੀ ਹੋਈ ਦਰਸਾਈ ਹੈ।

**ਪਦ ਅਰਥ**

ਹਰਿ ਕੋ ਨਾਮੁ – ਹਰੀ ਦਾ ਨਾਮ ਹੀ
ਸਦਾ ਸੁਖਦਾਈ – ਸਦੀਵੀ ਅਨੰਦ ਦੀ ਬਖ਼ਸ਼ਿਸ਼ ਕਰ ਸਕਦਾ ਹੈ
ਜਾ ਕਉ ਸਿਮਰ – ਜਿਸ ਨੂੰ ਸਿਮਰ ਕੇ
ਅਜਾਮਲੁ ਉਧਰਿਓ – ਅਜਾਮਲ ਦਾ ਉਧਾਰ ਹੋਇਆ ਸੀ
ਗਨਿਕਾ ਹੂ ਗਤਿ ਪਾਈ – ਗਨਿਕਾ ਨੇ ਗਤੀ ਪ੍ਰਾਪਤ ਕੀਤੀ ਸੀ
ਪੰਚਾਲੀ ਕਉ – ਪੰਚਾਲੀ ਨੂੰ ਵੀ
ਕਉ – ਨੂੰ
ਰਾਜ – ਗੁਪਤ ਭੇਦ

ਸਭਾ – ਤਮਾਮ, ਸਾਰੀ
ਰਾਮ ਨਾਮ – ਹਰੀ ਸਿਮਰਨ
ਸੁਧਿ – ਸੂਝ ਪ੍ਰਾਪਤ ਹੋਣਾ
ਤਾ ਕੋ – ਉਸ ਦਾ, ਉਸ ਨੂੰ
ਕਰੁਣਾਮੈ – ਦਯਾ ਰੂਪ ਕਰਤਾਰ
ਪੈਜ – ਬਖ਼ਸ਼ਿਸ਼
ਪੈਜ ਬਢਾਈ –ਬਖ਼ਸ਼ਿਸ਼ ਕੀਤੀ
ਜਿਹ ਨਰ – ਜਿਸ ਕਿਸੇ ਮਨੁੱਖ ਨੇ ਵੀ
ਕ੍ਰਿਪਾ ਨਿਧਿ – ਬਖ਼ਸ਼ਿਸ਼ ਦਾ ਖਜਾਨਾ
ਗਾਇਓ – ਸਿਮਰਨ ਕੀਤਾ
ਤਾ ਕੋ – ਉਸ ਦਾ
ਭਇਓ ਸਹਾਈ –ਬਖ਼ਸ਼ਿਸ਼ ਕੀਤੀ

ਮੈ ਇਹੀ ਭਰੋਸੈ – ਮੈਂ ਵੀ ਉਸ ਦਯਾ ਸਰੂਪ ਬਖ਼ਸ਼ਿਸ਼ ਦੇ ਖ਼ਜ਼ਾਨੇ, ਵਾਹਿਗੁਰੂ ਉੱਪਰ ਭਰੋਸਾ ਕੀਤਾ

ਗਹੀ ਆਨਿ ਸਰਨਾਈ –ਬਖ਼ਸ਼ਿਸ਼ ਦੇ ਖ਼ਜ਼ਾਨੇ ਵਾਹਿਗੁਰੂ ਦੀ ਸ਼ਰਨ ਪਕੜ ਲਈ ਹੈ

**ਅਰਥ**

ਹੇ ਭਾਈ! ਉਸ ਸਰਬ-ਵਿਆਪਕ ਵਾਹਿਗੁਰੂ ਦੇ ਗਿਆਨ ਦੀ ਬਖ਼ਸ਼ਿਸ਼ ਨਾਲ ਹਰੀ ਦਾ ਨਾਮ ਸਿਮਰਨ ਹੀ ਸਦੀਵੀ ਸੁਖਾਂ ਦੀ ਪ੍ਰਾਪਤੀ ਦਾ ਸਾਧਨ ਹੈ। ਉਸ ਸਰਬ-ਵਿਆਪਕ ਦੇ ਸਿਮਰਨ ਦੀ ਬਖ਼ਸ਼ਿਸ਼ ਨਾਲ ਹੀ ਅਜਾਮਲ ਦਾ ਉਧਾਰ ਹੋਇਆ ਸੀ, ਅਤੇ ਗਨਿਕਾ ਨੂੰ ਮੁਕਤੀ ਪ੍ਰਾਪਤ ਹੋਈ ਸੀ।

ਇਸੇ ਤਰ੍ਹਾਂ ਪੰਚਾਲੀ ਨੂੰ ਵੀ ਸਾਰੇ ਰਾਜ ਦੀ ਉਸ ਸਰਬ-ਵਿਆਪਕ ਰਾਮ ਦੇ ਨਾਮ ਸਿਮਰਨ ਕਰਨ ਨਾਲ ਹੀ ਸੂਝ ਪ੍ਰਾਪਤ ਹੋਈ ਸੀ। ਉਸ ਦਾ ਦੁਖ ਵੀ ਦਯਾ ਸਰੂਪ ਸਰਬ-ਵਿਆਪਕ ਵਾਹਿਗੁਰੂ ਨੇ ਆਪਣੀ ਬਖ਼ਸ਼ਿਸ਼ ਨਾਲ ਦੂਰ ਕੀਤਾ ਸੀ।

ਜਿਸ ਕਿਸੇ ਮਨੁੱਖ ਨੇ ਵੀ ਦਯਾ ਸਰੂਪ ਸਰਬ-ਵਿਆਪਕ ਕ੍ਰਿਪਾ ਦੇ ਖ਼ਜ਼ਾਨੇ, ਹਰੀ ਦਾ ਸਿਮਰਨ ਕੀਤਾ, ਤਾਂ ਉਸ ਉੱਪਰ ਵਾਹਿਗੁਰੂ ਨੇ ਸਹਾਈ ਹੋ ਕੇ ਆਪ ਬਖ਼ਸ਼ਿਸ਼ ਕੀਤੀ। ਹੇ ਭਾਈ! ਨਾਨਕ ਸਾਹਿਬ ਅਖਦੇ ਹਨ, ਕਿ ਮੈਂ ਵੀ ਉਸ ਸਰਬ-ਵਿਆਪਕ, ਜੋ ਇਕ ਹੈ, ਉੱਪਰ ਇਹੀ ਭਰੋਸਾ ਕਰਕੇ ਸ਼ਰਨ ਆਇਆ ਹਾਂ, ਕਿ ਉਹ ਬਖ਼ਸ਼ਿਸ਼ ਦਾ ਖ਼ਜ਼ਾਨਾ ਸਰਬ-ਵਿਆਪਕ ਵਾਹਿਗੁਰੂ ਆਪ ਹੀ ਹੈ, ਹੋਰ ਕੋਈ ਉਸ ਦੇ ਤੁੱਲ ਨਹੀਂ ਹੈ।

**ਨੋਟ** – ਸ਼ਬਦ ਦੀ ਸ਼ੁਰੂਆਤ '੧ੴ ਸਤਿਗੁਰ ਪ੍ਰਸਾਦਿ' ਤੋਂ ਹੁੰਦੀ ਹੈ। ੧ੴ – ਉਹ ਇਕ ਹੈ ਜੋ ਸਰਬ-ਵਿਆਪਕ ਹੈ। ਸਾਰੇ ਸ਼ਬਦ ਦਾ ਅਧਾਰ ਉਸ ਵਾਹਿਗੁਰੂ ਦੀ ਬਖ਼ਸ਼ਿਸ਼ ਉੱਪਰ ਹੀ ਖੜਾ ਹੈ। ਇਸ ਕਰਕੇ ਕੋਈ ਭੁਲੇਖਾ ਨਹੀਂ ਰਹਿ ਜਾਂਦਾ।

**ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ॥**
**ਨਾਨਕ ਕੀ ਬੇਨੰਤੀ ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੧੯*

# ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ

**ਮਾਰੂ ਮਹਲਾ ੫ ॥**
**ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥**
**ਮਧੁਸੂਦਨ ਦਾਮੋਦਰ ਸੁਆਮੀ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੨*

ਇਹ ਸ਼ਬਦ ਜੋ ਮਹਲਾ ੫ ਵਲੋਂ ਉਚਾਰਨ ਹੈ ਨੂੰ ਸਮਝਣ ਵਾਸਤੇ ਸਾਨੂੰ ਗੁਰਮਤਿ ਸਿਧਾਂਤ ਤੋਂ ਬਾਹਰ ਨਹੀਂ ਜਾਣਾ ਹੋਵੇਗਾ। ਜਦੋਂ ਵੀ ਅਸੀਂ ਗੁਰਮਤਿ ਸਿਧਾਂਤ ਨੂੰ ਭੁਲਾ ਕੇ ਕਿਸੇ ਵੀ ਸ਼ਬਦ ਦੀ ਵਿਆਖਿਆ ਕਰਾਂਗੇ ਤਾਂ ਕਰਮਕਾਂਡੀ ਸਿਧਾਂਤ ਦਾ ਰੂਪ ਵਿਆਖਿਆ ਵਿੱਚੋਂ ਝਲਕੇਗਾ, ਅਤੇ ਅਸੀਂ ਅਸਲੀਅਤ ਤੋਂ ਦੂਰ ਜਾ ਕੇ ਵਾਂਝੇ ਹੋ ਜਾਵਾਂਗੇ। ਫਿਰ ਕਰਮਕਾਂਡੀ ਭਰਮ ਦਾ ਜਾਲ ਟੁੱਟੇਗਾ ਹੀ ਨਹੀਂ ਅਤੇ ਜਿਉਂ ਦਾ ਤਿਉਂ ਸਾਡਾ ਪਿਛਾ ਕਰਦਾ ਰਹੇਗਾ । ਇਸ ਕਰਕੇ ਇਸ ਸ਼ਬਦ ਨੂੰ ਸਮਝਣ ਲਈ ਗੁਰਮਤਿ ਸਿਧਾਂਤ ਸਾਹਮਣੇ ਰੱਖਣਾ ਜ਼ਰੂਰੀ ਹੈ। ਗੁਰਮਤਿ ਸਿਧਾਂਤ ਅਨੁਸਾਰ ਅਕਾਲ ਪੁਰਖੁ ਜੂਨਾਂ ਵਿੱਚ ਆਉਂਦਾ ਹੀ ਨਹੀਂ ਅਤੇ ਦੇਹ ਕਦੇ ਵੀ ਨਹੀਂ ਧਾਰਦਾ। ਜੇਕਰ ਦੇਹ ਨਹੀਂ ਧਾਰਨ ਕਰਦਾ ਤਾਂ ਫਿਰ ਚੱਕ੍ਰ, ਸੰਖ, ਗਦਾ, ਬਨ ਵਾਲੀ ਗਿੱਟਿਆਂ ਤੱਕ ਲੰਬੀ ਫੁੱਲਾਂ ਦੀ ਮਾਲਾ ਕਿਵੇਂ ਧਾਰਨ ਕਰ ਸਕਦਾ ਹੈ? ਜੇਕਰ ਸੰਖ, ਚੱਕ੍ਰ, ਗਦਾ ਆਦਿ ਚਿੰਨ ਦੇਹ ਧਾਰਨ ਕਰਕੇ ਧਾਰਦਾ ਹੈ ਤਾਂ ਫਿਰ ਅਜੂਨੀ ਕਿਵੇਂ ਹੋ ਸਕਦਾ ਹੈ।

ਇਸ ਕਰਕੇ ਗੁਰਮਤਿ ਸਿਧਾਂਤ ਨੂੰ ਬਹੁਤ ਡੂੰਘਿਆਈ ਨਾਲ ਸਮਝਣ ਦੀ ਲੋੜ ਹੈ। ਗੁਰਮਤਿ ਸਿਧਾਂਤ ਅਨੁਸਾਰ ਸੰਖ, ਚੱਕ੍ਰ, ਗਦਾ, ਗਿੱਟਿਆਂ ਤੱਕ ਲੰਬੀ ਫੁੱਲਾਂ ਦੀ ਮਾਲਾ, ਆਦਿ ਵਰਗੇ ਚਿੰਨ ਕਰਮਕਾਂਡੀ ਲੋਕ ਧਾਰਨ ਕਰਦੇ ਹਨ। ਜਿਵੇਂ ਆਪਾਂ ਪਿੱਛੇ ਜ਼ਿਕਰ ਕਰ ਆਏ ਹਾਂ:-

**ਸੰਖ ਚਕ੍ਰ ਮਾਲਾ ਤਿਲਕੁ ਬਿਰਾਜਿਤ ਦੇਖਿ ਪ੍ਰਤਾਪੁ ਜਮੁ ਡਰਿਓ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੫*

ਨਾਮਦੇਵ ਜੀ ਨੇ ਸਪਸ਼ਟ ਕੀਤਾ ਹੈ ਕਿ ਕਰਮਕਾਂਡੀ ਲੋਕ ਇਸ ਭਰਮ ਅੰਦਰ ਹਨ ਕਿ ਇਹ ਚਿੰਨ ਧਾਰਨ ਕਰਦੇ ਹਨ ਕਿ ਅਜਿਹੇ ਚਿੰਨਾ ਦਾ ਪ੍ਰਭਾਵ ਦੇਖ ਕੇ ਜਮ ਡਰਦਾ ਹੈ।

ਇਸ ਸ਼ਬਦ ਦੀ ਅਸਲੀਅਤ ਨੂੰ ਸਮਝਣ ਵਾਸਤੇ ਇਸ ਸ਼ਬਦ ਤੋਂ ਪਹਿਲਾਂ ਜੋ ਸ਼ਬਦ ਹੈ, ਉਸ ਨਾਲ ਲੜੀ ਜੋੜਨੀ ਹੈ।

ੴ ਸਤਿਗੁਰ ਪ੍ਰਸਾਦਿ ॥
ਤੂ ਸਾਹਿਬੁ ਹਉ ਸੇਵਕੁ ਕੀਤਾ ॥
ਜੀਉ ਪਿੰਡੁ ਸਭੁ ਤੇਰਾ ਦੀਤਾ ॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੧*

ਤੋ ਸੁਰੂ ਹੁੰਦਾ ਹੈ ਅਤੇ ਇਸ ਸਾਰੇ ਸ਼ਬਦ ਦੇ ਅੰਤ ਵਿੱਚ ਗੁਰੂ ਜੀ ਫੁਰਮਾਨ ਕਰਦੇ ਹਨ: –

ਤਿਸਹਿ ਸਰੀਕੁ ਨਾਹੀ ਰੇ ਕੋਈ ॥ ਕਿਸ ਹੀ ਬੁਤੈ ਜਬਾਬੁ ਨ ਹੋਈ ॥
ਨਾਨਕ ਕਾ ਪ੍ਰਭੁ ਆਪੇ ਆਪੇ ਕਰਿ ਕਰਿ ਵੇਖੈ ਚੋਜ ਖੜਾ ॥੧੬॥੧॥੧੦॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੨*

ਸਾਰੇ ਸ਼ਬਦ ਅੰਦਰ ਉਸ ਸਰਬ-ਵਿਆਪਕ ਪ੍ਰਭੂ ਦਾ ਸਾਰੀ ਸ੍ਰਿਸਟੀ ਅੰਦਰ ਵਰਤਾਰਾ ਦਰਸਾਇਆ ਹੈ। ਇਸ ਤੋਂ ਅਗਲੇ ਸ਼ਬਦ ਅੰਦਰ ਜੋ ਗੁਰੂ ਸਾਹਿਬ ਸਮਝਾਉਣ ਵਾਸਤੇ ਜਾ ਰਹੇ ਹਨ, ਉਸ ਬਾਰੇ ਅਖ਼ੀਰ ਵਿੱਚ ਇਸ਼ਾਰਾ ਕਰ ਗਏ ਹਨ।

ਤਿਸਹਿ ਸਰੀਕੁ ਨਾਹੀ ਰੇ ਕੋਈ ॥
ਕਿਸ ਹੀ ਬੁਤੈ ਜਬਾਬੁ ਨ ਹੋਈ ॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੨*

ਕਿ ਉਸ ਦਾ ਕੋਈ ਸ਼ਰੀਕ ਨਹੀਂ ਹੈ। ਕਿਸੇ ਬੁੱਤ ਭਾਵ ਪੰਜ ਭੂਤਕ ਸਰੀਰ ਕੋਲ ਕੋਈ ਜਵਾਬ ਨਹੀਂ ਹੈ, ਕਿ ਕੋਈ ਬੁੱਤ ਉਸ ਦਾ ਸਰੀਰ ਕਿਵੇਂ ਹੋ ਸਕਦਾ ਹੈ। ਅਸਲੀਅਤ ਇਹ ਹੈ ਕਿ ਬੁਤ ਨੇਂ ਇਕ ਦਿਨ ਖ਼ਤਮ ਹੋਣਾ ਹੀ ਹੈ, ਟੁੱਟਣਾ ਹੀ ਹੈ। ਉਸ ਸਰਬ-ਵਿਆਪਕ ਵਾਹਿਗੁਰੂ ਤੋਂ ਬਗ਼ੈਰ ਕੋਈ ਵੀ ਸਦੀਵੀ ਨਹੀਂ ਰਹਿ ਸਕਦਾ। ਇਸ ਸ਼ਬਦ ਤੋਂ ਅਗਲਾ ਸ਼ਬਦ ਜੋ ਮਹਲਾ ੫ ਵਲੋਂ ਹੀ ਉਚਾਰਨ ਹੈ, ਅੰਦਰ ਦਰਸਾਇਆ ਹੈ ਕਿ ਕੋਈਂ ਫੁੱਲਾਂ ਦੀ ਮਾਲਾ ਗਿੱਟਿਆਂ ਤੱਕ ਲੰਬੀ ਪਾ ਕੇ, ਸੰਖ, ਚੱਕ੍ਰ, ਗਦਾ, ਮੁਕਟ, ਅਤੇ ਸੁੰਦਰ ਕੁੰਡਲ ਵਾਲ ਮਤਲਬ ਜ਼ੁਲਫ਼ਾਂ ਰੱਖ ਕੇ ਆਪਣੇ ਆਪ ਨੂੰ ਜਗਨ ਨਾਥ, ਗੋਪਾਲ, ਆਪਣੇ ਮੁੱਖ ਤੋਂ ਆਪ ਹੀ ਆਖ ਕੇ ਲੋਕਾਂ ਨੂੰ ਗੁਮਰਾਹ ਕਰ ਸਕਦਾ ਹੈ ਅਤੇ ਕੀਤਾ ਹੈ। ਪਰ ਜਿਹੜੇ ਹਰੀ ਦੇ ਦਾਸ ਹਨ, ਉਹ ਸਰਬ-ਵਿਆਪਕ ਹਰੀ ਦੀ ਸ਼ਰਨ ਆ ਜਾਂਦੇ ਹਨ।ਉਹ ਅਜਿਹੇ ਪ੍ਰਚਾਰ ਤੋਂ ਪ੍ਰਭਾਵਿਤ ਨਹੀਂ ਹੁੰਦੇ। ਉਹ ਸੱਚੇ ਦੇ ਸੱਚ ਨੂੰ ਦ੍ਰਿੜ੍ਹ ਕਰਦੇ ਹਨ ਅਤੇ ਜੰਮ ਕੇ ਮਰ ਜਾਣ ਵਾਲੇ ਨੂੰ ਜਾਂ ਟੁੱਟ ਕੇ ਚੂਰ ਹੋ ਜਾਣ ਵਾਲੇ ਨੂੰ ਜਾਂ ਬੁਤ-ਪ੍ਰਸਤ ਨੂੰ ਸਵੀਕਾਰਦੇ ਨਹੀਂ।

ਨਾਨਕ ਸਚੁ ਧਿਆਇਨਿ ਸਚੁ ॥
ਜੋ ਮਰਿ ਜੰਮੇ ਸੁ ਕਚੁ ਨਿਕਚੁ ॥੧॥

*ਗੁਰੂ ਗ੍ਰੰਥ ਸਾਹਿਬ, ਪੰਨਾ ੪੬੩*

ਸੋ ਪ੍ਰਮੇਸ਼ਰ ਸਰੀਰ ਧਾਰਕੇ ਅਜਿਹੇ ਚਿੰਨ ਨਹੀਂ ਧਾਰਦਾ। ਜੋ ਅਜਿਹੇ ਚਿੰਨ ਧਾਰਕੇ ਆਪਣੇ ਆਪ ਨੂੰ ਮੁੱਖ ਤੋਂ ਜਗਨਨਾਥ, ਗੋਪਾਲ, ਪੀਤ ਪੀਤਾਂਬਰ, ਤਿੰਨਾਂ ਭਵਨਾ ਦਾ ਮਾਲਕ, ਆਦਿ ਨਾਵਾਂ ਨਾਲ ਬਿਆਨ ਕਰਦੇ ਹਨ, ਉਹ ਆਤਮਿਕ ਤੌਰ ਤੇ ਮਰੇ ਹੋਏ ਮਨੁੱਖ ਹਨ ਜਾਂ ਸਨ। ਉਨ੍ਹਾਂ ਦੀ ਕਰਤੂਤ ਬਿਆਨ ਕੀਤੀ ਹੈ, ਸੋ ਗੁਰਮੁਖਾਂ ਨੇ ਭੁਲੇਖਾ ਨਹੀਂ ਖਾਣਾ। ਗੁਰਸਿੱਖਾਂ ਦਾ ਅਕਾਲ ਪੁਰਖੁ ਸਰਬ-ਵਿਆਪਕ ਹੈ ਅਤੇ ਅਜੂਨੀ ਹੈ। ਗੁਰਮਤਿ ਸਿਧਾਂਤ ਅਨੁਸਾਰ ਹੁਣ ਇਸ ਸ਼ਬਦ ਦੀ ਵਿਆਖਿਆ ਕਰਨ ਦੀ ਕੋਸ਼ਿਸ਼ ਕਰੀਏ।

ਮਾਰੂ ਮਹਲਾ ੫ ॥
ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ ॥
ਮਧੁਸੂਦਨ ਦਾਮੋਦਰ ਸੁਆਮੀ ॥
ਰਿਖੀਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ ॥੧॥
ਮੋਹਨ ਮਾਧਵ ਕ੍ਰਿਸ੍ਨ ਮੁਰਾਰੇ ॥
ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ ॥
ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ ॥੨॥
ਧਰਣੀਧਰ ਈਸ ਨਰਸਿੰਘ ਨਾਰਾਇਣ ॥
ਦਾੜਾ ਅਗ੍ਰੇ ਪ੍ਰਿਥਮਿ ਧਰਾਇਣ ॥
ਬਾਵਨ ਰੂਪੁ ਕੀਆ ਤੁਧੁ ਕਰਤੇ ਸਭ ਹੀ ਸੇਤੀ ਹੈ ਚੰਗਾ ॥੩॥
ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ ॥
ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ ॥
ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕੁ ਦਾਤਾ ਸਭ ਹੈ ਮੰਗਾ ॥੪॥
ਭਗਤਿ ਵਛਲੁ ਅਨਾਥਹ ਨਾਥੇ ॥
ਗੋਪੀ ਨਾਥੁ ਸਗਲ ਹੈ ਸਾਥੇ ॥
ਬਾਸੁਦੇਵ ਨਿਰੰਜਨ ਦਾਤੇ ਬਰਨਿ ਨ ਸਾਕਉ ਗੁਣ ਅੰਗਾ ॥੫॥
ਮੁਕੰਦ ਮਨੋਹਰ ਲਖਮੀ ਨਾਰਾਇਣ ॥
ਦ੍ਰੋਪਤੀ ਲਜਾ ਨਿਵਾਰਿ ਉਧਾਰਣ ॥
ਕਮਲਾਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ ॥੬॥
ਅਮੋਘ ਦਰਸਨ ਆਜੂਨੀ ਸੰਭਉ ॥
ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ ॥
ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝ ਹੀ ਹੈ ਲਗਾ ॥੭॥

ਸ੍ਰੀਰੰਗ ਬੈਕੁੰਠ ਕੇ ਵਾਸੀ ॥
ਮਛੁ ਕਛੁ ਕੂਰਮੁ ਆਗਿਆ ਅਉਤਰਾਸੀ ॥
ਕੇਸਵ ਚਲਤ ਕਰਹਿ ਨਿਰਾਲੇ ਕੀਤਾ ਲੋੜਹਿ ਸੋ ਹੋਇਗਾ ॥੮॥
ਨਿਰਾਹਾਰੀ ਨਿਰਵੈਰੁ ਸਮਾਇਆ ॥
ਧਾਰਿ ਖੇਲੁ ਚਤੁਰਭੁਜੁ ਕਹਾਇਆ ॥
ਸਾਵਲ ਸੁੰਦਰ ਰੂਪ ਬਣਾਵਹਿ ਬੇਣੁ ਸੁਨਤ ਸਭ ਮੋਹੈਗਾ ॥੯॥
ਬਨਮਾਲਾ ਬਿਭੂਖਨ ਕਮਲ ਨੈਨ ॥
ਸੁੰਦਰ ਕੁੰਡਲ ਮੁਕਟ ਬੈਨ ॥
ਸੰਖ ਚਕ੍ਰ ਗਦਾ ਹੈ ਧਾਰੀ ਮਹਾ ਸਾਰਥੀ ਸਤਸੰਗਾ ॥੧੦॥
ਪੀਤ ਪੀਤੰਬਰ ਤ੍ਰਿਭਵਣ ਧਣੀ ॥
ਜਗੰਨਾਥੁ ਗੋਪਾਲੁ ਮੁਖਿ ਭਣੀ ॥
ਸਾਰਿੰਗਧਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ ॥੧੧॥
ਨਿਹਕੰਟਕੁ ਨਿਹਕੇਵਲੁ ਕਹੀਐ ॥
ਧਨੰਜੈ ਜਲਿ ਥਲਿ ਹੈ ਮਹੀਐ ॥
ਮਿਰਤ ਲੋਕ ਪਇਆਲ ਸਮੀਪਤ ਅਸਥਿਰ ਥਾਨੁ ਜਿਸੁ ਹੈ ਅਭਗਾ ॥੧੨॥
ਪਤਿਤ ਪਾਵਨ ਦੁਖ ਭੈ ਭੰਜਨੁ ॥
ਅਹੰਕਾਰ ਨਿਵਾਰਣੁ ਹੈ ਭਵ ਖੰਡਨੁ ॥
ਭਗਤੀ ਤੋਖਿਤ ਦੀਨ ਕ੍ਰਿਪਾਲਾ ਗੁਣੇ ਨ ਕਿਤ ਹੀ ਹੈ ਭਿਗਾ ॥੧੩॥
ਨਿਰੰਕਾਰੁ ਅਛਲ ਅਡੋਲੋ ॥
ਜੋਤਿ ਸਰੂਪੀ ਸਭੁ ਜਗੁ ਮਉਲੋ ॥
ਸੋ ਮਿਲੈ ਜਿਸੁ ਆਪਿ ਮਿਲਾਏ ਆਪਹੁ ਕੋਇ ਨ ਪਾਵੈਗਾ ॥੧੪॥
ਆਪੇ ਗੋਪੀ ਆਪੇ ਕਾਨਾ ॥
ਆਪੇ ਗਊ ਚਰਾਵੈ ਬਾਨਾ ॥
ਆਪਿ ਉਪਾਵਹਿ ਆਪਿ ਖਪਾਵਹਿ ਤੁਧੁ ਲੇਪੁ ਨਹੀ ਇਕੁ ਤਿਲੁ ਰੰਗਾ ॥੧੫॥
ਏਕ ਜੀਹ ਗੁਣ ਕਵਨ ਬਖਾਨੈ ॥
ਸਹਸ ਫਨੀ ਸੇਖ ਅੰਤੁ ਨ ਜਾਨੈ ॥
ਨਵਤਨ ਨਾਮ ਜਪੈ ਦਿਨੁ ਰਾਤੀ ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ ॥੧੬॥
ਓਟ ਗਹੀ ਜਗਤ ਪਿਤ ਸਰਣਾਇਆ ॥
ਭੈ ਭਇਆਨਕ ਜਮਦੂਤ ਦੁਤਰ ਹੈ ਮਾਇਆ ॥

ਹੋਹੁ ਕ੍ਰਿਪਾਲ ਇਛਾ ਕਰਿ ਰਾਖਹੁ ਸਾਧ ਸੰਤਨ ਕੈ ਸੰਗਿ ਸੰਗਾ ॥੧੭॥
ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥
ਇਕੁ ਮਾਗਉ ਦਾਨੁ ਗੋਬਿਦ ਸੰਤ ਰੇਨਾ ॥
ਮਸਤਕਿ ਲਾਇ ਪਰਮ ਪਦੁ ਪਾਵਉ ਜਿਸੁ ਪ੍ਰਾਪਤਿ ਸੋ ਪਾਵੈਗਾ ॥੧੮॥
ਜਿਨ ਕਉ ਕ੍ਰਿਪਾ ਕਰੀ ਸੁਖਦਾਤੇ ॥
ਤਿਨ ਸਾਧੂ ਚਰਣ ਲੈ ਰਿਦੈ ਪਰਾਤੇ ॥
ਸਗਲ ਨਾਮ ਨਿਧਾਨੁ ਤਿਨ ਪਾਇਆ ਅਨਹਦ ਸਬਦ ਮਨਿ ਵਾਜੰਗਾ ॥੧੯॥
ਕਿਰਤਮ ਨਾਮ ਕਥੇ ਤੇਰੇ ਜਿਹਬਾ ॥
ਸਤਿ ਨਾਮੁ ਤੇਰਾ ਪਰਾ ਪੂਰਬਲਾ ॥
ਕਹੁ ਨਾਨਕ ਭਗਤ ਪਏ ਸਰਣਾਈ ਦੇਹੁ ਦਰਸੁ ਮਨਿ ਰੰਗੁ ਲਗਾ ॥੨੦॥
ਤੇਰੀ ਗਤਿ ਮਿਤਿ ਤੂਹੈ ਜਾਣਹਿ ॥
ਤੂ ਆਪੇ ਕਥਹਿ ਤੈ ਆਪਿ ਵਖਾਣਹਿ ॥
ਨਾਨਕ ਦਾਸੁ ਦਾਸਨ ਕੋ ਕਰੀਅਹੁ ਹਰਿ ਭਾਵੈ ਦਾਸਾ ਰਾਖੁ ਸੰਗਾ ॥੨੧॥੨॥੧੧॥

*ਗੁਰੂ ਗ੍ਰੰਥ ਸਾਹਿਬ, ਪੰਨਾ ੧੦੮੨-੧੦੮੩*

**ਪਦ ਅਰਥ**

ਅਚੁਤ – ਜੋ ਨਾਸ ਹੋਣ ਵਾਲਾ ਨਹੀਂ, ਸਦਾ ਰਹਿਣ ਵਾਲਾ ਪ੍ਰਭੂ

ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ – ਸਦਾ ਰਹਿਣ ਵਾਲਾ, ਹਿਰਦੇ ਦੀਆਂ ਜਾਨਣ ਵਾਲਾ, ਪ੍ਰਭੂ

ਮਧੁਸੂਦਨ – ਕਰਮਜਾਲ ਤੋੜਨ ਵਾਲਾ

ਦਾਮੋਦਰ – ਗਿਆਨ ਦੀ ਬਖ਼ਸ਼ਿਸ਼ ਨਾਲ ਆਤਮਿਕ ਗਿਆਨ ਰੂਪੀ ਸੁਆਸ ਬਖ਼ਸ਼ਿਸ਼ ਕਰਕੇ ਕਾਮ ਕ੍ਰੋਧ ਰੂਪੀ ਜ਼ਹਿਰ ਨੂੰ ਖ਼ਤਮ ਕਰਨ ਵਾਲਾ ਸੁਆਮੀ ਅਕਾਲ ਪੁਰਖੁ

ਸੰਤ ਕ੍ਰਿਪਾਲ ਦਇਆਲ ਦਮੋਦਰ ਕਾਮ ਕ੍ਰੋਧ ਬਿਖੁ ਜਾਰੇ ॥
ਰਾਜੁ ਮਾਲੁ ਜੋਬਨੁ ਤਨੁ ਜੀਅਰਾ ਇਨ ਊਪਰਿ ਲੈ ਬਾਰੇ ॥੧॥

*ਗੁਰੂ ਗ੍ਰੰਥ ਸਾਹਿਬ, ਪੰਨਾ ੬੮੦*

ਰਿਖੀਕੇਸ – ਸੁਆਮੀ ਪਾਰਬ੍ਰਹਮ

ਗੋਵਰਧਨ ਧਾਰੀ – ਸ੍ਰਿਸ਼ਟੀ ਨੂੰ ਆਸਰਾ ਦੇਣ ਵਾਲਾ

ਮੁਰਲੀ ਮਨੋਹਰ – ਮੁਰਲੀ ਵਜਾਉਣ ਵਾਲਾ

ਹਰਿ ਰੰਗਾ – ਹਰਿ ਦੇ ਰੰਗਾਂ ਦੇ ਤੁੱਲ ਆਪਣੇ ਰੰਗ ਦੱਸਣ ਵਾਲਾ ਮੁਰਲੀ ਮਨੋਹਰ ਆਪਣੇ ਆਪ ਨੂੰ ਦਮੋਦਰ, ਅਚੁਤ, ਪਾਰਬ੍ਰਹਮ, ਪ੍ਰਮੇਸ਼ਰ, ਰਿਖੀਕੇਸ਼, ਅੰਤਰਜਾਮੀ ਦੱਸਣ ਵਾਲਾ

ਮੋਹਨ – ਗੁਮਰਾਹ ਕਰਨਾ (ਮਹਾਨ ਕੋਸ਼), ਗੁਮਰਾਹ ਕਰਨ ਵਾਲਾ

ਮੋਹਨ ਮਾਧਵ ਕ੍ਰਿਸ੍ਨ ਮੁਰਾਰੇ – ਗੁਮਰਾਹ ਕਰਨ ਲਈ ਆਪਣੇ ਆਪ ਨੂੰ ਮਾਧਵ ਕ੍ਰਿਸ਼ਨ ਮੁਰਾਰੀ ਦੱਸਣ ਵਾਲਾ

ਜਗਦੀਸੁਰ ਹਮਿ ਜੀਉ ਅਸੁਰ ਸੰਘਾਰੇ – ਦੈਂਤਾਂ ਦਾ ਨਾਸ ਕਰਨ ਵਾਲਾ

ਜਗਜੀਵਨ ਅਬਿਨਾਸੀ ਠਾਕੁਰ –ਜਗਤ ਨੂੰ ਜੀਵਨ ਦੇਣ ਵਾਲਾ, ਕਦੇ ਨਾਂਹ ਖ਼ਤਮ ਹੋਣ ਵਾਲਾ

ਧਰਣੀਧਰ – ਸ੍ਰਿਸਟੀ ਨੂੰ ਆਸਰਾ ਦੇਣ ਵਾਲਾ

ਨਰਸਿੰਘ ਨਾਰਾਇਣ – ਆਤਮਿਕ ਤੌਰ ਤੇ ਖ਼ਤਮ ਕਰ ਦੇਣ ਵਾਲੀ ਵੀਚਾਰਧਾਰਾ ਨੂੰ ਖ਼ਤਮ ਕਰ ਦੇਣ ਵਾਲਾ ਪ੍ਰਭੂ ਦਾ ਬਖਸਿਆ ਹੋਇਆ ਆਤਮਕ ਗਿਆਨ

ਦਾੜਾ – ਸਿਰ, ਆਪਣੇ ਸਿਰ ਉੱਪਰ ਸਾਰੀ ਸ੍ਰਿਸ਼ਟੀ ਦਾ ਬੋਝ ਸਮਝਣਾ (ਇਹ ਸਮਝਣਾ ਕਿ ਸਾਰੀ ਸ੍ਰਿਸ਼ਟੀ ਮੇਰੇ ਆਸਰੇ ਹੀ ਖੜੀ ਹੈ)

ਦਾੜਾ ਅਗ੍ਰੇ – ਕਿਸੇ ਦੇਹਧਾਰੀ ਨੇ ਆਪਣੇ ਸਿਰ ਤੇ ਸਾਰੀ ਸ੍ਰਿਸ਼ਟੀ ਦੀ ਜ਼ੁੰਮੇਂਵਾਰੀ ਸਮਝਣਾ

ਪ੍ਰਿਥਮਿ – ਸ੍ਰਿਸ਼ਟੀ

ਬਾਵਨ – ਨੀਵਾਂ ਪੱਧਰ, ਨੀਵੇਂ ਪੱਧਰ ਦੀ ਸੋਚ (ਬਾਵਨ ਦਾ ਅਰਥ ਬੌਨਾ, ਨੀਵਾਂ, ਛੋਟਾ ਹੈ ਸੋ ਇਥੇ ਛੋਟੀ ਘਟੀਆ ਸੋਚ ਬਾਰੇ ਹੈ)

ਰੂਪੁ – ਸੰ: ਦ੍ਰਿਸ਼ਯ ਕਾਵਯ ਨਾਟਕ, ਨਕਲ, ਨਕਲ ਕਰਨਾ (ਮਹਾਨ ਕੋਸ਼ )

ਸ੍ਰੀ – ਸ੍ਰੇਸ਼ਟ

ਸ੍ਰੀ ਰਾਮਚੰਦ – ਜੋ ਵਾਹਿਗੁਰੂ ਰਾਮ ਸ੍ਰੇਸ਼ਟ ਹੈ

ਜਿਸੁ ਰੂਪੁ ਨ ਰੇਖਿਆ – ਜਿਸ ਦਾ ਕੋਈ ਬਦਲ ਨਹੀਂ, ਜਿਸ ਦੀ ਕੋਈ ਨਕਲ ਨਹੀਂ

ਬਨਵਾਲੀ – ਜੰਗਲੀ ਫੁੱਲਾਂ ਦੀ ਮਾਲਾ

ਚਕ੍ਰਪਾਣਿ – ਹੱਥ ਵਿੱਚ ਸੁਦਰਸ਼ਨ ਚੱਕ੍ਰ ਰੱਖਣਾ

ਦਰਸਿ – ਉਪਮਾ

**ਨਾਨਕ ਦਰਸਿ ਲੀਨਾ ਜਿਉ ਜਲ ਮੀਨਾ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੩੬*

ਨਾਨਕ ਉਸ ਅਕਾਲ ਪੁਰਖੁ ਦੀ ਉਪਮਾ ਵਿੱਚ ਇਸ ਤਰ੍ਹਾਂ ਲੀਨ ਹੈ ਜਿਵੇਂ ਮੱਛੀ ਪਾਣੀ ਵਿੱਚ

ਅਨੂਪਿਆ – ਬੇਮਿਸਾਲ, ਜਿਸ ਦੇ ਕੋਈ ਤੁੱਲ ਨਹੀਂ ਹੋ ਸਕਦਾ

ਦਰਸਿ ਅਨੂਪਿਆ – ਜਿਸ ਦੀ ਉਪਮਾ ਬੇਮਿਸਾਲ ਹੈ, ਉਹ ਬੇਮਿਸਾਲ ਜਿਸ ਦੀ ਕਿਸੇ ਨਾਲ ਤੁਲਨਾ ਨਾਂਹ ਦਿੱਤੀ ਜਾ ਸਕੇ

ਸਹਸ – ਹਜ਼ਾਰਾਂ

ਨੇਤ੍ਰ – ਅੱਖਾਂ

ਸਹਸ ਨੇਤ੍ਰ ਮੂਰਤਿ ਹੈ ਸਹਸਾ – ਅੱਖਾਂ ਸਾਹਮਣੇ ਹਜ਼ਾਰਾਂ ਅਜਿਹੀਆਂ ਮੂਰਤੀਆਂ ਹਨ ਜੋ ਇਸ ਭੁਲੇਖੇ ਵਿੱਚ ਹਨ ਕਿ ਉਹ ਬਿਨਾਂ ਵਿਚਾਰਨ ਦੇ ਆਪਣੇ ਆਪ ਨੂੰ ਅਚੁਤ, ਪਾਰਬ੍ਰਹਮ, ਅੰਤਰਜਾਮੀ, ਦਰਸਾਉਂਦੀਆਂ ਹਨ

ਸਹਸਾ – ਭੁਲੇਖਾ, ਭੁਲੇਖੇ ਅੰਦਰ, ਬਿਨਾਂ ਵੀਚਾਰੇ, ਭਰਮ ਅੰਦਰ ਕਰਮਕਾਂਡੀ ਜਾਲ ਬੁਣਨਾ

ਇਕੁ ਦਾਤਾ ਸਭ ਹੈ ਮੰਗਾ – ਸਾਰਿਆ ਦੇ ਮੰਗਣ ਲਈ ਇਕ ਹੀ ਦਾਤਾ ਹੈ, ਭਾਵ ਇਕ ਦਾਤੇ ਦੇ ਹੀ ਸਭ ਮੰਗਤੇ ਹਨ

ਕੁੱਝ ਲੋਕ ਆਪਣੇ ਆਪ ਨੂੰ ਹੀ ਦਾਤਾ ਜਾਂ ਸਾਰਿਆ ਨੂੰ ਦਾਤਾਂ ਦੇਣ ਵਾਲਾ ਸਮਝਦੇ ਹਨ

ਭਗਤਿ ਵਛਲੁ – ਭਗਤੀ ਕਰਨ ਵਾਲੇ ਭਗਤਾਂ ਨੂੰ ਪਿਆਰ ਕਰਨ ਵਾਲਾ

ਗੋਪੀ ਨਾਥੁ – ਗੋਪੀਆਂ ਦਾ ਨਾਥ

ਸਗਲ ਹੈ ਸਾਥੇ – ਆਪਣੇ ਆਪ ਨੂੰ ਭਗਤ ਵਛਲ ਅਖਵਾਉਣ ਵਾਲਾ ਆਪਣੇ ਆਪ ਨੂੰ ਸੰਮੂਹ ਗੋਪੀਆਂ ਦੇ ਸਾਥ ਸੰਗ ਰਹਿਣ ਵਾਲਾ ਦਰਸਾਉਣ ਵਾਲਾ

ਬਾਸੁਦੇਵ ਨਿਰੰਜਨ ਦਾਤੇ – ਆਪਣੇ ਆਪ ਨੂੰ ਸਰਬ-ਵਿਆਪਕ ਨਿਰੰਜਨ ਦਾਤਾ ਅਖਵਾਉਣ ਵਾਲਾ

ਬਰਨਿ – ਵਰਨਣ

ਬਰਨਿ ਨ ਸਾਕਉ – ਵਰਨਣ ਨਹੀਂ ਕਰ ਸਕਦਾ

ਗੁਣ – ਗੁਣ

ਅੰਗਾ – ਸੰ: ਦੇਹ ਸਰੀਰ

ਬਰਨਿ ਨ ਸਾਕਉ ਗੁਣ ਅੰਗਾ – ਕੋਈ ਦੇਹ, ਸਰੀਰ ਆਪਣੇ ਆਪ ਨੂੰ ਬਾਸਵੇਦ, ਨਿਰੰਜਨ ਅਖਵਾਕੇ ਉਸ ਦੇ ਗੁਣਾ ਦਾ ਵਰਨਣ ਨਹੀਂ ਕਰ ਸਕਦਾ

ਨੋਟ – ਬਾਸਦੇਵ, ਸਬਦ ਗੁਰਮਤ ਸਿਧਾਤ ਅੰਦਰ ਸਰਬਵਿਆਪਕ ਅਕਾਲ ਪੁਰਖ ਵਾਸਾਤੇ ਵਰਤਿਆ ਗਿਆ ਹੈ **"ਬਾਸੁਦੇਵ ਬਸਤ ਸਭ ਠਾਇ"** ਇਸ ਸਬਦ ਅੰਦਰ ਕੋਈ ਮਨੁੱਖ ਬਾਸਦੇਵ ਆਪਣੇ ਨਾਮ ਨਾਲ ਜੋੜ ਲਵੇ ਤਾ ਸਰਬਵਿਆਪਕ ਨਹੀ ਬਣ ਜਾਂਦਾ।

ਮੁਕੰਦ ਮਨੋਹਰ ਲਖਮੀ ਨਾਰਾਇਣ – ਕੋਈ ਸਰੀਰ, ਦੇਹ, ਅਵਤਾਰੀ, ਆਪਣੇ ਆਪ ਨੂੰ ਮੁਕਤੀ ਦਾਤਾ ਲਖਮੀ ਦਾ ਪਤੀ ਅਖਵਾਉਣ ਵਾਲਾ

ਦ੍ਰੋਪਤੀ ਲਜਾ ਨਿਵਾਰਿ ਉਧਾਰਣ – ਆਪਣੇ ਆਪ ਨੂੰ ਦ੍ਰੋਪਤੀ ਦੀ ਲੱਜਾ ਰੱਖ ਕੇ ਉਸ ਦਾ ਉਧਾਰ ਕਰਨ ਵਾਲਾ ਕਹਿਣ ਵਾਲਾ

ਕਮਲਾਕੰਤ – ਮਾਇਆ ਨੂੰ ਆਪਣੀ ਦਾਸੀ ਦੱਸਣ ਵਾਲਾ, ਕਮਲਾ ਪਤੀ ਅਖਵਾਉਣ ਵਾਲਾ

ਕਰਹਿ ਕੰਤੂਹਲ – ਕੌਤਕ ਕਰਨ ਵਾਲਾ, ਮਾਇਆ ਨੂੰ ਮਾਨਣ ਵਾਲਾ

ਅਨਦ ਬਿਨੋਦੀ – ਮਾਇਆ ਨੂੰ ਮਾਣ ਕੇ ਵੀ ਆਪਣੇ ਆਪ ਨੂੰ ਅਨਦ ਬਿਨੋਦੀ ਭਾਵ ਨਿਰਲੇਪ ਦੱਸਣ ਵਾਲਾ

ਨਿਹਸੰਗਾ – ਸੰ: ਬੇਲਾਗ, ਬੇਦਾਗ਼

ਅਮੋਘ ਦਰਸਨ –ਬਖ਼ਸ਼ਿਸ਼ ਕਰਨ ਵਾਲਾ

ਆਜੂਨੀ ਸੰਭਉ – ਅਜੂਨੀ ਜੋ ਆਪਣੇ ਆਪ ਤੋਂ ਆਪ ਪ੍ਰਕਾਸ਼ਮਾਨ ਹੈ (ਜੋ ਜੂਨਾਂ ਵਿੱਚ ਨਹੀਂ ਆਉਂਦਾ)

ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ – ਆਪਣੇ ਆਪ ਤੋਂ ਜੋ ਆਪ ਪ੍ਰਕਾਸ਼ਮਾਨ ਵਾਹਿਗੁਰੂ ਹੈ, ਜਿਸ ਦੀ ਹੋਂਦ ਨਾਸ਼ਵਾਨ ਨਹੀਂ, ਸਦੀਵੀ ਹੈ

ਮੂਰਤਿ – ਹੋਂਦ

ਅਬਿਨਾਸੀ – ਨਾਂ ਨਾਸ਼ ਹੋਣ ਵਾਲਾ ਕਰਤਾਰ

ਅਬਿਗਤ ਅਗੋਚਰ – ਕਦੇ ਵੀ ਖਤਮ ਨਾਂਹ ਹੋਣ ਵਾਲਾ

ਲਗਾ – ਸੰ: ਤੁਲਨਾ, ਬਰਾਬਰੀ, ਸਮਾਨਤਾ, ਆਸਰਾ

ਅਬਿਨਾਸੀ ਅਬਿਗਤ ਅਗੋਚਰ ਸਭੁ ਕਿਛੁ ਤੁਝ ਹੀ ਹੈ ਲਗਾ – ਕਦੇ ਨਾਂਹ ਨਾਸ਼ ਹੋਣ ਵਾਲਾ ਜੋ ਵਾਹਿਗੁਰੂ ਹੈ, ਸਭ ਕੁੱਝ ਉਸ ਦੇ ਆਸਰੇ ਹੀ ਹੈ

ਤੁਝ ਹੀ – ਉਸ ਵਾਹਿਗੁਰੂ ਦਾ ਹੀ, ਤੇਰਾ ਹੀ

ਸ੍ਰੀ ਰੰਗ – ਸੰ: ਸ੍ਰੀ (ਲਖਮੀ) ਤੋਂ ਰੰਗ (ਨਾਚ) ਕਰਾਉਣ ਵਾਲਾ, ਕਰਤਾਰ (ਮਹਾਨ ਕੋਸ਼)

ਕਿਸੇ ਅਵਤਾਰੀ ਵਲੋਂ ਆਪਣੇ ਆਪ ਨੂੰ ਲੱਛਮੀ ਤੋਂ ਨਾਚ ਕਰਵਾਉਣ ਵਾਲਾ ਅਖਵਾਉਣਾ

**ਨੋਟ** - ਇਸ ਸ਼ਬਦ ਦੇ ਸਿਧਾਂਤ ਮੁਤਾਬਕ ਜੋ ਪ੍ਰਕਰਣ ਚੱਲ ਰਿਹਾ ਹੈ, ਉਸ ਪ੍ਰਕਰਣ ਮੁਤਾਬਕ ਇਹ ਅਰਥ ਬਣਦੇ ਹਨ, ਕਿਉਂਕਿ ਇਥੇ ਅਖੌਤੀ ਅਵਤਾਰਾਂ ਵਲੋਂ ਜੋ ਆਪਣੇ ਆਪ ਨੂੰ ਪਾਰਬ੍ਰਹਮ ਕਰਤਾਰ ਦਰਸਾ ਕੇ ਲੋਕਾਂ ਨੂੰ ਗੁਮਰਾਹ ਕੀਤਾ ਗਿਆ ਹੈ, ਉਸ ਦਾ ਖੰਡਨ ਹੈ।ਜੋ ਆਪਣੇ ਆਪ ਨੂੰ ਲੱਛਮੀ ਤੋਂ ਨਾਚ ਕਰਵਾਉਣ ਵਾਲਾ ਕਰਤਾਰ ਆਖਦਾ ਹੈ, ਜਿਹੜਾ ਆਪਣੇ ਆਪ ਨੂੰ ਕਦੇ ਬੈਕੁੰਠ ਦਾ ਵਾਸੀ ਦੱਸਦਾ ਹੈ, ਕਦੇ ਲੋੜ ਪੈਣ ਤੇ ਕੱਛੂ ਕੁੰਮਾ ਅਵਤਾਰ ਦੱਸਦਾ ਹੈ, ਇਸ ਸ਼ਬਦ ਅੰਦਰ ਮਾਇਆ ਦੇ ਰੰਗ ਮਾਨਣ ਵਾਲੇ ਐਸੇ ਅਵਤਾਰ ਦਾ ਹੀ ਖੰਡਨ ਹੈ।

ਕੇਸਵ - ਕਰਤਾਰ

ਚਲਤ - ਕੌਤਕ

ਕੇਸਵ ਚਲਤ ਕਰਹਿ ਨਿਰਾਲੇ - ਕਰਤਾਰ ਦੇ ਅਸਚਰਜ ਕੌਤਕਾਂ ਨੂੰ ਆਪਣੇ ਕੌਤਕ ਦੱਸਣ ਵਾਲਾ

ਕੀਤਾ - ਕਰਨਾ

ਲੋੜ - ਜ਼ਰੂਰਤ

ਲੋੜਹਿ - ਜ਼ਰੂਰਤ ਪੈਣ ਤੇ

ਸੋ - ਉਹ

ਹੋਇਗਾ - ਹੁੰਦਾ ਹੈ, ਜਾਂ ਹੋਏਗਾ

ਧਾਰਿ - ਧਾਰ ਕੇ, ਰਚ ਕੇ

ਖੇਲ - ਤਮਾਸ਼ਾ

ਚਤੁਰਭੁਜੁ - ਚਾਰ ਬਾਹਾਂ ਵਾਲਾ (ਬ੍ਰਹਮਾ)

ਸਾਵਲ ਸੁੰਦਰ ਰੂਪ - ਸਾਂਵਲਾ ਸੁੰਦਰ ਰੂਪ

ਬਣਾਵਹਿ - ਬਣਾਉਣਾ

ਬੇਣੁ - ਬੰਸਰੀ

ਸੁਨਤ - ਸੁਣਦਿਆਂ

ਮੋਹੈਗਾ - ਮੋਹ ਲੈਣਾ

ਬਨਮਾਲਾ - ਜੰਗਲੀ ਫੁੱਲਾਂ ਦੀ ਮਾਲਾ

ਬਿਭੂਖਨ - ਗਹਿਣੇ

ਕਮਲ ਨੈਣ - ਸੋਹਣੀਆਂ ਅੱਖਾਂ

ਸੁੰਦਰ ਕੁੰਡਲ – ਸੋਹਣੀਆ ਜ਼ੁਲਫਾਂ, ਕੁੰਡਲੇ ਵਾਲ

ਮੁਕਟ ਬੈਨ – ਸੁੰਦਰ ਮੁਕਟ

ਸੰਖ – ਸੰਖ

ਚਕ੍ਰ – ਸੁਦਰਸ਼ਨ ਚੱਕ੍ਰ

ਗਦਾ – ਗੁਰਜ

ਧਾਰੀ – ਧਾਰਨ ਕਰਨ ਵਾਲਾ

ਮਹਾ – ਸੰ: ਵੱਡਾ

ਸਾਰਥੀ – ਸੰ: ਧਨਵਾਨ

ਸਤਸੰਗਾ – ਜਿਸ ਦਾ ਮਿਲਾਪ ਫਲ ਦੇਣ ਵਾਲਾ ਹੈ

ਮਹਾ ਸਾਰਥੀ ਸਤਸੰਗਾ – ਆਪਣੇ ਆਪ ਨੂੰ ਵੱਡਾ ਧਨਵਾਨ ਫਲ ਦੇਣ ਵਾਲਾ ਆਪਣੇ ਮੁੱਖ ਤੋਂ ਆਪ ਅਖਵਾਉਣ ਵਾਲਾ

ਮੁਖਿ ਭਣੀ – ਆਪਣੇ ਮੁਖ ਤੋਂ ਆਪ ਆਪਣੇ ਲਈ ਇਹ ਸ਼ਬਦ ਵਰਤਣ ਵਾਲਾ

ਪੀਤ ਪੀਤੰਬਰ ਤ੍ਰਿਭਵਣ ਧਣੀ – ਤਿੰਨਾ ਭਵਨਾ ਦਾ ਮਾਲਕ, ਇਹ ਨਾਮ ਪਰਮੇਸਰ ਲਈ ਸੋਭਦਾ ਹੈ, ਪਰ ਦੇਹਧਾਰੀ ਪੀਲੇ ਬਸਤਰ ਧਾਰਨ ਕਰਕੇ, ਆਪਣੇ ਆਪ ਨੂੰ ਤਿੰਨਾ ਭਵਣਾ ਦਾ ਮਾਲਕ ਅਕਵਾਉਦਾ ਹੈ ।

ਸਾਰਿੰਗਧਰ – ਧਨੁਖਧਾਰੀ

ਭਗਵਾਨ – ਪ੍ਰਭੂ

ਬੀਠੁਲਾ – ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲਾ

ਮੈ ਗਣਤ ਨ ਆਵੈ – ਮੈਂ ਗਿਣਤੀ ਮਿਣਤੀ ਵਿੱਚ ਨਹੀਂ ਪੈਂਦਾ

ਸਰਬੰਗਾ – ਅੰਗਾ ਵਾਲੇ ਦੇਹਧਾਰੀ (ਸਰਬ ਅੰਗਾ)

ਨਿਹਕੰਟਕੁ – ਦੁਸ਼ਮਣ ਰਹਿਤ

ਨਿਹਕੇਵਲੁ – ਅਦੁੱਤਾ, ਪਰਮ ਸੁੱਧ, ਵਾਸ਼ਨਾ ਰਹਿਤ

ਕਹੀਐ – ਆਪਣੇ ਆਪ ਨੂੰ ਆਪ ਕਹਿਣ ਵਾਲਾ

ਧਨੰਜੈ – ਧਨ ਨੂੰ ਜਿਤਣ ਵਾਲਾ

ਜਲਿ ਥਲਿ – ਜਲ ਵਿੱਚ, ਥਲ ਵਿੱਚ

ਮਹੀਐ – ਮੈਂ ਹੀ ਹਾਂ

ਮਿਰਤ ਲੋਕ – ਖਤਮ ਹੋ ਜਾਣ ਵਾਲੇ ਲੋਕ, ਆਤਮਿਕ ਤੌਰ ਤੇ ਮਰੇ ਹੋਏ ਲੋਕ

ਪਇਆਲ – ਨੀਵਾਂ

### ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ

*ਗੁਰੂ ਗ੍ਰੰਥ ਸਾਹਿਬ, ਪੰਨਾ ੮੭੬*

ਸਮੀਪਤ – ਬਹੁਤ ਨੇੜੇ
ਅਸਥਿਰ – ਸਥਿਰ, ਅਸਥਿਤ
ਜਿਸੁ – ਜਿਸ ਦਾ
ਹੈ ਅਭਗਾ – ਅਟੁੱਟ
ਪਤਿਤ ਪਾਵਨ – ਵਿਕਾਰਾਂ ਵਿੱਚ ਡਿਗੇ ਪਤਿਤਾਂ ਨੂੰ ਪਾਵਨ ਕਰਨ ਵਾਲਾ
ਦੁਖ ਭੈ ਭੰਜਨੁ – ਦੁਖਾਂ ਦਾ ਨਾਸ ਕਰਨ ਵਾਲਾ
ਅਹੰਕਾਰ ਨਿਵਾਰਣੁ – ਹੰਕਾਰ ਨੂੰ ਖ਼ਤਮ ਕਰਨ ਵਾਲਾ
ਭਗਤੀ ਤੋਖਿਤ – ਭਗਤੀ ਤੇ ਪ੍ਰਸੰਨ ਹੋਣ ਵਾਲਾ
ਦੀਨ ਕ੍ਰਿਪਾਲਹ – ਦੀਨਾ ਤੇ ਕ੍ਰਿਪਾ ਕਰਨ ਵਾਲਾ
ਗੁਣੇ ਨ ਕਿਤ – ਕਿਸੇ ਇਕ ਗੁਣ ਤੇ ਨਹੀਂ
ਭਿਗਾ – ਪਤੀਜਦਾ
ਨਿਰੰਕਾਰੁ ਅਛਲ – ਨਿਰੰਕਾਰ ਜੋ ਛਲਿਆ ਨਾਂ ਜਾ ਸਕੇ
ਅਡੋਲੋ – ਡੋਲਣ ਤੋਂ ਰਹਿਤ
ਜੋਤਿ ਸਰੂਪੀ – ਪ੍ਰਕਾਸ਼ ਰੂਪ ਪਾਰਬ੍ਰਹਮ
ਸਭੁ ਜਗੁ ਮਉਲੋ – ਸਾਰੇ ਜਗ ਅੰਦਰ ਖਿੜਿਆ ਹੋਇਆ
ਸੋ ਮਿਲੈ – ਮਿਲਦਾ ਉਹ ਹੈ
ਜਿਸੁ ਆਪਿ ਮਿਲਾਏ – ਜਿਸ ਨੂੰ ਆਪ ਮਿਲਾਏ ਉਹ ਮਿਲਦਾ ਹੈ
ਆਪਹੁ ਕੋਇ ਨ ਪਾਵੈਗਾ – ਆਪਣੇ ਆਪ ਕੋਈ ਨਹੀਂ ਪਾ ਸਕਦਾ

**ਨੋਟ** – ਜੋ ਪ੍ਰਭੂ ਦੇ ਗੁਣ ਹਨ, ਇਕ ਦੇਹਧਾਰੀ ਅਵਤਾਰੀ ਮਨੁੱਖ ਆਪਣੇ ਆਪ ਨੂੰ ਨਿਰੰਕਾਰ, ਅਛਲ, ਅਡੋਲੋ, ਪਤਿਤ ਪਾਵਨ, ਅਹੰਕਾਰ ਨਿਵਾਰਣ, ਹੰਕਾਰ ਨਾਸ਼ ਕਰਨ ਵਾਲਾ, ਆਪ ਹੀ ਗੋਪੀ, ਆਪ ਹੀ ਕਾਨ੍ਹ, ਆਪ ਹੀ ਗਊ ਚਰਾਵਨ ਵਾਲਾ, ਆਪ ਹੀ ਜੀਵਾਂ ਨੂੰ ਪੈਦਾ ਕਰਨ ਵਾਲਾ, ਆਪ ਹੀ ਨਾਸ਼ ਕਰਨ ਵਾਲਾ ਦਰਸਾਉਂਦਾ ਹੈ, ਆਪਣੇ ਆਪ ਨੂੰ ਹੀ ਸਾਰੇ ਰੰਗ ਮਾਨਣ ਵਾਲਾ, ਸਾਰੇ ਰੰਗ ਮਾਣ ਕੇ ਆਪ ਨੂੰ ਨਿਰਲੇਪ ਦੱਸਣ ਵਾਲੇ ਅਖੋਤੀ ਬਣੇ ਅਵਤਾਰੀ ਰੱਬ ਦਾ ਗੁਰੂ ਪਾਤਸ਼ਾਹ ਜੀ ਖੰਡਨ ਕਰਦੇ ਹਨ।

ਆਪੇ ਗੋਪੀ – ਆਪ ਹੀ ਗੋਪੀ

ਆਪੇ ਕਾਨਾ – ਆਪ ਹੀ ਆਪਣੇ ਆਪ ਨੂੰ ਕਾਨ੍ਹ ਅਖਵਾਉਣ ਵਾਲਾ

ਆਪੇ ਗਊ ਚਰਾਵੈ ਬਾਨਾ – ਆਪ ਹੀ ਜੰਗਲ ਵਿੱਚ ਗਊ ਚਾਰਨ ਵਾਲਾ ਅਖਵਾਉਣ ਵਾਲਾ

ਏਕ ਜੀਹ ਗੁਣ ਕਵਨ ਬਖਾਨੈ – ਇਕ ਜੀਵ ਆਪਣੇ ਕਿੰਨੇ ਗੁਣ ਬਿਆਨ ਕਰ ਸਕਦਾ ਹੈ ਕਿ ਸਭ ਮੈਂ ਹੀ ਹਾ

ਸਹਸ ਫਨੀ ਸੇਖ ਅੰਤੁ ਨ ਜਾਨੈ – ਇਹ ਵੀ ਆਖਦਾ ਹੈ ਕਿ ਸ਼ੇਸ਼ਨਾਗ ਮੇਰਾ ਅੰਤ ਨਹੀਂ ਜਾਣ ਸਕਦਾ

ਨਵਤਨ ਨਾਮ ਜਪੈ ਦਿਨੁ ਰਾਤੀ – ਦਿਨ ਰਾਤ ਸ਼ੇਸ਼ਨਾਗ ਮੇਰਾ ਨਾਮ ਜਪਦਾ ਹੈ

ਇਕੁ ਗੁਣੁ ਨਾਹੀ ਪ੍ਰਭ ਕਹਿ ਸੰਗਾ – ਮੇਰਾ ਇਕ ਗੁਣ ਵੀ ਬਿਆਨ ਨਹੀਂ ਕਰ ਸਕਦਾ, ਮੈਂ ਹੀ ਪ੍ਰਭੂ ਹਾਂ

ਓਟ ਗਹੀ – ਆਸਰਾ ਲਿਆ, ਆਸਰਾ ਤੱਕਿਆ

ਜਗਤ ਪਿਤ – ਜਗਤ ਦੇ ਪਿਤਾ

ਸਰਣਾਇਆ – ਸਰਣ ਆਇਆ

ਭੈ ਭਇਆਨਕ – ਅਗਿਆਨਤਾ ਦਾ ਭਿਆਨਕ

ਜਮਦੂਤ – ਜਮਦੂਤ

ਦੁਤਰ ਹੈ ਮਾਇਆ – ਦੁਬਿਧਾ ਅਗਿਆਨਤਾ ਹੈ

ਹੋਹੁ ਕ੍ਰਿਪਾਲ ਇਛਾ ਕਰਿ ਰਾਖਹੁ – ਕਿਰਪਾ ਕਰਕੇ, ਹੇ ਕ੍ਰਿਪਾਲੂ! ਆਪਣੀ ਬਖ਼ਸ਼ਿਸ਼ ਕਰਕੇ

ਸਾਧ ਸੰਤਨ ਕੈ ਸੰਗਿ ਸੰਗਾ – ਆਪਣੇ ਆਤਮਿਕ ਗਿਆਨ ਦੇ ਸੰਗ ਰੱਖ

ਰਾਖਹੁ – ਰੱਖੋ

ਦ੍ਰਿਸਟਿਮਾਨ – ਜੋ ਕੁੱਝ ਨਜ਼ਰ ਆ ਰਿਹਾ ਹੈ

ਸਗਲ ਮਿਥੇਨਾ – ਸਾਰਾ ਕੁੱਝ ਮਿਥਿਆ ਹੋਇਆ ਹੈ, ਨਾਸ਼ ਹੋ ਜਾਣ ਵਾਲਾ ਹੈ

ਇਕੁ ਮਾਗਉ – ਇਕ ਹੀ ਮੰਗਣ ਲਈ ਤਾਂ ਹੈ, ਇਕੁ ਤੋਂ ਹੀ ਮੰਗੋ, ਮੰਗਣਾ ਕੀ ਹੈ

ਦਾਨੁ ਗੋਬਿਦ ਸੰਤ ਰੇਨਾ – ਹੇ ਗੋਬਿੰਦ ਆਪਣੇ ਗਿਆਨ ਦੀ ਧੂੜੀ ਬਖ਼ਸ਼ਿਸ਼ ਕਰੋ

ਮਸਤਕਿ ਲਾਇ – ਮਸਤਕ (ਮੱਥੇ) ਉੱਪਰ ਲਾਉਣ ਨਾਲ

ਪਰਮ ਪਦੁ ਪਾਵਉ – ਪਰਮ ਪਦ ਦੀ ਪ੍ਰਾਪਤੀ ਹੈ

ਜਿਸੁ ਪ੍ਰਾਪਤਿ ਸੋ ਪਾਵੈਗਾ – ਜਿਸ ਨੂੰ ਪ੍ਰਾਪਤੀ ਹੈ ਉਹੀ ਪਾਵੇਗਾ, ਉਹੀ ਜਾਣ ਸਕੇਗਾ

ਜਿਨ ਕਉ ਕ੍ਰਿਪਾ ਕਰੀ ਸੁਖਦਾਤੇ – ਜਿਸ ਉੱਪਰ ਸੁੱਖਾਂ ਦੇ ਦਾਤੇ ਨੇ ਕ੍ਰਿਪਾ ਕੀਤੀ

ਤਿਨ ਸਾਧੂ ਚਰਣ ਲੈ ਰਿਦੈ ਪਰਾਤੇ – ਉਸ ਨੇ ਗਿਆਨ ਰੂਪੀ ਸੁੱਖਾਂ ਦੇ ਦਾਤੇ ਦੇ ਚਰਨ ਆਪਣੇ ਹਿਰਦੇ ਅੰਦਰ ਵਸਾ ਲਏ

ਸਗਲ –ਸਮੁੱਚਾ, ਸੰਮੂਹ

ਨਾਮ ਨਿਧਾਨੁ – ਨਾਮ ਧਨ ਖਜ਼ਾਨਾ

ਅਨਹਦ – ਇਕ ਰਸ, ਉਹ ਰਸ ਜਿਸ ਦੀ ਕੋਈ ਬਰਾਬਰੀ ਨਹੀਂ

ਅਨਹਦ ਸ਼ਬਦ – ਉਹ ਆਤਮਿਕ ਗਿਆਨ ਰੂਪੀ ਰਸ ਜਿਸ ਦੀ ਬਰਾਬਰੀ ਨਹੀਂ

ਵਾਜੰਗਾ – ਵੱਜਣਾ

ਕਿਰਤਮ – ਸੰ: ਬਨਾਉਟੀ, ਕਲਪਿਤ, ਬਣਾਇਆ ਹੋਇਆ, ਰਚਿਆ ਹੋਇਆ (ਮਹਾਨ ਕੋਸ਼)

ਕਿਰਤਮ ਨਾਮ ਕਥੇ ਤੇਰੇ ਜਿਹਬਾ – ਕੋਈ ਬਨਾਉਟੀ, ਅਵਤਾਰੀ ਜੋ ਆਪਣੇ ਆਪ ਨੂੰ ਰੱਬ ਅਖਵਾਉਂਦਾ ਹੈ ਉਹ ਨਾਮ ਆਪਣੇ ਆਪ ਲਈ ਆਪਣੀ ਜੀਭ ਤੋਂ ਆਪ ਹੀ ਕਥ ਲਵੇ, ਉਹ ਨਾਮ ਜਿਹੜੇ ਵਾਹਿਗੁਰੂ ਨੂੰ ਸੋਭਦੇ ਹਨ। ਜਿਵੇ: ਅਚੁਤ, ਪਾਰਬ੍ਰਹਮ, ਅਬਿਨਾਸੀ, ਅੰਤਰਜਾਮੀ, ਪਰਮੇਸ਼ਵਰ

ਸਤਿ ਨਾਮੁ ਤੇਰਾ – ਸਦਾ ਰਹਿਣ ਵਾਲਾ ਨਾਮ ਤੇਰਾ ਹੀ ਹੈ ਅਤੇ ਤੈਨੂੰ (ਵਾਹਿਗੁਰੂ ਨੂੰ) ਹੀ ਸੋਭਦਾ ਹੈ

ਪਰਾ ਪੂਰਬਲਾ – ਮੁੱਢ ਕਦੀਮ ਤੋਂ ਪਹਿਲਾ

ਸਤਿ ਨਾਮੁ ਤੇਰਾ ਪਰਾ ਪੂਰਬਲਾ – ਸਦਾ ਰਹਿਣ ਵਾਲਾ ਨਾਮ ਤੇਰਾ ਹੀ ਹੈ ਅਤੇ ਤੈਨੂੰ (ਵਾਹਿਗੁਰੂ ਨੂੰ) ਹੀ ਸੋਭਦਾ ਹੈ

ਭਗਤ – ਸਿਫ਼ਤ-ਸਲਾਹ ਕਰਨਾ

ਭਗਤ ਪਏ ਸਰਣਾਈ – ਉਸ ਅਕਾਲ ਪੁਰਖੁ – ਜੋ ਮੁਢ ਕਦੀਮ ਤੋਂ ਸੱਚਾ ਹੈ – ਦੀ ਸਿਫ਼ਤੋ-ਸਲਾਹ ਦੀ ਸ਼ਰਣ ਪਏ, ਪੈਣਾ ਚਾਹੀਦਾ ਹੈ ਅਤੇ ਗੁਰਮੁਖ ਉਸ ਦੀ ਸ਼ਰਨ ਪੈਂਦੇ ਹਨ

ਦੇਹੁ ਦਰਸੁ – ਸੂਝ ਬਖ਼ਸ਼ੋ, ਬਖ਼ਸ਼ਦਾ ਹੈ

ਮਨਿ – ਮਨ ਵਿਚ

ਰੰਗੁ ਲਗਾ – ਰੰਗ ਲੱਗਾ ਰਹੇ, ਮਨ ਵਿੱਚ ਤੇਰੀ ਸਿਫ਼ਤੋ-ਸਲਾਹ ਦਾ ਰੰਗ ਲੱਗਾ ਰਹੇ, ਰਹਿੰਦਾ ਹੈ

ਤੇਰੀ ਗਤਿ ਮਿਤਿ ਤੂਹੈ ਜਾਣਹਿ – ਤੂ ਆਪਣੀ ਗਤਿ ਮਿਤ ਆਪ ਹੀ ਜਾਣਦਾ ਹੈਂ

ਆਪੇ ਕਥਹਿ – ਆਪ ਹੀ ਬਿਆਨ ਕਰ ਸਕਦਾ ਹੈ

ਤੈ ਆਪਿ ਵਖਾਣਹਿ – ਅਤੇ ਆਪ ਹੀ ਬਖ਼ਸ਼ਿਸ਼ ਕਰੇ ਤਾਂ ਤੇਰੀ ਸ਼ਰਣ ਆਉਣ ਵਾਲਾ ਇਸ ਬਖ਼ਸ਼ਿਸ਼ ਨੂੰ ਕੋਈ ਜਾਣ ਸਕਦਾ ਹੈ

ਦਾਸੁ – ਦਾਸ

ਦਾਸਨ – ਦਾਸਾਂ ਨੂੰ ਨਿਵਾਜਣ ਵਾਲਾ, ਦਾਸਾਂ ਨੂੰ ਆਪਣੀ ਸਿਫ਼ਤੋ–ਸਲਾਹ ਬਖ਼ਸ਼ਣ ਵਾਲਾ

ਦਾਸੁ ਦਾਸਨ ਕੋ ਕਰੀਅਹੁ – ਆਪਣੇ ਦਾਸਾਂ ਨੂੰ ਨਿਵਾਜਣ ਵਾਲਾ ਭਾਵ ਆਪਣੀ ਸਿਫ਼ਤੋ–ਸਲਾਹ ਬਖ਼ਸ਼ਣ ਵਾਲਾ

ਹਰਿ ਭਾਵੈ – ਜਿਹੜੇ ਗੁਰਮੁਖਿ ਉਸ ਹਰੀ ਦੀ ਸਿਫ਼ਤੋ–ਸਲਾਹ ਕਰਦੇ ਹਨ, ਉਹ ਹਰੀ ਨੂੰ ਭਾਉਂਦੇ ਹਨ

ਦਾਸਾ ਰਾਖੁ ਸੰਗਾ – ਹਰੀ ਉਨ੍ਹਾਂ ਨੂੰ ਆਪਣੀ ਸਿਫ਼ਤੋ–ਸਲਾਹ ਨਾਲ ਜੋੜੀ ਰੱਖਦਾ ਹੈ, ਉਹ ਉਸ ਪ੍ਰਭੂ ਨਾਲ ਜੁੜੇ ਰਹਿੰਦੇ ਹਨ

**ਨੋਟ** – ਜੋ ਪ੍ਰਭੂ ਦੀ ਸਰਣ ਰਹਿੰਦੇ ਹਨ ਉਹ ਇਕ ਪ੍ਰਭੂ ਤੋਂ ਸਿਵਾਏ ਕਿਸੇ ਮਨੁੱਖ ਨੂੰ ਜੋ ਆਪਣੇ ਆਪ ਨੂੰ ਰੱਬ ਅਖਵਾਉਂਦਾ ਹੈ, ਉਸ ਨੂੰ ਅਗਿਆਨਤਾ ਦਾ ਭਿਆਨਕ ਦੂਤ ਸਮਝਦੇ ਹਨ।

**ਅਰਥ**

ਹੇ ਭਾਈ! ਸਦਾ ਸਥਿਰ ਰਹਿਣਾ ਵਾਲਾ ਪਾਰਬ੍ਰਹਮ, ਪ੍ਰਮੇਸ਼ਰ, ਹਿਰਦੇ ਦੀਆਂ ਜਾਨਣ ਵਾਲਾ, ਕਰਮਕਾਂਡ ਰੂਪੀ ਜਾਲ ਤੋੜਨ ਵਾਲਾ, ਦਮੋਦਰ ਜੋ ਸੁਆਮੀ ਹੈ, ਉਹ ਇਕ ਸਰਬ–ਵਿਆਪਕ ਪ੍ਰਮੇਸ਼ਰ ਆਪ ਹੀ ਹੈ।

ਇਕ ਆਵਾਗਮਨ ਦੇ ਚੱਕਰ ਭਾਵ ਜੰਮ ਕੇ ਮਰ ਜਾਣ ਵਾਲਾ ਮੁਰਲੀ ਮਨੋਹਰ ਜਿਸ ਦਾ ਮਨ ਮੁਰਲੀ ਨੇ ਹੀ ਚੁਰਾਇਆ ਹੈ, ਆਪਣੇ ਆਪ ਨੂੰ ਹਰੀ ਦਾ ਰੰਗ ਸ੍ਰਿਸ਼ਟੀ ਨੂੰ ਆਸਰਾ ਦੇਣ ਵਾਲਾ ਦਰਸਾ ਕੇ ਜੀਵਾ ਨੂੰ ਗੁਮਰਾਹ ਕਰਨ ਵਾਲਾ, ਆਪਣੇ ਆਪ ਨੂੰ ਜਗਦੀਸ਼, ਹਰੀ, ਮਾਧਵ, ਕ੍ਰਿਸ਼ਨ, ਮੁਰਾਰੀ, ਦੈਤਾਂ ਨੂੰ ਖ਼ਤਮ ਕਰਨ ਵਾਲਾ ਜਗਜੀਵਨ, ਅਬਿਨਾਸੀ, ਠਾਕੁਰ, ਘਟ–ਘਟ ਵਿੱਚ ਵਸਣ ਵਾਲਾ, ਸਾਰਿਆਂ ਦੇ ਸੰਗ ਰਹਿਣ, ਸ੍ਰਿਸ਼ਟੀ ਨੂੰ ਆਸਰਾ ਦੇਣ ਵਾਲਾ, ਨਰਸਿੰਘ ਨਾਰਾਇਣ ਅਖਵਾ ਕੇ ਗੁਮਰਾਹ ਕਰਨ ਵਾਲਾ, ਉਸ ਕਰਤੇ ਦੇ ਬਰਾਬਰ ਖ਼ੁਦ ਨੂੰ ਕਰਤਾ ਦੱਸ ਕੇ, ਉਸ ਕਰਤੇ ਦਾ ਰੂਪ ਇੰਨਾ ਛੋਟਾ ਦਿਖਾਉਣ ਵਾਲਾ।

ਉਸ ਕਰਤੇ ਰਾਮ ਨੂੰ ਜੋ ਸ੍ਰੇਸ਼ਟ ਹੈ, ਜਿਸ ਦਾ ਕੋਈ ਰੰਗ ਨਹੀਂ, ਜਿਸ ਦਾ ਕੋਈ ਰੂਪ (ਬਦਲਾਅ ਨਹੀਂ, ਜਿਸ ਕਰਤੇ ਦਾ ਕੋਈ ਸਰੂਪ ਨਹੀਂ, ਬਨਵਾਲੀ ਫੁੱਲਾਂ ਦੀ

ਮਾਲਾ, ਸੁਦਰਸ਼ਨ ਚੱਕਰ ਧਾਰਨ ਤੋਂ ਜੋ ਪਰ੍ਹੇ ਬੇਮਿਸਾਲ ਹੈ ਭਾਵ ਉਹ ਚੱਕ੍ਰ ਧਾਰਨ ਕਰਨ ਵਾਲਾ ਨਹੀਂ, ਉਹ ਬੇਮਿਸਾਲ ਅਸਚਰਜ ਸਰੂਪ ਹੈ, ਕੋਈ ਮਨੁੱਖ ਅਜਿਹੇ ਚਿੰਨ ਧਾਰਨ ਕਰਕੇ ਉਸ ਕਰਤੇ ਦੇ ਤੁੱਲ ਨਹੀਂ ਹੋ ਸਕਦਾ।

ਇਸ ਤਰ੍ਹਾਂ ਦੀਆਂ ਹਜ਼ਾਰਾਂ ਮੂਰਤੀਆਂ (ਨਿਰਜਿੰਦ) ਜੋ ਆਤਮਿਕ ਸੂਝ ਤੋ ਬਿਨਾਂ ਹਨ, ਅੱਖਾਂ ਸਾਹਮਣੇ, ਇਸ ਕਰਮਕਾਂਡੀ ਜਾਲ ਦੇ ਭੁਲੇਖੇ ਵਿੱਚ ਪੂਜਣ ਵਾਲੇ ਇਨ੍ਹਾਂ ਨੂੰ ਬਿਨਾਂ ਵਿਚਾਰਨ ਦੇ ਅਚੁਤ, ਪਾਰਬ੍ਰਹਮ, ਅੰਤਰਜਾਮੀ ਦੱਸਦੇ ਹਨ ਜਦੋਂ ਕਿ ਜਿਨ੍ਹਾਂ ਦੀਆਂ ਉਹ ਮੂਰਤੀਆਂ ਹਨ ਉਹ ਆਪ ਉਸ ਦਾਤੇ ਦੇ ਮੰਗਤੇ / ਮੰਗਤੀਆਂ ਸਨ।

ਅਜਿਹੇ ਕਈ ਅਖੌਤੀ ਅਵਤਾਰ ਹਨ, ਉਨ੍ਹਾਂ ਵਿੱਚੋਂ ਕੋਈ ਆਪਣੇ ਆਪ ਨੂੰ ਭਗਤ ਵਛਲ, ਅਨਾਥਾਂ ਦਾ ਨਾਥ, ਗੋਪੀਆਂ ਦਾ ਸਹੇਲਾ ਅਤੇ ਸਾਰੀਆ ਗੋਪੀਆ ਦੇ ਸਾਥ ਵਸਦਾ ਦੱਸਦਾ ਹੈ। ਉਸ ਗੋਪੀਆ ਦੇ ਸਾਥ ਵਸਣਾ ਦੱਸਣ ਵਾਲੇ ਨੇ ਉਸ ਸਰਬ-ਵਿਆਪਕ ਨਿਰੰਜਨ ਦਾਤੇ - ਜਿਸ ਦਾ ਵਰਨਣ ਹੀ ਨਹੀਂ ਹੋ ਸਕਦਾ - ਉਸ ਦਾ ਕੋਈ ਵੀ ਗਿਆਨ ਰੂਪੀ ਗੁਣ ਗ੍ਰਹਿਣ ਨਹੀਂ ਕੀਤਾ।

ਜਿਸ ਮਨੁੱਖ ਨੇ ਉਸ ਸਰਬ-ਵਿਆਪਕ ਦੇ ਗਿਆਨ ਦਾ ਇਕ ਗੁਣ ਵੀ ਗ੍ਰਹਿਣ ਨਾਂ ਕੀਤਾ ਹੋਵੇ, ਉਹ ਮਨੁੱਖ ਆਪਣੇ ਆਪ ਨੂੰ ਮੁਕੰਦ, ਮੁਕਤੀ ਦਾਤਾ, ਮਨੋਹਰ, ਜਿਸ ਦਾ ਵਰਨਣ ਨਹੀਂ ਹੋ ਸਕਦਾ, ਮਾਇਆ ਦਾ ਪਤੀ, ਦ੍ਰੋਪਤੀ ਨੂੰ ਬੇਪਤੀ ਤੋਂ ਬਚਾ ਕੇ ਉਧਾਰ ਕਰਨ ਵਾਲਾ, ਕਮਲਾਕੰਤ ਵੀ ਆਪਣੇ ਆਪ ਨੂੰ ਦੱਸੇ ਅਤੇ ਮਾਇਆ ਨੂੰ ਮਾਣੇ ਵੀ ਅਤੇ ਮਾਣ ਕੇ ਆਪਣੇ ਆਪ ਨੂੰ ਅਨਦ ਬਿਨੋਦੀ, ਬੇਦਾਗ਼, ਨਿਰਲੇਪ ਨਹੀਂ ਕਹਾ ਸਕਦਾ।

ਪਰ ਸੱਚ ਇਹ ਹੈ ਕਿ ਬਖ਼ਸ਼ਿਸ਼ਾਂ ਕਰਨ ਵਾਲਾ ਨਿਰਲੇਪ ਤੇ ਅਜੂੰਨੀ ਹੈ ਜੋ ਜੂਨ ਵਿੱਚ ਨਹੀਂ ਆਉਂਦਾ। ਉਹ ਆਪਣੇ ਆਪ ਤੋਂ ਆਪ ਪ੍ਰਕਾਸ਼ਮਾਨ ਹੈ। ਜਿਸ ਦੀ ਹੋਂਦ ਨੂੰ ਕੋਈ ਖ਼ਤਰਾ ਨਹੀਂ, ਜੋ ਅਬਿਨਾਸ਼ੀ ਹੈ, ਨਾਸ਼ਵਾਨ ਨਹੀਂ ਹੈ, ਉਹ ਅਗਮ ਅਗੋਚਰ ਹੈ। ਹੇ ਵਾਹਿਗੁਰੂ! ਤੂੰ ਆਪ ਹੀ ਹੈਂ। ਤੇਰਾ ਹੀ ਸਭ ਕਾਸੇ ਨੂੰ ਆਸਰਾ ਹੈ। ਜੇਕਰ ਕੋਈ ਮਨੁੱਖ ਆਪਣੇ ਆਪ ਨੂੰ ਸ੍ਰੇਸ਼ਟ ਅਤੇ ਬੈਕੁੰਠ ਦਾ ਵਾਸੀ, ਭਾਵ ਆਪਣੇ ਵੱਖਰੇ ਵੱਖਰੇ ਰੰਗ ਦੱਸੇ, ਕਦੀ ਮੱਛ ਅਵਤਾਰ ਬਣਕੇ ਆ ਗਿਆ, ਕਦੀ ਕੱਛ ਬਣ ਕੇ ਆ ਗਿਆ, ਕਦੀ ਕੂਰਮ ਬਣ ਕੇ ਆ ਗਿਆ। ਅਤੇ ਜੋ ਨਿਰਾਲੇ ਕੌਤਕ ਕਰਤਾਰ ਦੇ ਹਨ, ਕੋਈ ਮਨੁੱਖ ਆਪਣੇ ਦੱਸੇ ਅਤੇ ਇਹ ਆਖੇ ਕਿ ਜੋ ਕੀਤਾ ਹੈ, ਮੈਂ ਕੀਤਾ ਹੈ, ਕਰਦਾ ਹਾਂ ਅਤੇ ਜੋ ਮੈਂ ਲੋੜਦਾ ਹਾਂ, ਉਹੀ ਹੋਵੇਗਾ ਅਤੇ ਉਹੋ ਹੀ ਹੁੰਦਾ ਹੈ, ਤਾਂ ਇਹ ਕਿੰਨੀ ਗ਼ਲਤ ਗੱਲ ਹੈ।

**ਨੋਟ** – ਇਥੇ ਸਪਸ਼ਟ ਹੈ ਕਿ ਕੋਈ ਮਨੁੱਖ ਇਹ ਆਖੇ ਕੇ ਮੈਂ ਸਰਬਵਿਆਪਕ ਹਾਂ, ਬੈਕੁੰਠ ਦਾ ਵਾਸੀ ਹਾਂ, ਅਤੇ ਕਛੂ ਬਣ ਕੇ ਸਮੁੰਦਰ ਵਿੱਚ ਆ ਗਿਆ ਹੋਵੇ ਤਾਂ ਫਿਰ ਬੈਕੁੰਠ ਵਿੱਚ ਕਿਵੇਂ ਰਹਿ ਸਕਦਾ ਹੈ? ਜੇਕਰ ਕੂਰਮ ਅਵਤਾਰ ਧਾਰ ਕੇ ਥਲ ਵਿੱਚ ਆ ਗਿਆ ਤਾਂ ਫਿਰ ਬੈਕੁੰਠ ਅਤੇ ਜਲ ਵਿੱਚ ਕਿਵੇਂ ਰਹਿ ਸਕਦਾ ਹੈ। ਗੁਰਬਾਣੀ ਨੇ ਝੂਠ ਦਾ ਭਾਂਡਾ ਭੰਨਿਆ ਹੈ ਅਤੇ ਸਿਰਫ ਇਕ ਸੱਚੇ ਅਜੂਨੀ ਨੂੰ ਹੀ ਸਰਬ-ਵਿਆਪਕ ਮੰਨਿਆ ਹੈ।

ਇਕ ਪਾਸੇ ਨਿਰਹਾਰੀ, ਨਿਰਵੈਰ, ਸਰਬਵਿਆਪਕ, ਅਤੇ ਦੂਸਰੇ ਪਾਸੇ ਖੇਲ ਧਾਰ ਕੇ ਜਗਤ ਤਮਾਸ਼ਾ ਰਚਾ ਕੇ ਚਹੁੰ ਬਾਂਹਾਂ ਵਾਲਾ ਅਵਤਾਰ ਆਪਣੇ ਆਪ ਨੂੰ ਅਖਵਾਇਆ, ਅਤੇ ਕਿਸੇ ਵਲੋਂ ਸਾਂਵਲ ਸੁੰਦਰ ਰੂਪ ਬਣਾ ਕੇ ਇਹ ਅਖਵਾਉਣਾ ਕਿ ਮੇਰੀ ਬੰਸਰੀ ਸੁਣ ਕੇ ਸਭ ਮਸਤੇ ਜਾਂਦੇ ਹਨ, ਅਤੇ ਸ਼ਿੰਗਾਰ ਲਈ ਗਿੱਟਿਆਂ ਤੱਕ ਲੰਬੀ, ਜੰਗਲੀ ਫੁੱਲਾਂ ਦੀ ਮਾਲਾ (ਬਿਭੂਖਨ) ਅਤੇ ਸੁੰਦਰ ਨੈਣ, ਸੁੰਦਰ ਜ਼ੁਲਫਾਂ, ਸੁੰਦਰ ਮੁਕਟ ਅਤੇ ਸੰਖ, ਸੁਦਰਸ਼ਨ ਚੱਕ੍ਰ, ਗੁਰਜ, ਅਜਿਹੇ ਚਿੰਨ ਧਾਰਨ ਕਰ ਕੇ ਆਪਣੇ ਆਪ ਨੂੰ ਵੱਡਾ ਧੰਨਵਾਨ, ਮਹਾਸਾਰਥੀ, ਆਪਣੇ ਸੰਗੀਆ ਨੂੰ ਫਲ ਦੇਣ ਵਾਲਾ, ਆਪਣੇ ਆਪ ਨੂੰ ਆਪਣੇ ਮੁੱਖ ਤੋਂ ਤਿੰਨਾਂ ਭਵਨਾ ਦਾ ਮਾਲਕ ਧਨੁਖਧਾਰੀ, ਜਗਨਨਾਥ, ਸ੍ਰਿਸ਼ਟੀ ਨੂੰ ਪਾਲਣ ਵਾਲਾ, ਮਾਇਆ ਦੇ ਪ੍ਰਭਾਵ ਤੋਂ ਪਰੇ ਰਹਿਣ ਵਾਲਾ, ਭਗਵਾਨ, ਬੀਠੁਲਾ, ਦੁਸ਼ਮਨ ਰਹਿਤ, ਪਰਮ ਸ਼ੁੱਧ, ਜਲ ਅਤੇ ਥਲ ਵਿੱਚ ਮੈਂ ਹੀ ਹਾਂ ਆਪਣੇ ਆਪ ਨੂੰ ਕਹਿਣ ਵਾਲੇ ਦੰਭੀ ਹਨ।

ਅਜਿਹੇ ਦੰਭੀ ਲੋਕ ਜਾਣਦੇ ਵੀ ਹਨ ਕਿ ਕੇਵਲ ਪ੍ਰਭੂ ਹੀ ਸਦੀਵੀ ਸਥਿਰ ਰਹਿਣ ਵਾਲਾ ਅਟੁੱਟ, ਨਾਂਹ ਨਾਸ਼ ਹੋਣ ਵਾਲਾ ਹੈ, ਅਤੇ ਜਾਣਦੇ ਹੋਏ ਵੀ ਸੱਚ ਨੂੰ ਪਿਛਾਂਹ ਧੱਕ ਕੇ ਆਪਣੇ ਆਪ ਨੂੰ ਪ੍ਰਭੂ ਕਹਾਉਂਦੇ ਹਨ। ਆਪਣੇ ਆਪ ਨੂੰ ਕਿਸੇ ਵਿਕਾਰਾਂ ਦੀ ਖੱਡ ਵਿੱਚ ਡਿੱਗੇ ਹੋਏ ਮਨੁੱਖ ਵਲੋਂ ਇਹ ਵੀ ਕਹਾਉਣਾ ਕਿ ਮੈਂ ਹੀ ਵਿਕਾਰਾਂ ਵਿੱਚ ਡਿੱਗੇ ਪਤਿਤ ਮਨੁੱਖਾਂ ਨੂੰ ਪਾਵਨ ਕਰਨ ਵਾਲਾ ਅਤੇ ਸਾਰੇ ਦੁੱਖਾਂ ਦਾ ਨਾਸ ਕਰਨ ਵਾਲਾ, ਹੰਕਾਰ ਦੂਰ ਕਰਕੇ ਜਨਮ ਮਰਨ ਦਾ ਗੇੜ ਖ਼ਤਮ ਕਰਨ ਵਾਲਾ, ਅਤੇ ਜੋ ਸੰਪੂਰਨ ਰੂਪ ਵਿੱਚ ਮੇਰੀ ਬੰਦਗੀ ਕਰਦੇ ਹਨ, ਉਨ੍ਹਾਂ ਉੱਪਰ ਹੀ ਮੈਂ ਪ੍ਰਸੰਨ ਹੁੰਦਾ ਹਾਂ, ਕਿਸੇ ਇਕ ਗੁਣ ਤੇ ਨਹੀਂ ਪਤੀਜਦਾ ਹਾਂ, ਅਤਿ ਦੀ ਗ਼ਲਤ ਬਿਆਨੀ ਹੈ।

ਜੇ ਇਕ ਦੇਹਧਾਰੀ ਆਪਣੇ ਬਾਰੇ ਕਹਿੰਦਾ ਹੈ ਕਿ ਮੈਂ ਹੀ ਸਰਬ-ਵਿਆਪਕ ਹਾਂ, ਨਿਰੰਕਾਰ ਅਛੱਲ ਹਾਂ, ਅਡੋਲ ਹਾਂ, ਮੈ ਹੀ ਜੋਤ ਸਰੂਪ ਹਾਂ, ਮੈਨੂੰ ਉਹ ਮਿਲ ਸਕਦਾ ਹੈ ਜਿਸ ਨੂੰ ਮੈਂ ਆਪ ਮਿਲਾਉਦਾ ਹਾਂ, ਆਪਣੇ ਆਪ ਮੈਨੂੰ ਕੋਈ ਜਾਣ ਨਹੀਂ ਸਕਦਾ, ਪਾ ਨਹੀਂ ਸਕਦਾ, ਆਪ ਹੀ ਆਪਣੇ ਆਪ ਨੂੰ ਗੋਪੀ, ਆਪ ਹੀ ਆਪਣੇ ਆਪ ਨੂੰ

ਕਾਨ੍ਹ, ਆਪ ਹੀ ਆਪਣੇ ਆਪ ਨੂੰ ਗਊਆਂ ਚਾਰਨ ਵਾਲਾ, ਆਪ ਹੀ ਜੀਵਾਂ ਨੂੰ ਉਪਾਉਣ ਵਾਲਾ, ਆਪ ਹੀ ਜੀਵਾਂ ਨੂੰ ਖਪਾਉਣ ਵਾਲਾ ਹਾਂ, ਸਹਸ ਫਨੀ ਸ਼ੇਸ਼ਨਾਗ ਵੀ ਮੇਰਾ ਅੰਤ ਨਹੀਂ ਪਾ ਸਕਿਆ, ਬੇਸ਼ਕ ਉਹ ਨਵਤਨ (ਨਵਾ ਨਾਮ) ਉਚਰਦਾ ਸੀ, ਪਰ ਮੇਰਾ, ਪ੍ਰਭੂ ਦਾ, ਇਕ ਗੁਣ ਵੀ ਨਹੀਂ ਕਹਿ ਸਕਿਆ।

ਪਰ ਹੇ ਸੱਚੇ ਪ੍ਰਭੂ! ਇਹ ਸਾਰੀਆਂ ਗੱਲਾਂ ਸਚਾਈ ਤੋਂ ਕਿੰਨੀ ਦੂਰ ਹਨ। ਤੇਰੇ ਨਾਮ ਦੀ ਇਕ ਤਿਲ ਜਿੰਨੀ ਵੀ ਜਿਸ ਜੀਵ ਨੂੰ ਰੰਗਤ ਨਹੀਂ ਹੈ, ਵੇਖੋ ਉਹ ਜੀਵ ਆਪਣੇ ਕਿੰਨੇ ਗੁਣ ਬਿਆਨ ਕਰਦਾ ਹੈ।

**ਨੋਟ** - ਅਵਤਾਰਵਾਦੀ ਖੁਦ ਆਪਣੇ ਆਪ ਨੂੰ ਪ੍ਰਭੂ ਅਖਵਾਉਂਦਾ ਹੈ, ਸਮਝਦਾ ਹੈ, ਅਤੇ ਕਹਿੰਦਾ ਹੈ ਕਿ ਮੈਂ ਹੀ ਰੱਬ ਹਾਂ।

**ਗੁਰੂ ਦਾ ਫੈਸਲਾ**

ਹੇ ਭਾਈ! ਜਦੋਂ ਮੈਂ ਜਗਤ ਦੇ ਪਿਤਾ, ਸਰਬ-ਵਿਆਪਕ ਪ੍ਰਭੂ ਦੀ ਸ਼ਰਨ ਆਇਆ, ਆਸਰਾ ਤੱਕਿਆ ਤਾਂ ਜਾਣਿਆ ਕਿ ਜੋ ਕੋਈ ਵੀ ਆਪਣੇ ਆਪ ਨੂੰ ਅਚੁਤ, ਪਾਰਬ੍ਰਹਮ, ਪ੍ਰਮੇਸ਼ਰ, ਅੰਤਰਜਾਮੀ, ਮਧੁਸੂਦਨ, ਮਾਧਵ ਅਖਵਾਉਣ ਵਾਲਾ ਹੈ, ਉਹ ਸੱਚ ਤੋਂ ਬਹੁਤ ਦੂਰ ਹੈ।ਭੈ ਭਇਆਨਕ ਜਮਦੂਤ ਦਤਰੁ ਹੈ ਮਾਇਆ॥ਅਗਿਆਨਤਾ ਦਾ ਭਇਅਨਕ ਦੂਤ ਹੈ।

ਹੇ ਭਾਈ! ਮਨ ਵਿੱਚ ਇਹ ਚਾਹਤ ਰੱਖ ਕੇ ਜਗਤ ਦੇ ਪਿਤਾ ਸਰਬ-ਵਿਆਪਕ ਪ੍ਰਭੂ ਅੱਗੇ ਜੋਦੜੀ ਕਰ ਕਿ ਹੇ ਕ੍ਰਿਪਾਲੂ, ਕਿਰਪਾ ਕਰ ਕੇ ਆਪ ਗਿਆਨ ਦੀ ਧੂੜੀ ਬਖ਼ਸ਼ਿਸ਼ ਕਰ ਕੇ ਆਪਣੇ ਸੰਗ ਭਾਵ ਆਪਣੇ ਨਾਲ ਜੋੜੀ ਰੱਖੋ। ਬਾਕੀ ਜੋ ਕੁੱਝ ਦਿਸ ਰਿਹਾ ਹੈ, ਨਾਸ਼ਵੰਤ ਹੈ। ਸ੍ਰਿਸਟੀ ਨੂੰ ਪਾਲਣ ਵਾਲਾ ਇਕ ਅਕਾਲ ਪੁਰਖੁ ਹੀ ਹੈ। ਉਹੀ ਆਪਣੀ ਸ਼ਰਨ ਆਉਣ ਵਾਲਿਆਂ ਨੂੰ ਗਿਆਨ ਦੀ ਧੂੜ ਬਖ਼ਸ਼ਿਸ਼ ਕਰ ਸਕਦਾ ਹੈ, ਅਤੇ ਜਿਹੜਾ ਵੀ ਕੋਈ ਗੁਰਮੁਖ ਸਰਬ-ਵਿਆਪਕ ਪ੍ਰਭੂ ਦੀ ਆਤਮਿਕ ਗਿਆਨ ਰੂਪੀ ਧੂੜ ਆਪਣੇ ਮਸਤਕ ਉੱਪਰ ਲਾਵੇਗਾ, ਉਹੀ ਪਰਮਪਦ ਭਾਵ ਇਸ ਸੱਚ ਨੂੰ ਜਾਣ ਸਕੇਗਾ ਕਿ ਆਪਣੇ ਮੂੰਹ ਤੋਂ ਆਪਣੇ ਆਪ ਨੂੰ ਰੱਬ ਅਖਵਾਉਣ ਵਾਲਾ, ਅਵਤਾਰਵਾਦੀ ਕੋਈ ਰੱਬ ਨਹੀਂ ਹੋ ਸਕਦਾ। ਜਿਸ ਨੂੰ ਆਤਮਿਕ ਗਿਆਨ ਰੂਪ ਵਾਹਿਗੁਰੂ ਦੇ ਚਰਨਾਂ ਦੀ ਬਖਸ਼ਿਸ਼ ਰੂਪ ਧੂੜ ਪ੍ਰਾਪਤ ਹੈ, ਉਹੀ ਇਸ ਸੱਚ ਦੀ ਪ੍ਰਾਪਤੀ ਕਰ ਸਕੇਗਾ। ਜਿਸ ਕਿਸੇ ਉੱਪਰ ਵੀ ਸੁੱਖਾਂ ਦੇ ਦਾਤੇ ਨੇ ਕ੍ਰਿਪਾ ਕੀਤੀ, ਉਸ ਨੇ ਹੀ ਸਰਬ-ਵਿਆਪਕ ਪ੍ਰਭੂ ਦੇ ਆਤਮਿਕ ਗਿਆਨ ਦੇ ਬਖਸ਼ਿਸ਼ ਰੂਪੀ ਚਰਨ ਆਪਣੇ ਹਿਰਦੇ ਵਿੱਚ ਵਸਾ ਲਏ। ਉਸ ਨੂੰ ਹੀ ਸਮੁਚੇ ਨਾਮ ਧਨ ਰੂਪੀ ਖਜ਼ਾਨੇ ਦੀ ਪ੍ਰਾਪਤੀ ਹੋਈ। ਨਾਮ ਧਨ ਖਜ਼ਾਨੇ ਦੀ ਪ੍ਰਪਾਤੀ ਕਰਨ ਵਾਲਿਆਂ ਦੇ ਅੰਦਰ ਅਨਹਦ ਸ਼ਬਦ ਰੂਪ ਆਤਮਿਕ ਮੰਡਲ ਦੇ ਗਿਆਨ ਦੀ ਧੁਨੀ

ਵੱਜੀ ਅਤੇ ਉਨ੍ਹਾਂ ਗੁਰਮੁਖਾਂ ਹੀ ਇਹ ਸੱਚ ਜਾਣਿਆ ਕਿ ਕੋਈ ਭੇਖੀ ਤੇਰੇ ਨਾਮ ਜੋ ਤੈਨੂੰ ਸੋਭਦੇ ਹਨ, ਆਪਣੇ ਲਈ ਕੋਈ ਮਨੁੱਖ ਆਪਣੀ ਜੀਭ ਤੋਂ ਕਥ ਲਵੇ ਤਾਂ ਰੱਬ ਨਹੀਂ ਬਣ ਜਾਂਦਾ। 'ਸਤਿਨਾਮ ਤੇਰਾ ਪਰਾ ਪੂਰਬਲਾ' ਦੀ ਅਸਲੀਅਤ ਹੈ ਕਿ ਮੁੱਢ ਕਦੀਮ ਤੋਂ ਤੇਰਾ ਨਾਮ ਹੀ ਸੱਚਾ ਹੈ।ਅਤੇ

ਤੈਨੂੰ ਹੀ ਅਚੁਤ,ਪਾਰਬ੍ਰਹਮ,ਅੰਤਰਜਾਂਮੀ,ਮਧੁਸੂਦਨ,ਦਮੋਦਰ ਸੁਆਮੀ ਨਾਮ ਸੋਭਦੇ ਹਨ।

ਨਾਨਕ ਸਾਹਿਬ ਫੁਰਮਾਉਂਦੇ ਹਨ ਕਿ ਜਿਹੜੇ ਗੁਰਮੁਖ ਤੇਰੀ ਸਿਫ਼ਤੋ-ਸਲਾਹ ਦੀ ਸ਼ਰਣ ਪੈਂਦੇ ਹਨ, ਉਨ੍ਹਾਂ ਨੂੰ ਹੀ ਹਿਰਦੇ ਅੰਦਰਲੇ ਸੱਚ ਦੀ ਸੂਝ ਪੈਂਦੀ ਹੈ ਅਤੇ ਉਨ੍ਹਾਂ ਦੇ ਮਨ ਅੰਦਰ ਤੇਰੀ ਸਿਫ਼ਤੋ-ਸਲਾਹ ਦਾ ਰੰਗ ਚੜ੍ਹਿਆ ਰਹਿੰਦਾ ਹੈ। ਉਨ੍ਹਾਂ ਨੂੰ ਇਹ ਸਮਝ ਪੈ ਜਾਂਦੀ ਹੈ ਕਿ ਹੇ ਪ੍ਰਭੂ ਤੇਰੀ ਗਤਿ ਮਿਤ ਤੂੰ ਆਪ ਹੀ ਜਾਣਦਾ ਹੈਂ, ਅਤੇ ਤੂੰ ਆਪ ਹੀ ਆਪਣੀ ਸ਼ਰਨ ਆਉਣ ਵਾਲਿਆਂ ਨੂੰ ਵਿਖਾਲਦਾ ਹੈਂ। ਜੋ ਤੇਰੀ ਸ਼ਰਨ ਆਉਂਦੇ ਹਨ, ਉਨ੍ਹਾਂ ਨੂੰ ਹੀ ਬਖ਼ਸ਼ਿਸ਼ ਕਰਕੇ ਇਹ ਸੂਝ ਬਖ਼ਸ਼ਦਾ ਹੈਂ। ਉਹੀ ਤੇਰੇ ਦਾਸ ਬਣਦੇ ਹਨ, ਅਤੇ ਤੂੰ ਹੀ ਆਪਣੇ ਦਾਸਾਂ ਨੂੰ ਆਪਣੀ ਸਿਫ਼ਤੋ-ਸਲਾਹ ਦਾ ਕੱਪੜਾ ਦੇ ਕੇ ਨਿਵਾਜਦਾ ਹੈਂ।

**ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ ॥**
**ਅਸ੍ਰਜ ਰੂਪੰ ਰਹੰਤ ਜਨਮੰ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੩੫੯*

ਗੁਰਬਾਣੀ ਦਾ ਮੂਲ ਸਿਧਾਂਤ ਹੀ ਸਿੱਖ ਨੂੰ ਇਹ ਦ੍ਰਿੜ੍ਹ ਕਰਵਾਉਂਦਾ ਹੈ ਕਿ ਸਰਬ-ਵਿਆਪਕ ਇਕੁ ਹੈ, ਅਜੂਨੀ ਹੈ। ਉਸ ਦੀ ਹੋਂਦ ਸਦੀਵੀ ਹੈ, ਅਸਚਰਜ ਰੂਪ ਹੈ, ਜੋ ਬਿਆਨ ਨਹੀਂ ਕੀਤਾ ਜਾ ਸਕਦਾ। ਜਨਮ ਤੋਂ ਰਹਿਤ ਹੈ। ਸੰਖ, ਚੱਕ੍ਰ, ਗਦਾ, ਆਦਿ ਅਜਿਹੇ ਚਿੰਨ ਧਾਰਨ ਕਰਨ ਵਾਲਾ ਰੱਬ ਨਹੀਂ ਹੋ ਸਕਦਾ। ਕਰਮਕਾਂਡੀ ਜ਼ਰੂਰ ਹੋ ਸਕਦਾ ਹੈ।

**ਪੰਡਿਤ ਮੁਲਾਂ ਜੋ ਲਿਖਿ ਦੀਆ ॥**
**ਛਾਡਿ ਚਲੇ ਹਮ ਕਛੂ ਨ ਲੀਆ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੫੯*

# ਪੁਤੰੀ ਗੰਢੁ ਪਵੈ ਸੰਸਾਰਿ

**ਪੁਤੰੀ ਗੰਢੁ ਪਵੈ ਸੰਸਾਰਿ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੪੩*

ਦੁਨੀਆ ਦੇ ਧਾਰਮਿਕ ਜਾਂ ਸਮਾਜਕ ਖੇਤਰ ਦੇ ਨੁਕਤਾ-ਨਿਗਾਹ ਤੋ ਜੇਕਰ ਦੇਖਿਆ ਜਾਏ, ਔਰਤ ਨੂੰ ਉਸਦਾ ਬਣਦਾ ਸਤਿਕਾਰ ਨਹੀ ਦਿੱਤਾ ਗਿਆ। ਸਗੋ ਔਰਤ ਅਪਵਿੱਤਰ ਹੈ, ਸੂਦਰ ਹੈ, ਪਸੂ ਅਤੇ ਢੋਲ ਦੇ ਬਰਾਬਰ ਕਹਿ ਕੇ ਦੁਰਕਾਰਿਆ ਗਿਆ ਹੈ। ਅਜਿਹੇ ਹਵਾਲੇ ਕਰਮਕਾਡੀ ਗ੍ਰੰਥਾਂ ਵਿੱਚੋ ਮਿਲਦੇ ਹਨ।

ਜੇਕਰ ਗੁਰਮਤਿ ਸਿਧਾਂਤ ਦੇ ਦ੍ਰਿਸਟੀ ਕੌਣ ਤੋ ਝਾਤ ਮਾਰੀਏ ਤਾ ਗੁਰਮਤਿ ਦੀ ਵਿਚਾਰਧਾਰਾ ਅੰਦਰ ਔਰਤ ਨੂੰ ਬੜੇ ਸਤਿਕਾਰ ਦੀ ਨਿਗਾਹ ਨਾਲ ਤੱਕਿਆ ਗਿਆ ਹੈ। ਜਿਹੜੀ ਵੀਚਾਰਧਾਰਾ ਔਰਤ ਨੂੰ ਬਰਾਬਰ ਦਾ ਸਤਿਕਾਰ ਨਹੀ ਸੀ ਦਿੰਦੀ ਉਸਦਾ ਖੰਡਣ ਕੀਤਾ ਗਿਆ ਹੈ। ਗੁਰਮਤਿ ਦਾ ਫੁਰਮਾਣ ਹੈ।

**ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੪੭੩*

**ਪਦ ਅਰਥ**

ਸੋ - ਉਸ

ਮੰਦਾ - ਚੰਗੇ ਦੇ ਉਲਟ ਮੰਦਾ ਅਪਵਿੱਤਰ

ਆਖੀਐ - ਆਖਣਾ,ਕਹਿਣਾ,ਕਹਿਆ ਜਾਣਾ

ਜਿਤੁ - ਜਿਸਨੇ

ਜੰਮਹਿ - ਜਨਮ ਦਿੱਤਾ

ਰਾਜਾਨ - ਸੰ: ਪਵਿੱਤਰ, ਗੁਰਮੁਖਿ, ਮੰਦੇ ਸਬਦ ਦੇ ਉਲਟ ਚੰਗਾ ਪਵਿੱਤਰ, ਸਾਧ ਜਨ ਗੁਰਮੁਖਿ।

**ਪੰਚੇ ਸੋਹਹਿ ਦਰਿ ਰਾਜਾਨੁ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩*

**ਨੋਟ** - ਕਰਮਕਾਡੀ ਲੋਕ ਆਪਣੇ ਆਪ ਨੂੰ ਗੁਰਮੁਖਿ ਭਾਵ ਪਵਿੱਤਰ ਸਮਝਦੇ ਹਨ ਅਤੇ ਔਰਤ ਨੂੰ ਮੰਦਾ ਭਾਵ ਅਪਵਿੱਤਰ ਸਮਝਦੇ ਹਨ।

ਇਥੇ ਅਜਿਹੇ ਕਰਮਕਾਂਡੀ ਲੋਕ ਜੋ ਆਪਣੇ ਆਪ ਨੂੰ ਪਵਿੱਤਰ ਅਤੇ ਔਰਤ ਨੂੰ ਅਪਵਿੱਤਰ ਸਮਝਦੇ ਹਨ ਉਨ੍ਹਾਂ ਦੀ ਸੋਚ ਨੂੰ ਗੁਰਮਤਿ ਸਿਧਾਤ ਵਲੋ ਲਾਹਣਤ ਪਾਈ ਗਈ ਹੈ।

**ਅਰਥ**

ਸੋ ਕਿਉ ਮੰਦਾ, ਉਸ ਜਨਮ ਦੇਣ ਵਾਲੀ ਨੂੰ ਕਿਉ ਮੰਦਾ (ਅਪਵਿੱਤਰ) ਆਖੀਐ, ਜਿਤੁ ਜੰਮਹਿ ਰਾਜਾਨ, ਜਿਸਨੇ ਤੈਨੂੰ, ਆਪਣੇ ਆਪ ਨੂੰ ਪਵਿੱਤਰ ਅਖਵਾਉਣ ਵਾਲੇ ਨੂੰ, ਜਨਮ ਦਿੱਤਾ ਹੈ।

ਭਾਵ ਜੇਕਰ ਜਨਮ ਦੇਣ ਵਾਲੀ ਅਪਵਿੱਤਰ ਹੈ ਤਾਂ ਅਪਵਿੱਤਰ ਦੇ ਪੇਟੋ ਜਨਮ ਲੈਣ ਵਾਲਾ ਕਿਵੇ ਸੁਧ ਬ੍ਰਹਮਣ ਬਣ ਗਿਆ। ਇਸ ਸੱਚ ਦੇ ਉਲਟ ਅੱਜ ਇਕਵੀ ਸਦੀ ਅੰਦਰ ਵੀ ਗੁਰਮਤਿ ਦੀ ਸਟੇਜ ਤੋ ਗੁਰਮਤਿ ਵੀਚਾਰਧਾਰਾ ਨੂੰ ਛਡਕੇ ਕਰਮਕਾਂਡੀ ਵੀਚਾਰਧਾਰਾ ਅਨੁਸਾਰ ਹੀ ਗੁਰਮਤਿ ਦਾ ਵਖਿਆਨ ਕੀਤਾ ਜਾ ਰਿਹਾ ਹੈ। ਜਿਸ ਦਾ ਨਤੀਜਾ ਅੱਜ ਅਜੋਕਾ ਸਿਖ ਸਮਾਜ ਵੀ ਕਰਮਕਾਂਡੀ ਦਲ ਦਲ ਵਿੱਚ ਹੀ ਧਸਦਾ ਜਾ ਰਿਹਾ ਹੈ।

ਜੇਕਰ ਜਨਮ ਦੇਣ ਵਾਲੀ ਅਪਵਿੱਤਰ ਹੈ ਤਾ ਅਪਵਿੱਤਰ ਦੇ ਪੇਟੋ ਜਨਮ ਲੈਣ ਵਾਲਾ ਪਵਿੱਤਰ ਕਿਵੇ ਹੋ ਸਕਦਾ ਹੈ? ਇਸ ਦੇ ਉਲਟ ਅੱਜ ਗੁਰਮਿਤ ਦੀ ਸਟੇਜ ਤੋ ਗੁਰਮਤਿ ਵੀਚਾਰਧਾਰਾ ਨੂੰ ਅੱਖੋ ਪਰੋਖੇ ਕਰਕੇ ਗੁਰਮਤਿ ਵੀਚਾਰਧਾਰਾ ਦਾ ਵਖਿਆਨ ਵੀ ਕਰਮਕਾਂਡੀ ਵੀਚਾਰਧਾਰਾ ਅਨੁਸਾਰ ਹੀ ਕੀਤਾ ਜਾ ਰਿਹਾ ਹੈ। ਜਿਸ ਦਾ ਨਤੀਜਾ ਅੱਜ ਅਜੋਕਾ ਸਿਖ ਸਮਾਜ ਕਰਮਕਾਡੀ ਦਲ ਦਲ ਵਿੱਚੋ ਨਿਕਲਣ ਦੀ ਥਾਂ ਧਸ ਚੁੱਕਾ ਹੈ। ਬੱਚੀਆ ਨਾਲ ਵਿਤਕਰਾ ਇਥੋ ਤੱਕ ਕਿ ਬੱਚੀਆ ਨੂੰ ਜੰਮਣ ਤੋ ਪਹਿਲਾ ਹੀ ਗਰਭ ਵਿੱਚ ਖਤਮ ਕਰ ਦਿੱਤਾ ਜਾਂਦਾ ਹੈ। ਅਜਿਹਾ ਕਰਨ ਲਈ ਅਖਉਤੀ ਸਿਖ ਸਮਾਜ ਸਭ ਤੋ ਮੋਹਰੇ ਹੈ। ਇਨਾਂ ਗੱਲਾਂ ਦੇ ਕਾਰਨ ਕੀ ਹਨ? ਬੜੀ ਗਹਿਰਾਈ ਨਾਲ ਸੋਚਣ ਦੀ ਲੋੜ ਹੈ। ਦਾਜ ਦਹੇਜ ਦੀ ਲਾਹਣਤ ਵਰਗੀਆ ਸਮਾਜਕ ਬੁਰਆਈਆ ਤੋ ਤਾਂ ਅਸੀਂ ਸਾਰੇ ਹੀ ਵਾਕਫ ਹਾਂ ਪਰ ਗੁਰਮਤਿ ਵੀਚਾਰਧਾਰਾ ਦਾ ਗਲਤ ਵਖਿਆਨ ਇਸ ਦਾ ਹਿੱਸਾ ਕਿਵੇ ਬਣ ਰਿਹਾ ਹੈ? ਇਹ ਸੋਚਣ ਦੀ ਲੋੜ ਹੈ।

ਅੱਜ ਇਕਵੀ ਸਦੀ ਅੰਦਰ ਵੀ ਜਦੋ ਕਿਸੇ ਬੱਚੇ ਦਾ ਜਨਮ ਦਿਨ ਮਨਾਇਆ ਜਾਂਦਾ ਹੈ ਤਾ ਗੁਰਮਤਿ ਦੀ ਸਟੇਜ ਤੋ ਕੁਝ ਕੁ ਵਿਦਵਾਨਾ ਨੂੰ ਛਡਕੇ ਬਹੁਤੇ ਪਰਚਾਰਕ ਇਹ ਪੰਗਤੀਆ ਜਰੂਰ ਪੜਦੇ ਹਨ ਕਿ।

**ਪੁਤੰੀ ਗੰਢੁ ਪਵੈ ਸੰਸਾਰਿ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੪੩*

ਇਸ ਪੰਗਤੀ ਦਾ ਵਖਿਆਨ ਇਹ ਕਰਦੇ ਹਨ ਕਿ ਗੁਰੂ ਨਾਨਕ ਪਾਤਸਾਹ ਇਸ ਗਲ ਦੀ ਹਾਮੀ ਭਰਦੇ ਹਨ ਕਿ ਪੁੱਤਰਾਂ ਨਾਲ ਹੀ ਸੰਸਾਰ ਵਿੱਚ ਗੰਢ ਪੈਦੀ ਹੈ। ਇਸ ਕਰਕੇ ਕਈ ਬੱਚੀਆ ਜਿਨਾ ਦੇ ਘਰ ਪੁੱਤ ਨਹੀ ਹੁੰਦਾ, ਬੱਚੀਆ ਹੀ ਹੁੰਦੀਆ ਹਨ, ਰੋਂਦੀਆਂ ਵੇਖੀਆ ਹਨ। ਸਾਇਦ ਉਹ ਇਹ ਸੋਚਦੀਆ ਹਨ ਕਿ ਇਸ ਸਮਾਜ ਨੇ ਤਾ

ਸਾਨੂੰ ਕੀ ਸਵੀਕਾਰ ਕਰਨਾ ਹੈ, ਬਾਬਾ ਨਾਨਕ ਵੀ ਨਹੀ ਸਵੀਕਾਰ ਕਰ ਰਿਹਾ। ਇਸ ਕਰਕੇ ਘਰ ਵਿਚ ਪੁੱਤ ਹੋਣਾ ਬਹੁਤ ਜਰੂਰੀ ਹੈ।

ਜਦੋ ਕਿ ਸੱਚ ਇਸ ਗੱਲ ਦੇ ਉਲਟ ਹੈ ਕਿ ਗੁਰੂ ਨਾਨਕ ਤਾ ਅਜਿਹੇ ਮੂਰਖ ਲੋਕਾ ਨੂੰ ਲਾਹਣਤ ਪਾ ਰਹੇ ਹਨ, ਜੋ ਇਹ ਕਹਿੰਦੇ ਹਨ ਕਿ ਪੁੱਤਰਾਂ ਨਾਲ ਹੀ ਸੰਸਾਰ ਵਿੱਚ ਗੰਢ ਪੈਦੀ ਹੈ। ਆਉ ਇਸ ਸਬਦ ਉਪਰ ਗੁਰਮਤਿ ਅਨੁਸਾਰ ਝਾਤ ਮਾਰਨ ਦੀ ਕੋਸ਼ਿਸ਼ ਕਰੀਏ।

**ਕੈਹਾ ਕੰਚਨੁ ਤੁਟੈ ਸਾਰੁ ॥ ਅਗਨੀ ਗੰਢੁ ਪਾਏ ਲੋਹਾਰੁ ॥**
**ਗੋਰੀ ਸੇਤੀ ਤੁਟੈ ਭਤਾਰੁ ॥ ਪੁਤੀਂ ਗੰਢੁ ਪਵੈ ਸੰਸਾਰਿ॥**
**ਰਾਜਾ ਮੰਗੈ ਦਿਤੈ ਗੰਢੁ ਪਾਇ ॥ ਭੁਖਿਆ ਗੰਢੁ ਪਵੈ ਜਾ ਖਾਇ ॥**
**ਕਾਲਾ ਗੰਢੁ ਨਦੀਆ ਮੀਹ ਝੋਲ ॥ ਗੰਢੁ ਪਰੀਤੀ ਮਿਠੇ ਬੋਲ ॥**
**ਬੇਦਾ ਗੰਢੁ ਬੋਲੇ ਸਚੁ ਕੋਇ ॥ ਮੁਇਆ ਗੰਢੁ ਨੇਕੀ ਸਤੁ ਹੋਇ ॥**
**ਏਤੁ ਗੰਢਿ ਵਰਤੈ ਸੰਸਾਰੁ ॥ ਮੂਰਖ ਗੰਢੁ ਪਵੈ ਮੁਹਿ ਮਾਰ ॥**
**ਨਾਨਕੁ ਆਖੈ ਏਹੁ ਬੀਚਾਰੁ ॥ ਸਿਫਤੀ ਗੰਢੁ ਪਵੈ ਦਰਬਾਰਿ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੪੩*

**ਪਦ ਅਰਥ**

ਕੈਹਾ – ਇਕ ਧਾਤ
ਕੰਚਨੁ – ਸੋਨਾ
ਸਾਰੁ – ਲੋਹਾ
ਅਗਨੀ – ਅੱਗ
ਗੰਢੁ – ਜੋੜਨਾ, ਜੁੜਨਾ
ਲੋਹਾਰੁ – ਕਾਰੀਗਰ
ਗੋਰੀ – ਮਾਇਆ ਰੂਪ ਇਸਤ੍ਰੀ
ਸੇਤੀ – ਜੁੜੈ ਹੋਇ
ਗੋਰੀ ਸੇਤੀ – ਮਾਇਆ ਵਿੱਚ ਗੁਲਤਾਨ ਹੋਇ ਲੋਕ
ਤੁਟੈ – ਤੁਟੈ ਹੋਇ
ਭਾਤਾਰੁ – ਪ੍ਰਭੂ ਪਤੀ
ਤੁਟੈ ਭਾਤਾਰੁ – ਪ੍ਰਭੂ ਪਤੀ ਨਾਲੋ ਟੁਟੈ ਹੋਇ ਲੋਕ
ਪੁਤੀ – ਪੁਤਰਾਂ ਨਾਲ
ਗੰਢੁ ਪਵੈ ਸੰਸਾਰ – ਸੰਸਾਰ ਨਾਲ ਗੰਢ ਪਾਉਣੀ, ਪੈਂਦੀ ਹੈ
ਰਾਜਾ – ਰੱਜਿਆ ਹੋਇਆ, "**ਜੇ ਭੁਖ ਦੇਹਿ ਤ ਇਤ ਹੀ ਰਾਜਾ**" ਭੁੱਖੇ ਦੇ

ਉਲਟ ਰੱਜਿਆ ਹੋਇਆ

ਦਿਤੈ ਗੰਢੁ – ਦਿੱਤੀ ਹੋਈ ਦਾਤ ਨਾਲ ਜੁੜ ਜਾਣਾ

ਕਾਲਾ – ਪਾਗਲ, ਡਿੰਗ, ਸਿਰੜਾ, ਕਲੰਕੀ, ਦੋਸੀ, ਮੂਰਖ

ਨਦੀਆ ਮੀਹ – ਉਹ ਨਦੀਆ ਜਿਹੜੀਆਂ ਨਦੀਆ ਵਿੱਚ ਮੀਹ ਪੈਣ ਸਮੇ ਥੋੜੇ ਸਮੇ ਲਈ ਬਹਾ ਹੁੰਦਾ ਹੈ

ਝੋਲ – ਬਾਛੁੜਿ, ਮੀਹ ਦਾ ਛੜਾਕਾ

ਪਰੀਤੀ – ਸੰ: ਭੀੜਾ, ਤੰਗ ਭਾਵ ਤੰਗ ਦਿਲੀ ਦੀਆ ਗੱਲਾਂ

ਮਿਠੇ ਬੋਲ – ਮਿਠੀਆ ਗੱਲਾਂ ਕਰਨੀਆਂ

ਬੇਦਾ ਗੰਢੁ ਬੋਲੇ ਸਚ ਕੋਇ – ਕਿਸੇ ਵਲੋ ਬੋਲਿਆ ਜਾਣਾ ਕਿ ਸੱਚ ਇਹ ਹੀ ਹੈ ਜੋ ਮੈ ਬੋਲ ਰਿਹਾ ਹਾ।

ਮੁਇਆ ਗੰਢੁ ਨੇਕੀ ਸਤੁ ਹੋਇ – ਮਰਨ ਤੋ ਬਾਅਦ ਕੀਤੀ ਹੋਈ ਨੇਕੀ ਕਾਰਣ ਸੰਸਾਰ ਨਾਲ ਜੁੜਿਆ ਜਾ ਸਕਦਾ ਹੈ।

ਏਤੁ ਗੰਢੁ ਵਰਤੈ ਸੰਸਾਰੁ – ਜੇਕਰ ਇਸ ਤਰੀਕੇ ਨਾਲ ਸੰਸਾਰ ਵਿੱਚ ਗੰਢੁ ਪੈਦੀ ਹੈ, ਜੁੜਿਆ ਜਾ ਸਕਦਾ ਹੈ ਤਾ :–

ਮੂਰਖ ਗੰਢੁ ਪਵੈ ਮੁਹਿ ਮਾਰ – ਇਸ ਤਰ੍ਹਾਂ ਦੀ ਗੰਢੁ ਤਾ ਮਰਨ ਤੋਂ ਬਾਅਦ ਮੂਰਖ ਦੀ ਵੀ ਪਈ ਰਹਿੰਦੀ ਹੈ ਬੇਸ਼ੱਕ ਮੂਰਖ ਦੀ ਕੀਤੀ ਹੋਈ ਮੂਰਖਤਾ ਕਰਕੇ ਲੋਕ ਫਿਟਕਾਰਾ ਹੀ ਪਾਉਦੇ ਹਨ

ਮੁਹਿ ਮਾਰ – ਲਾਹਨਤਾ ਪਾਉਣੀਆ, ਮੁਹਿ ਮਾਰ ਦਾ ਮਤਲਬ ਇਹ ਨਹੀ ਹੁੰਦਾ ਕਿ ਕਿਸੇ ਦੇ ਮੂੰਹ ਤੇ ਚਪੇੜਾ ਮਾਰਨੀਆ

ਨਾਨਕ ਆਖੈ ਇਹ ਬੀਚਾਰੁ – ਹੇ ਭਾਈ ਨਾਨਕ ਦਾ ਤਾ ਇਹ ਬੀਚਾਰ ਹੈ

ਸਿਫਤੀ ਗੰਢੁ ਪਵੈ ਦਰਬਾਰਿ – ਸੱਚੇ ਦੇ ਸੱਚ ਨਾਲ ਜੁੜੇ ਤਾਂ ਹੀ ਅਸਲੀਅਤ ਦੀ ਸਮਝ ਪੈਦੀ ਹੈ ਕਿ ਸੰਸਾਰ ਨਾਲ ਜੁੜਨਾ ਚੰਗਾ ਹੈ ਕਿ ਨਿਰੰਕਾਰ ਨਾਲ

**ਨੋਟ** – ਵਿਆਖਿਆ ਤੋ ਪਹਿਲਾ, ਪਹਿਲੇ ਸਬਦ ਨਾਲ ਜੁੜਨਾ ਹੈ।

**ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੪੩*

**ਅਰਥ**

ਹੇ ਭਾਈ! ਜੋ ਮਾਇਆ (ਅਗਿਆਨਤਾ) ਨਾਲ ਜੁੜੇ ਹੋਏ ਅਤੇ ਪ੍ਰਭੂ ਪਤੀ ਨਾਲੋ ਟੁੱਟੇ ਹੋਏ ਮੂਰਖ ਮਨੁੱਖ ਹਨ, ਉਨ੍ਹਾਂ ਮੂਰਖ ਮਨੁੱਖਾ ਦੀ ਸੋਚ ਹੈ ਕਿ ਪੁੱਤਰਾਂ ਨਾਲ ਸੰਸਾਰ ਵਿਚ ਗੰਢੁ ਪੈਦੀ ਹੈ। ਇਹ ਲੋਕ ਦਲੀਲਾਂ ਅਜਿਹੀਆ ਦਿੰਦੇ ਹਨ, ਜਿਨ੍ਹਾਂ ਦਾ ਕੋਈ ਵਜ਼ਨ ਨਹੀ। ਜਿਵੇ ਕੈਹਾ ਜਾਂ ਕੰਚਨ ਟੁੱਟ ਜਾਏ ਤਾਂ ਲੁਹਾਰ ਉਸਨੂੰ ਅਗਨੀ ਵਿੱਚ

ਪਾਕੇ ਦੁਬਾਰਾ ਗੰਢ ਪਾ ਦਿੰਦਾਂ ਹੈ ਅਖੇ ਇਸੇ ਤਰਾਂ ਪੁੱਤਰਾਂ ਨਾਲ ਸੰਸਾਰ ਵਿੱਚ ਗੰਢ ਪੈਦੀ ਹੈ।

ਅਜਿਹੇ ਮੂਰਖ ਲੋਕਾ ਨੂੰ ਇਹ ਨਹੀ ਪਤਾ ਹੈ ਕਿ ਕੈਹੇ, ਕੰਚਨ ਅਤੇ ਲੋਹੇ ਦਾ ਲੱਗਿਆ ਹੋਇਆ ਗੰਢ ਕਿਹੜਾ ਸਦੀਵੀ ਹੈ। ਜੇਕਰ ਕੈਹਾ, ਕੰਚਨ ਅਤੇ ਲੋਹੇ ਦਾ ਗੰਢ ਸਦੀਵੀ ਨਹੀ ਫਿਰ ਟੁੱਟ ਸਕਦਾ ਹੈ ਤਾ ਪੁੱਤ ਕਿਹੜਾ ਸਦੀਵੀ ਰਹਿਣਾ ਹੈ। ਅਜਿਹਾ ਜੋੜ-ਤੋੜ ਸਿਰਫ ਇੱਕ ਛੜਾਕੇ ਦੇ ਮੀਹ ਨਾਲ ਚਲੇ ਨਦੀ ਦੇ ਪਾਣੀ ਦੇ ਵਹਿਣ ਵਾਂਗ ਥੋੜੇ ਸਮੇ ਲਈ ਹੀ ਹੈ; ਸਦੀਵੀ ਨਹੀ। ਰੱਜਿਆ ਹੋਇਆ ਹੋਰ ਉਸ ਦੇਣਹਾਰ ਤੋ ਮੰਗਦਾ ਹੈ ਅਤੇ ਉਸ ਦੇ ਦਿੱਤੇ ਹੋਏ ਨਾਲ ਹੀ ਜੁੜਿਆ ਹੋਇਆ ਹੈ। ਜਿਵੇ ਭੁੱਖਾ ਖਾਣ ਨਾਲ ਹੀ ਜੁੜਿਆ ਹੈ।

ਕੁਝ ਨੇ ਇਸ ਗੱਲ ਨੂੰ ਹੀ ਸੱਚ ਮੰਨ ਲਿਆ ਹੈ ਕਿ ਸੰਸਾਰ ਨਾਲ ਜੁੜੇ ਰਹਿਣ ਲਈ ਨੇਕੀ ਕਰ ਜਾਉ। ਜੇਕਰ ਨੇਕੀ ਸਿਰਫ ਸੰਸਾਰ ਨਾਲ ਜੁੜੇ ਰਹਿਣ ਦੇ ਮੁਫਾਦ (ਗਰਜ) ਲਈ ਹੀ ਕਰਨੀ ਹੈ ਤਾਂ ਅਜਿਹੀ ਕੀਤੀ ਨੇਕੀ ਇਕ ਮੂਰਖ ਦੀ ਕੀਤੀ ਹੋਈ ਮੂਰਖਤਾ ਕਾਰਨ ਮਰਨ ਤੋ ਬਾਅਦ ਫਿਟਕਾਰਾ ਪੈਦੀਆਂ ਰਹਿਣ ਦੇ ਬਰਾਬਰ ਹੈ। ਉਹ ਇਸ ਕਰਕੇ ਕਿ ਮੂਰਖ ਨੂੰ ਲੋਕ ਮਰਨ ਤੋ ਬਾਅਦ ਫਿਟਕਾਰਾ ਨਾਲ ਹੀ ਯਾਦ ਕਰਦੇ ਰਹਿੰਦੇ ਹਨ।

ਹੇ ਭਾਈ! ਨਾਨਕ ਦਾ ਵੀਚਾਰ ਤਾਂ ਇਹ ਹੈ ਕਿ ਸੱਚੇ ਦੀ ਸਿਫਤੋ ਸਲਾਹ ਨਾਲ ਜੁੜਨ ਨਾਲ ਹੀ ਅਸਲੀਅਤ ਦੀ ਸਮਝ ਪੈਦੀ ਹੈ। ਅਸਲੀਅਤ ਇਹ ਹੈ ਕਿ ਅਸੀ ਨਿਰੰਕਾਰ ਨਾਲ ਜੁੜਨਾ ਹੈ ਕਿਉਕਿ ਉਹ ਹੀ ਸਦੀਵੀ ਹੈ; ਸੰਸਾਰ ਨਹੀ।

**ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ ॥੧॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੪੩*

**ਨੋਟ** - ਇਸ ਸਬਦ ਅੰਦਰ ਨਾਨਕ ਪਾਤਸਾਹ ਨੇ ਕਰਮਕਾਂਡੀ ਮੂਰਖ ਲੋਕ, ਜੋ ਸੰਸਾਰ ਅੰਦਰ ਜਹਿਰ ਬੀਜ ਰਹੇ ਹਨ, ਜੋ ਇਹ ਕਹਿੰਦੇ ਹਨ ਕਿ ਸੰਸਾਰ ਵਿੱਚ ਪੁੱਤਰਾਂ ਨਾਲ ਹੀ ਗੰਢ ਪੈਂਦੀ ਹੈ, ਉਨ੍ਹਾਂ ਦੀ ਸੋਚ ਨੂੰ ਦੁਰਕਾਰਿਆ ਹੈ। ਗੁਰੂ ਜੀ ਨੇ ਇਹ ਸਮਝਾਇਆ ਹੈ ਕਿ ਮੂਰਖਾਂ ਦੀਆ ਅਜਿਹੀਆ ਗੱਲਾ ਉਪਰ ਵਿਸਵਾਸ ਨਹੀ ਕਰਨਾ ਚਾਹੀਦਾ।

ਇਸ ਤੋ ਅਗੇ ਜੋ ਪਰਚਾਰਕ "**ਪੁਤੀ ਗੰਢ ਪਵੈ ਸੰਸਾਰਿ**" ਵਾਲੇ ਸਬਦ ਦੀ ਵਿਆਖਿਆ ਕਰਮਕਾਂਡੀ ਵੀਚਾਰਧਾਰਾ ਅਨੁਸਾਰ ਕਰਦੇ ਹਨ, ਉਹ ਅੱਗੇ ਲਿਖੀਆਂ ਪੰਗਤੀਆ ਬੜੀ ਉਚੀ ਸੁਰ ਵਿੱਚ ਪੜਦੇ ਹਨ।

"ਜਨਣੀ ਜਣੇ ਤਾ ਭਗਤ ਜਣੇ ਕੈ ਦਾਤਾ ਕੈ ਸੂਰ
ਨਹੀ ਤਾ ਜਨਣੀ ਬਾਝ ਹੋਇ ਕਾਹੇ ਗਵਾਏ ਨੂਰ"

ਇਹ ਪੰਗਤੀਆਂ ਭਰੂਣ ਹੱਤਿਆ ਲਈ ਪਰੇਰਦੀਆਂ ਹਨ। ਬਹੁ ਗਿਣਤੀ ਵਿੱਚ ਜੋ ਸਿਖ ਹਨ ਉਨ੍ਹਾਂ ਨੂੰ ਇਹ ਹੀ ਨਹੀ ਪਤਾ ਕਿ ਇਹ ਪੰਗਤੀਆ ਗੁਰੂ ਗ੍ਰੰਥ ਸਹਿਬ ਦੀਆਂ ਨਹੀ ਹਨ। ਸੁਣਾਉਣ ਵਾਲਿਆ ਨੂੰ ਤਾਂ ਇਹ ਨਹੀ ਪਤਾ ਕਿ ਇਨ੍ਹਾਂ ਦਾ ਮਤਲਬ ਕੀ ਹੈ।

**ਪਦ ਅਰਥ**

ਜਨਣੀ – ਔਰਤ

ਜਣੇ – ਜਨਮ ਦੇਵੇ

ਭਗਤ – ਭਗਤ

ਕੈ – ਜਾ

ਦਾਤਾ – ਦਾਤਾ

ਕੈ – ਜਾ

ਸੂਰ – ਸੂਰਮਾ

ਬਾਝ – ਬਾਝ ਹੋ ਜਾਇ,ਭਾਵ ਭਰੂਣ ਹਤਿਆ ਕਰਵਾ ਲਵੇ

ਕਾਹੇ – ਕਿਉ

ਕਾਹੇ ਗਵਾਏ ਨੂਰ – ਭਾਵ ਗਰਭਵਤੀ ਹੋ ਕਿ ਆਪਣਾ ਸੁਹੱਪਣ ਕਿਉ ਗਵਾਂਉਦੀ ਹੈ।

**ਅਰਥ**

ਲਿਖਾਰੀ ਦੀ ਸੋਚ ਹੈ ਕਿ ਜਨਣ ਵਾਲੀ ਭਾਵ ਔਰਤ ਕਿਸੇ ਨੂੰ ਜਨਮ ਦੇਵੇ ਤਾ ਭਗਤ ਰੂਪ ਵਿਚ, ਜਾ ਦਾਤੇ ਰੂਪ, ਜਾ ਸੂਰਮੇ ਰੂਪ ਵਿੱਚ, ਭਾਵ ਤਿੰਨ੍ਹਾਂ ਨੂੰ ਮਰਦ ਰੂਪ ਵਿੱਚ ਹੀ ਔਰਤ ਜਨਮ ਦੇਵੇ। ਨਹੀ ਤਾ ਬਾਝ ਹੋ ਜਾਏ ਭਾਵ ਨਹੀ ਤਾ ਭਰੂਣ ਹੱਤਿਆ ਹੀ ਕਰਵਾ ਲਏ ਜੇਕਰ ਔਰਤ ਨੇ ਔਰਤ ਨੂੰ ਜਨਮ ਦੇਣਾ ਹੈ ਤਾਂ। "ਕਾਹੇ ਗਵਾਇ ਨੂਰ" ਨਹੀ ਤਾ ਗਰਭਵਤੀ ਹੋ ਕੇ ਆਪਣਾ ਸੁਹੱਪਣ ਕਿਉ ਗਵਾਉਦੀ ਹੈ। ਲਿਖਾਰੀ ਨੂੰ ਗਰਭਵਤੀ ਔਰਤ ਕਰੂਪ ਨਜਰ ਆਓਦੀ ਹੈ।

ਗੁਰਮਤਿ ਦੀ ਸਟੇਜ ਤੋ ਜੋ ਵਿਦਵਾਨ ਇਹ ਸੁਣਾਉਦੇ ਹਨ, ਜੇਕਰ ਉਨ੍ਹਾਂ ਨੂੰ ਕੋਈ ਪੁਛੇ ਕਿ ਤੁਸੀ ਭਾਈ ਸਹਿਬ ਆਪ ਕਿਹੜੀ ਕੈਟਾਗਿਰੀ ਵਿੱਚ ਆਉਦੇ ਹੋ?

**(੧) ਕੀ ਤੁਸੀਂ ਭਗਤ ਹੋ?**

**(੨) ਕੀ ਤੁਸੀਂ ਦਾਤੇ ਹੋ?**

**(੩) ਕੀ ਤੁਸੀਂ ਸੂਰਮੇ ਹੋ?**

**(੧) ਕੀ ਤੁਸੀਂ ਭਗਤ ਹੋ**

ਜੇਕਰ ਕਿਸੇ ਇਹ ਪੰਗਤੀਆ ਸੁਣਾਉਣ ਵਾਲੇ ਦਾ ਜਵਾਬ ਹਾਂ ਵਿੱਚ ਹੈ ਤਾਂ ਸੱਚ ਜਾਣੋ ਕਿ ਉਹ ਮਨੁੱਖ ਕੋਰਾ ਝੂਠ ਬੋਲ ਰਿਹਾ ਹੈ ਕਿਉਕਿ ਰਬ ਦੀ ਰਜਾ ਵਿੱਚ ਰਹਿਣ ਵਾਲਾ ਕਦੀ ਜਨਮ ਦੇਣ ਵਾਲੀ, ਆਪਣੀ ਜਨਣੀ, ਆਪਣੀ ਮਾਂ ਨੂੰ ਕਦੀ ਐਸਾ ਮਿਹਣਾ ਨਹੀ ਮਾਰ ਸਕਦਾ ਭਾਵ ਦੋਸ਼ੀ ਨਹੀ ਠਹਿਰਾ ਸਕਦਾ। ਔਰਤ ਨੂੰ ਦੋਸੀ ਠਹਿਰਾਉਣ ਵਾਲਾ ਭਗਤ ਹੋ ਹੀ ਨਹੀ ਸਕਦਾ।

ਜੇਕਰ ਇਹ ਜਵਾਬ ਦਿੰਦਾਂ ਹੈ ਕਿ ਮੈ ਭਗਤ ਨਹੀ ਤਾਂ ਫਿਰ ਉਸਦੀ ਆਪਣੀ ਮਾਂ ਦਾ ਉਸਦੇ ਜੰਮਣ ਤੋ ਪਹਿਲਾ ਗਰਭ ਕਿਉ ਨਹੀ ਗਿਰ ਗਿਆ। ਕੀ ਉਹ ਆਪਣੀ ਮਾਂ ਲਈ ਅਜਿਹੇ ਸਬਦ ਵਰਤ ਸਕਦਾ ਹੈ?

**(੨) ਪੁੱਛੋ ਕੀ ਤੁਸੀਂ ਦਾਤੇ ਹੋ?**

ਜੇਕਰ ਜਵਾਬ ਹਾਂ ਵਿੱਚ ਹੈ ਤਾ ਪੁੱਛੋ ਕਿ ਦਾਤਾ ਤਾਂ ਇਕ ਅਕਾਲ ਪੁਰਖੁ ਆਪ ਹੀ ਹੈ।

**ਦਦਾ ਦਾਤਾ ਏਕੁ ਹੈ ਸਭ ਕਉ ਦੇਵਨਹਾਰ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੨੫੭*

ਵਾਹਿਗੁਰੂ ਦਾ ਨਾਂ ਤਾਂ ਜਨਮ ਹੁੰਦਾ ਹੈ ਅਤੇ ਨਾਂ ਹੀ ਮਰਨ।

**ਓਹੁ ਜਨਮਿ ਨ ਮਰੈ ਰੇ ਸਾਕਤ ਢੋਰ ॥੨॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੩੬*

ਜੇਕਰ ਕੋਈ ਮਨੁੱਖ ਆਪਣੇ ਆਪ ਨੂੰ ਦਾਤਾ ਅਖਵਾਉਦਾ ਹੈ ਤਾ ਉਹ ਸਾਕਤ ਹੈ। ਜੇਕਰ ਜਵਾਬ ਇਹ ਮਿਲਦਾ ਹੈ ਕਿ ਮੈ ਦਾਤਾ ਨਹੀ ਤਾ ਪੁਛੋ ਤੁਹਾਡੇ ਜਨਮ ਵੇਲੇ ਮਾ ਦਾ ਗਰਭ ਕਿਉ ਨਹੀ ਗਿਰਿਆ।

**(੩) ਕੀ ਤੁਸੀ ਸੂਰਮੇ ਹੋ?**

ਜੇਕਰ ਜਵਾਬ ਹਾਂ ਵਿੱਚ ਮਿਲਦਾ ਹੈ ਤਾਂ ਸੁਣਾਉਣ ਵਾਲੇ ਨੂੰ ਪੁੱਛੋ ਕਿ ਸੂਰਮਾ ਤਾਂ ਉਹ ਹੈ ਜੋ ਦੀਨ ਦੀ ਖਾਤਰ ਲੜੇ।"ਦੀਨ ਕੇ ਹੇਤਿ" ਦੇ ਭਾਵ ਸੱਚ ਦੀ ਖਾਤਰ ਲੜੇ।

**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੧੦੫*

ਇਨ੍ਹਾਂ ਵਿਦਵਾਨ ਸਜਣਾਂ ਨੂੰ ਪੁੱਛੋ ਕਿ ਭਾਈ ਸਹਿਬ ਜੀ ਆਪ ਤਾਂ ਝੂਠ ਦੀ ਖਾਤਰ ਲੜ ਰਹੇ ਹੋ ਅਤੇ ਔਰਤ ਦੀ ਤੌਹੀਨ ਕਰ ਰਹੇ ਹੋ। ਜੰਮਣ ਵਾਲੀ ਨੂੰ ਦੋਸ਼ੀ ਠਹਿਰਾ ਰਹੇ ਹੋ।

ਸੋ ਇਨ੍ਹਾਂ ਪੰਗਤੀਆ ਦਾ ਗੁਰਮਤਿ ਨਾਲ ਕੋਈ ਸਬੰਧ ਨਹੀ; ਗੁਰਮਤਿ ਵਿਰੋਧੀ ਹਨ। ਕੀ ਇਹ ਪੰਗਤੀਆਂ ਗੁਰਮਤਿ ਦੀ ਸਟੇਜ ਤੋ ਸੁਣਾਉਣ ਯੋਗ ਹਨ?

ਇਸ ਤੋ ਅਗੇ ਇਨ੍ਹਾਂ ਕਰਮਕਾਂਡੀ ਪੰਗਤੀਆਂ ਦੀ ਪ੍ਰੜੋਤਾ ਕਰਨ ਲਈ ਗੁਰੂ ਗ੍ਰੰਥ ਸਾਹਿਬ ਜੀ ਦੀਆ ਪੰਗਤੀਆ ਪੜਕੇ ਇਨ੍ਹਾਂ ਕਰਮਕਾਂਡੀ ਪੰਗਤੀਆ ਦੀ ਪ੍ਰੜੋਤਾ ਅਤੇ ਆਪਣੇ ਆਪ ਨੂੰ ਵਿਦਵਾਨ ਸਿੱਧ ਕਰਨ ਲਈ ਗੁਰਮਤਿ ਵੀਚਾਰਧਾਰਾ ਦਾ ਵਖਿਆਨ ਵੀ ਕਰਮਕਾਂਡੀ ਵੀਚਾਰਧਾਰਾ ਅਨੁਸਾਰ ਹੀ ਕਰਕੇ ਚਲਦੇ ਬਣਦੇ ਹਨ।

ਇੱਕ ਪੰਗਤੀ ਲੈ ਕੇ, ਸੁਣਾ ਕੇ, ਗੁਰਮਤਿ ਸਿਧਾਤ ਦਾ ਖੰਡਣ ਕਰਕੇ ਮਨਮੱਤ ਦਾ ਮੰਡਣ ਕਰਕੇ ਤੁਰਦੇ ਬਣਦੇ ਹਨ। ਅਖੇ ਗੁਰਮਤਿ ਵੀ ਇਹ ਗੱਲ ਕਹਿੰਦੀ ਹੈ ਕਿ: -

ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥
ਬਿਧਵਾ ਕਸ ਨ ਭਈ ਮਹਤਾਰੀ ॥੧॥

*ਗੁਰੂ ਗ੍ਰੰਥ ਸਾਹਿਬ, ਪੰਨਾ ੩੨੮*

ਸਾਰਾ ਸਬਦ ਨਹੀ ਵੀਚਾਰਦੇ। ਜਦੋ ਕਿ ਇਸ ਸਬਦ ਅੰਦਰ ਮਾਂ ਨੂੰ ਦੋਸੀ ਠਹਰਾਉਣ ਵਾਲਿਆ ਨੂੰ ਦੁਰਕਾਰਿਆ ਹੈ। ਸਬਦ ਇਥੋ ਸੁਰੂ ਹੁੰਦਾ ਹੈ: -

## ਬਿਧਵਾ ਕਸ ਨ ਭਈ ਮਹਤਾਰੀ

ਗਉੜੀ ਕਬੀਰ ਜੀ ॥
ਬਿਖਿਆ ਬਿਆਪਿਆ ਸਗਲ ਸੰਸਾਰੁ ॥
ਬਿਖਿਆ ਲੈ ਡੂਬੀ ਪਰਵਾਰੁ ॥੧॥
ਰੇ ਨਰ ਨਾਵ ਚਉੜਿ ਕਤ ਬੋੜੀ ॥
ਹਰਿ ਸਿਉ ਤੋੜਿ ਬਿਖਿਆ ਸੰਗਿ ਜੋੜੀ ॥੧॥ ਰਹਾਉ ॥
ਸੁਰਿ ਨਰ ਦਾਧੇ ਲਾਗੀ ਆਗਿ ॥
ਨਿਕਟਿ ਨੀਰੁ ਪਸੁ ਪੀਵਸਿ ਨ ਝਾਗਿ ॥੨॥
ਚੇਤਤ ਚੇਤਤ ਨਿਕਸਿਓ ਨੀਰੁ ॥
ਸੋ ਜਲੁ ਨਿਰਮਲੁ ਕਥਤ ਕਬੀਰੁ ॥੩॥੨੪॥
ਗਉੜੀ ਕਬੀਰ ਜੀ ॥
ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ ॥
ਬਿਧਵਾ ਕਸ ਨ ਭਈ ਮਹਤਾਰੀ ॥੧॥
ਜਿਹ ਨਰ ਰਾਮ ਭਗਤਿ ਨਹਿ ਸਾਧੀ ॥
ਜਨਮਤ ਕਸ ਨ ਮੁਓ ਅਪਰਾਧੀ ॥੧॥ ਰਹਾਉ ॥
ਮੁਚੁ ਮੁਚੁ ਗਰਭ ਗਏ ਕੀਨ ਬਚਿਆ ॥

**ਬੁਡਭੁਜ ਰੂਪ ਜੀਵੇ ਜਗ ਮਝਿਆ ॥੨॥**
**ਕਹੁ ਕਬੀਰ ਜੈਸੇ ਸੁੰਦਰ ਸਰੂਪ ॥**
**ਨਾਮ ਬਿਨਾ ਜੈਸੇ ਕੁਬਜ ਕੁਰੂਪ ॥੩॥੨੫॥**

*ਗੁਰੂ ਗ੍ਰੰਥ ਸਾਹਿਬ, ਪੰਨਾ ੩੨੮*

**ਪਦ ਅਰਥ**

ਬਿਖਿਆ – ਮਾਇਆ (ਅਗਿਅਨਤਾ) ਅਗਿਆਨਤਾ ਰੂਪੀ ਜਹਿਰ
ਬਿਆਪਿਆ – ਗ੍ਰਸਿਆ
ਸਗਲ ਸੰਸਾਰ – ਸਾਰਾ ਸੰਸਾਰ
ਨਾਵ–ਬੇੜੀ, ਕਿਸਤੀ

**ਸਾਧ ਨਾਵ ਬੈਠਾਵਹੁ ਨਾਨਕ ਭਵ ਸਾਗਰੁ ਪਾਰਿ ਉਤਾਰਾ ॥**

*ਗੁਰੂ ਗ੍ਰੰਥ ਸਾਹਿਬ ਜੀ, ੧੨੨੦*

ਚਾਉੜਿ – ਰੌੜ, ਰੜਾ ਮੈਦਾਨ, ਤਬਾਹੀ, ਬਰਬਾਦੀ, ਬਰਬਾਦੀ ਦਾ ਕੰਢਾ
ਕਤ – ਕਿਸ ਲਈ, ਕਿਤੇ ਨਹੀ
ਬੋੜੀ – ਡੋਬੀ
ਦਾਧੇ – ਵਿ – ਦਗਧ ਹੋਇਆ

**ਦੀਸਹਿ ਦਾਧੇ ਕਾਨ ਜਿਉ**

*ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੩੬੪*

ਦਗਧ – ਜਲਿਆ ਹੋਇਆ

**ਕਲਮਲ ਦਗਧ ਹੋਹਿ ਖਿਨ ਅੰਤਰਿ**

*ਗੁਰੂ ਗ੍ਰੰਥ ਸਾਹਿਬ ਜੀ, ੧੨੨੧*

ਨਿਕਟਿ – ਨੇੜੇ
ਨੀਰ – ਪਾਣੀ
ਨਿਕਟਿ ਨੀਰ – ਪਾਣੀ ਨੇੜੇ ਹੋਵੈ
ਪਸੁ – ਪਸੂ
ਪੀਵਸਿ ਨ ਝਾਗਿ – ਝਗ ਨਹੀ ਪੀਦਾ
ਚੇਤਤ – ਸਿਮਰਨ
ਚੇਤਤ ਚੇਤਤ – ਸਿਮਰਨ ਕਰਦਿਆ, ਕਰਦਿਆ, ਸਿਮਰਨ ਕਰਨ ਨਾਲ
ਨਿਕਸਿਓ – ਨਿਕਲਦਾ ਹੈ, ਪ੍ਰਾਪਤ ਹੁੰਦਾ ਹੈ
ਕਥਤ – ਆਖਦਾ ਹੈ
ਕੁਲਿ – ਪਰਿਵਾਰ

ਜਿਹ ਕੁਲਿ – ਜਿਹੜੇ ਪਰਿਵਾਰ ਵਿੱਚ
ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ – ਜਿਹੜੀ ਕੁਲ ਵਿੱਚ ਪੁੱਤ ਨੇ ਗਿਆਨ ਦੀ ਵੀਚਾਰ ਨਹੀ ਕੀਤੀ?
ਵਿਧਵਾ ਕਸ ਨ ਭਈ ਮਹਤਾਰੀ-ਉਹ ਮਾਂ ਵਿਧਵਾ ਕਿਉ ਨਹੀ ਹੋ ਗਈ?
ਜਿਹ – ਜਿਹੜੇ
ਜਿਹ ਨਰ ਰਾਮ ਭਗਤਿ ਨਹਿ ਸਾਧੀ – ਜਿਹੜੇ ਮਨੁੱਖ ਨੇ ਆਪ ਬੰਦਗੀ ਨਹੀ ਕੀਤੀ
ਜਨਮਤ ਕਸ ਨ ਮਉ ਅਪਰਾਧੀ – ਉਹ ਆਪ ਅਪਰਾਧੀ ਹੈ, ਉਹ ਆਪ ਹੀ ਕਿਉ ਨਹੀ ਮਰ ਗਿਆ। (ਮਾ ਨੂੰ ਜੂ ਦੋਸੀ ਠਹਰਾਉਦਾ ਹੈ)
ਅਪਰਾਧੀ – ਗੁਣਾਗਾਰ,ਦੋਸੀ
ਮੁਚੁ – ਠਗਣਾ, ਠੱਗ
ਮੁਚੁ ਮੁਚੁ – ਠੱਗਾ ਵਲੋ ਠੱਗਣਾ
ਮੁਚੁ ਮੁਚੁ ਗਰਭ ਗਏ ਕੀਨ ਬਚਿਆ – ਅਜਿਹੇ ਠੱਗਾ ਦੀ ਠੱਗੀ ਤੋ ਕੋਈ ਕਿਉ ਨਹੀ ਬਚਿਆ।
ਗਰਭ – ਹੰਕਾਰ
ਗਰਭ ਗਏ – ਹੰਕਾਰੇ ਹੋਇ ਮਨੁੱਖ
ਬੁਡਭੁਜ-ਸੰ:- ਵਿ – ਵਿਸਟਾ,ਗੰਦਗੀ ਖਾਣ ਵਾਲਾ ਸੂਰ
ਬੁਡਭੁਜ ਰੂਪ ਜੀਵੈ ਜਗ ਮਝਿਆ – ਸੂਰ ਦੇ ਰੂਪ ਵਿੱਚ ਸੰਸਾਰ ਵਿੱਚ ਜੀਉਂਦੇ ਹਨ, ਵਿਚਰ ਰਹੇ ਹਨ। (ਭਾਵ ਜਨਣੀ ਨੂੰ ਰੰਡੀ ਹੋ ਜਾਂਦੀ ਕਹਿਣ ਵਾਲਾ ਸਮਝੋ ਸੂਰ ਵਾਂਗ ਗੰਦਗੀ ਵਿੱਚ ਮੂੰਹ ਮਾਰ ਰਿਹਾ ਹੈ)
ਕਹੁ ਕਬੀਰ – ਕਬੀਰ ਆਖਦਾ ਹੈ
ਜੈਸੇ ਸੁੰਦਰ ਸਰੂਪ – ਜਿਵੇ ਕੋਈ ਕਿੰਨਾ ਵੀ ਸੁੰਦਰ ਸਰੂਪ ਕਿਉ ਨਾ ਹੋਵੇ
ਨਾਮ ਬਿਨਾ ਜੈਸੇ ਕੁਬਜ ਕਰੂਪ – ਸੱਚ ਤੋ ਬਗੈਰ ਸਾਰੇ ਸੱਚ ਦੇ ਸਾਹਮਣੇ ਬਦਸਕਲ ਹਨ।

**ਅਰਥ**

ਹੇ ਭਾਈ ਸਾਰਾ ਸੰਸਾਰ ਅਗਿਆਨਤਾ ਰੂਪੀ ਜਹਿਰ ਦੇ ਵਿੱਚ ਗ੍ਰਸਿਆ ਹੋਇਆ ਹੈ ਅਤੇ ਇਸ ਅਗਿਆਨਤਾ ਰੂਪੀ ਜਹਿਰ ਵਿੱਚ ਪਰਵਾਰਾ ਦੇ ਪਰਿਵਾਰ ਡੁੱਬਕੇ ਖਤਮ ਹੋ ਚੁੱਕੇ ਹਨ। ਕੁਝ ਨਰ (ਮਨੁੱਖ) ਇਸ ਅਗਿਆਨਤਾ ਰੂਪੀ ਬੇੜੀ ਦੇ ਸਵਾਰ ਹਨ ਅਤੇ ਅਜਿਹੇ ਲੋਕਾਂ ਦੀ ਬੇੜੀ ਤਬਾਹੀ ਦੇ ਕੰਢੇ ਖੜੀ ਹੈ ਕਿਉਕਿ ਉਨ੍ਹਾਂ ਵੀ ਸੱਚ ਰੂਪ

ਹਰੀ ਨਾਲੋ ਨਾਤਾ ਤੋੜਿਆ ਹੋਇਆ ਹੈ। ਉਨ੍ਹਾਂ ਨੇ ਅਗਿਆਨਤਾ ਰੂਪੀ ਜਹਿਰ ਨਾਲ ਨਾਤਾ ਜੋੜਿਆ ਹੋਇਆ ਹੈ।

ਅਗਿਆਤਾ ਵਿੱਚ ਫਸੇ ਅਜਿਹੇ ਮਨੁੱਖ ਅਗਿਆਨਤਾ ਰੂਪੀ ਅਗਨੀ ਵਿੱਚ ਜੋ ਸੜ ਰਹੇ ਹਨ ਅਤੇ ਅਪਣੇ ਆਪ ਨੂੰ ਦੇਵਤੇ ਅਖਵਾਉਦੇ ਹਨ, ਪਰ ਹੈ ਪਸੂ ਨਾਲੋ ਵੀ ਨਿਖਿਧ ਹਨ। ਪਸੂ ਵੀ ਅਜਿਹੇ ਮਨੁੱਖਾ ਨਾਲੋ ਸਿਆਣਾ ਹੈ। ਪਾਣੀ ਨੇੜੇ ਹੋਏ ਤਾ ਪਸੂ ਪਾਣੀ ਹੀ ਪੀਏਗਾ ਝੱਗ ਨਹੀ। (ਅਜਿਹੇ ਮਨੁੱਖ ਦੇ ਸੱਚ ਨੇੜੇ ਵੀ ਕਿਉ ਨਾ ਹੋਵੈ, ਕੋਈ ਸੱਚ ਸੁਣਾ ਵੀ ਕਿਉ ਨਾ ਰਿਹਾ ਹੋਵੇ ਨਹੀ ਸੁਣਨਗੇ; ਅਗਿਆਨਤਾ ਨੂੰ ਹੀ ਝੱਖ ਮਾਰਨਗੇ।)

ਹੇ ਭਾਈ ਕਬੀਰ ਆਖਦਾ ਹੈ ਕਿ ਜਿਹੜਾ ਅਮ੍ਰਿਤ ਰੂਪੀ ਜਲ ਸਿਮਰਨ ਕਰਨ ਨਾਲ ਪ੍ਰਾਪਤ ਹੁੰਦਾ ਹੈ, ਉਹ ਹੀ ਨਿਰਮਲ ਜਲ ਹੀ ਹੈ ਜੋ ਅਗਿਆਨਤਾ ਕਾਰਨ ਤਬਾਹੀ ਕਿਨਾਰੇ ਖੜੇ ਸਵਾਰ ਲੋਕਾ ਦੀ ਬੇੜੀ ਨੂੰ ਪਾਰ ਲੰਘਾਹ ਸਕਦਾ ਹੈ।

ਹੇ ਭਾਈ ਅਜਿਹੇ ਮਨੁੱਖ, ਜਿਨਾ ਆਪ "**ਜਿਹ ਨਰ ਰਾਮ ਭਗਤਿ ਨਹਿ ਸਾਧੀ**" ਬੰਦਗੀ ਨਹੀ ਕੀਤੀ, ਆਪ ਅਗਿਆਤਾ ਵਿੱਚ ਫਸੇ ਹਨ, ਪਖੰਡ ਨੂੰ ਹੀ ਜਿਨ੍ਹਾਂ ਧਰਮ ਕਰਮ ਸਮਝ ਲਿਆ ਹੈ ਅਤੇ ਜਿਹੜੇ ਇਨ੍ਹਾਂ ਦੇ ਪਾਖੰਡ ਨੂੰ ਨਹੀ ਮੰਨਦੇ, ਸੱਚ ਨੂੰ ਮੰਨਦੇ ਹਨ, ਉਹ ਅਗਿਆਨਤਾ ਵਿੱਚ ਫਸੇ ਮਨੁੱਖਾਂ ਨੂੰ ਬੰਦਗੀ ਕਰਦੇ ਨਜਰ ਨਹੀ ਆਉਦੇ, ਅਤੇ ਉਹ ਆਪ ਦੋਸ਼ੀ ਹਨ ਪਰ ਆਪਣੇ ਆਪ ਨੂੰ ਦੇਵਤੇ ਅਖਵਾਉਦੇ ਹਨ। ਸੱਚ ਨੂੰ ਮੰਨਣ ਵਾਲਿਆ ਦੀਆਂ ਮਾਤਾਵਾ ਲਈ ਬੁਰੇ ਸਬਦ ਵਰਤਦੇ ਹਨ।

ਜਿਹੜੇ ਅਗਿਆਨੀ ਮਨੁੱਖ ਦੂਸਰਿਆਂ ਦੀ ਜਨਣੀ ਨੂੰ ਦੋਸੀ ਠਹਿਰਾਉਦੇ ਹਨ ਕਿ ਜਨਣੀ ਹੀ ਰੰਡੀ ਹੋ ਜਾਂਦੀ, ਅਜਿਹੇ ਨਰ (ਮਨੁੱਖ) ਆਪ ਅਪਰਾਧੀ (ਦੋਸੀ) ਹਨ। ਜੋ ਮਨੁਖ ਆਪ ਸੱਚ ਨਾਲੋ ਟੁੱਟੇ ਹੋਏ ਹਨ, ਉਹ ਆਪ ਕਿਉ ਨਹੀ ਜੰਮਦੇ ਮਰ ਗਏ? ਮਾਂ ਨੂੰ ਕਿਉ ਦੋਸ਼ੀ ਠਹਿਰਾਉਂਦੇ ਹਨ? ਕਿਸੇ ਵੀ ਮਨੁੱਖ ਦੀ ਜਨਣੀ ਨੇ ਕੋਈ ਅਪਰਾਧ ਨਹੀ ਕੀਤਾ ਜਨਮ ਦੇ ਕੇ। ਜਿਹੜੇ ਮਨੁੱਖ ਉਹ ਆਪ ਸੱਚ ਨਾਲ ਨਹੀ ਜੁੜੇ, ਉਹ ਅਗਿਆਨੀ ਔਰਤ ਨੂੰ ਦੋਸੀ ਠਹਰਾਉਦੇ ਹਨ।

ਅਜਿਹੇ ਅਗਿਆਨੀ ਹੰਕਾਰੇ ਹੋਏ ਠੱਗਾ ਦੀ ਠੱਗੀ ਤੋ ਕੋਈ ਮਨੁੱਖ ਕਿਵੇ ਬਚ ਸਕਦਾ ਹੈ? ਕਿਉਂਕਿ ਅਜਿਹੇ ਮਨੁੱਖ ਸੂਰ ਦੇ ਰੂਪ ਵਿੱਚ ਸੰਸਾਰ ਵਿੱਚ ਜਿਉਂਦੇ ਹਨ; ਵਿਚਰ ਰਹੇ ਹਨ। (ਭਾਵ ਜਨਣੀ ਨੂੰ ਰੰਡੀ ਕਹਿਣ ਵਾਲਿਆ ਨੂੰ ਇਸ ਤਰਾਂ ਸਮਝੋ ਕਿ ਉਹ ਸੰਸਾਰ ਵਿੱਚ ਸੂਰ ਵਾਂਗ ਅਗਿਆਨਤਾ ਰੂਪੀ ਗੰਦਗੀ ਵਿੱਚ ਮੂੰਹ ਮਾਰ ਰਹੇ ਹਨ)।

ਹੇ ਭਾਈ ਕਬੀਰ ਤਾਂ ਇਹ ਆਖਦਾ ਹੈ ਕਿ ਜਿਸ ਤਰਾਂ ਕੋਈ ਮਨੁੱਖ ਭਾਂਵੇ ਕਿਨਾਂ ਵੀ ਸੋਹਣਾ ਕਿਉ ਨਾ ਹੋਵੇ, ਨਾਮ (ਸੱਚ ਨਾਲ ਜੁੜਨ )ਤੋ ਬਗੈਰ ਇਸ ਤਰ੍ਹਾਂ

ਸਮਝੋ ਜਿਵੇ ਕੋਈ ਨੱਕ ਬਗੈਰ ਕਰੂਪ ਮਨੁੱਖ ਹੈ। (ਭਾਵ ਸੱਚ ਤੋ ਬਗੈਰ ਸੱਚ ਦੇ ਸਾਹਮਣੇ ਬਦਸਕਲ ਦੋਸੀ ਆਪ ਹਨ ਅਤੇ ਦੋਸੀ ਜਨਣੀ ਨੂੰ ਠਹਿਰਾਉਦੇ ਹਨ)। ਅਜਿਹੇ ਮਨਮੁੱਖ ਠੱਗਾ ਦੀ ਠੱਗੀ ਤੋ ਸੱਚ ਨਾਲ ਜੁੜਕੇ ਹੀ ਬਚਿਆ ਜਾ ਸਕਦਾ ਹੈ।

ਇਸ ਤੋ ਅਗੇ ਸਾਰਾ ਸਬਦ ਪੜਦੇ ਜਾਉ ਸੱਚ ਕੀ ਹੈ।

**ਜੋ ਜਨ ਲੇਹਿ ਖਸਮ ਕਾ ਨਾਉ ॥**
**ਤਿਨ ਕੈ ਸਦ ਬਲਿਹਾਰੈ ਜਾਉ ॥੧॥**

*ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੩੨੮*

ਗੁਰਬਾਣੀ ਦੀ ਸਹੀ ਵਿਆਖਿਆ ਹੀ ਸਾਨੂੰ ਸਹੀ ਰਸਤੇ ਉਪਰ ਲਿਜਾ ਸਕਦੀ ਹੈ ਸੋ ਇਸ ਕਰਕੇ ਸਾਨੂੰ ਕਰਮਕਾਂਡਾ ਅਤੇ ਕਰਮਕਾਂਡੀਆ ਤੋ ਬਚਣਾ ਚਾਹੀਦਾ ਹੈ।

# ਘਰ ਮਹਿ ਠਾਕੁਰੁ ਨਦਰਿ ਨ ਆਵੈ

ਭਗਤ ਧੰਨਾ ਜੀ ਉਨ੍ਹਾਂ ਗੁਰਮੁਖਾ ਵਿੱਚੋ ਇੱਕ ਹਨ ਜਿਨ੍ਹਾਂ ਨੂੰ ਗੁਰੂ ਗ੍ਰੰਥ ਸਹਿਬ ਅੰਦਰ ਬਰਾਬਰ ਦਾ ਸਤਿਕਾਰ ਪ੍ਰਾਪਤ ਹੈ ਅਤੇ ਇਹ ਗੱਲ ਸਿਖ ਨੂੰ ਮੰਨਕੇ ਚਲਣਾ ਪਵੇਗਾ ਕਿ ਗੁਰਬਾਣੀ ਅੰਦਰ ਉਨ੍ਹਾਂ ਹੀ ਗੁਰਮੁਖ ਜਨਾ ਨੂੰ ਸਥਾਨ ਪਰਾਪਤ ਹੈ, ਜੋ ਸੱਚ ਨਾਲ ਜੁੜੇ ਹੋਏ ਸਨ। ਜਿਹੜੀ ਕਰਮਕਾਂਡੀ ਸਾਖੀ ਧੰਨਾ ਜੀ ਦੇ ਜੀਵਨ ਨਾਲ ਜੋੜੀ ਜਾਂਦੀ ਹੈ, ਉਹ ਕਹਾਣੀ ਗੁਰਮਤਿ ਸਿਧਾਤ ਨਾਲ ਮੇਲ ਨਹੀ ਖਾਂਦੀ ਕਿਉਂਕਿ ਗੁਰਮਤਿ ਸਿਧਾਤ ਤਾਂ ਪੱਥਰ ਪੂਜਣ ਵਾਲਿਆ ਲਈ ਗੁਣਾਗਾਰ ਲੂਣ ਹਰਾਮੀ ਜਿਹੇ ਕਰੜੇ ਸਬਦ ਵਰਤ ਰਿਹਾ ਹੈ। ਪੱਥਰ ਪੂਜਣ ਵਾਲੇ ਦੀ ਘਾਲਣਾ ਅਜਾਂਈ ਜਾਂਦੀ ਹੈ। ਸੇਵਾ ਹੀ ਵਿਆਰਥ ਹੈ।

ਸੂਹੀ ਮਹਲਾ ੫ ॥
ਘਰ ਮਹਿ ਠਾਕੁਰੁ ਨਦਰਿ ਨ ਆਵੈ ॥
ਗਲ ਮਹਿ ਪਾਹਣੁ ਲੈ ਲਟਕਾਵੈ ॥੧॥
ਭਰਮੇ ਭੂਲਾ ਸਾਕਤੁ ਫਿਰਤਾ ॥
ਨੀਰੁ ਬਿਰੋਲੈ ਖਪਿ ਖਪਿ ਮਰਤਾ ॥੧॥ ਰਹਾਉ ॥
ਜਿਸੁ ਪਾਹਣ ਕਉ ਠਾਕੁਰੁ ਕਹਤਾ ॥
ਓਹੁ ਪਾਹਣੁ ਲੈ ਉਸ ਕਉ ਡੁਬਤਾ ॥੨॥
ਗੁਨਹਗਾਰ ਲੂਣ ਹਰਾਮੀ ॥
ਪਾਹਣ ਨਾਵ ਨ ਪਾਰਗਿਰਾਮੀ ॥੩॥
ਗੁਰ ਮਿਲਿ ਨਾਨਕ ਠਾਕੁਰੁ ਜਾਤਾ ॥
ਜਲਿ ਥਲਿ ਮਹੀਅਲਿ ਪੂਰਨ ਬਿਧਾਤਾ ॥੪॥੩॥੯॥

*ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੭੩੯*

ਜੋ ਪਾਥਰ ਕਉ ਕਹਤੇ ਦੇਵ ॥ ਤਾ ਕੀ ਬਿਰਥਾ ਹੋਵੈ ਸੇਵ ॥
ਜੋ ਪਾਥਰ ਕੀ ਪਾਂਈ ਪਾਇ ॥ ਤਿਸ ਕੀ ਘਾਲ ਅਜਾਂਈ ਜਾਇ ॥੧॥

*ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੧੬੦*

ਗੁਰਮਤਿ ਸਿਧਾਂਤ ਸਾਫ ਅਤੇ ਸਪਸਟ ਹੈ ਕਿ ਪੱਥਰ ਪੂਜਣ ਵਾਲੇ ਦੀ ਸੇਵਾ ਵਿਅਰਥ ਹੈ। ਉਸਦੀ ਘਾਲਣਾ ਅਜਾਂਈ (ਵਿਅਰਥ) ਜਾਂਦੀ ਹੈ। ਇਥੇ ਸਵਾਲ ਪੈਦਾ ਹੁੰਦਾ ਹੈ ਕਿ ਜੇਕਰ ਪੱਥਰ ਪੂਜਣ ਵਾਲੇ ਦੀ ਸੇਵਾ ਵਿਅਰਥ ਹੈ ਤਾਂ ਧੰਨਾ ਜੀ ਦੀ ਸੇਵਾ ਕਿਵੇ ਪਰਵਾਣ ਹੋ ਗਈ?

ਕਈ ਵਾਰ ਜਵਾਬ ਮਿਲਦਾ ਹੈ ਕਿ ਧੰਨਾ ਜੀ ਭਗਤ ਸਨ ਸੋ ਇਸ ਕਰਕੇ ਉਨ੍ਹਾਂ ਦੀ ਸੇਵਾ ਪਰਵਾਣ ਹੋ ਗਈ। ਜੇਕਰ ਗੁਰਮਤਿ ਸਿਧਾਤ ਤੋਂ ਪੁਛੀਏ ਕਿ ਭਗਤ ਦੀ ਪ੍ਰੀਭਾਸਾ ਕੀ ਹੈ।ਤਾਂ ਜਵਾਬ ਮਿਲਦਾ ਹੈ ਕਿ: -

**ਸੇਈ ਭਗਤ ਜਿਨ ਸਚਿ ਚਿਤੁ ਲਾਇਆ॥੨॥**

*ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੩੪੨*

ਭਗਤ ਦੀ ਪ੍ਰੀਭਾਸਾ ਗੁਰਮਤਿ ਅਨਸਾਰ ਇਹ ਹੈ ਕਿ ਭਗਤ ਉਹ ਹੈ ਜਿਸ ਨੇ ਸੱਚ ਨਾਲ ਆਪਣਾ ਨਾਤਾ ਜੋੜਿਆ ਹੋਇਆ ਹੈ। ਜੇਕਰ ਧੰਨਾ ਜੀ ਤੋਂ ਪੁਛੀਏ ਕਿ ਆਪ ਜੀ ਨੂੰ ਪ੍ਰਭੂ ਪ੍ਰਾਪਤੀ ਕਿਵੇ ਹੋਈ ਤਾਂ ਧੰਨਾ ਜੀ ਆਪ ਖੁਦ ਬਾਣੀ ਅੰਦਰ ਫੁਰਮਾਉਦੇ ਹਨ ਕਿ: -

**ਧੰਨੈ ਧਨੁ ਪਾਇਆ ਧਰਣੀਧਰੁ ਮਿਲਿ ਜਨ ਸੰਤ ਸਮਾਨਿਆ॥੪॥੧॥**

*ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੩੪੨*

ਇਥੇ ਸਵਾਲ ਪੈਦਾ ਹੁੰਦਾ ਹੈ ਕਿ ਗੱਲ ਧੰਨਾ ਜੀ ਦੀ ਮੰਨੀਏ ਜਾਂ ਕਰਮਕਾਂਡੀ ਲੋਕਾਂ ਦੀ? ਧੰਨਾ ਜੀ ਤਾਂ ਖੁਦ ਆਪਣੀ ਬਾਣੀ ਅੰਦਰ ਕਹਿ ਰਹੇ ਹਨ ਕਿ ਮੇਰੇ ਉਪਰ ਧੁਰੋਂ ਅਕਾਲ ਪੁਰਖ, (ਧਰਣੀਧਰ) ਸ੍ਰਿਸਟੀ ਨੂੰ ਆਸਰਾ ਦੇਣ ਵਾਲੇ, ਪ੍ਰਭੂ ਦੀ ਬਖਸ਼ਿਸ਼ ਹੋਈ ਹੈ ਨਾ ਕਿ ਕਿਸੇ ਬ੍ਰਾਹਮਣ ਦੇ ਦਿੱਤੇ ਹੋਏ ਪੱਥਰ ਤੋਂ। ਗੁਰਮਤਿ ਅਨੁਸਾਰ ਰਸਤਾ ਇੱਕ ਹੀ ਹੈ: -

**ਜੋ ਜੋ ਤਰਿਓ ਪੁਰਾਤਨੁ ਨਵਤਨੁ ਭਗਤਿ ਭਾਇ ਹਰਿ ਦੇਵਾ ॥**
**ਨਾਨਕ ਕੀ ਬੇਨੰਤੀ ਪ੍ਰਭ ਜੀਉ ਮਿਲੈ ਸੰਤ ਜਨ ਸੇਵਾ ॥**

*ਗੁਰੂ ਗ੍ਰੰਥ ਸਾਹਿਬ, ਪੰਨਾ ੧੨੧੯*

ਗੁਰੂ ਗ੍ਰੰਥ ਸਹਿਬ ਅੰਦਰ ਇਹ ਕਿਤੇ ਨਹੀ ਲਿਖਿਆ ਕਿ ਕੋਈ ਪੱਥਰ ਪੂਜਕੇ ਤਰ ਸਕਦਾ ਹੈ, ਜਾਂ ਤਰਿਆ ਹੈ, ਜਾਂ ਤਰ ਸਕੇਗਾ। ਇਹ ਜਰੂਰ ਲਿਖਿਆ ਹੈ - ਜੋ ਉਪਰ ਦਿੱਤਾ ਗੁਰਬਾਣੀ ਦਾ ਫੁਰਮਾਣ ਦਰਸਾਉਦਾ ਹ - ਕਿ ਪੱਥਰ ਪੂਜਣ ਵਾਲਾ ਲੂਣ ਹਰਾਮੀ ਹੈ, ਗੁਣਾਗਾਰ ਹੈ, ਪੱਥਰ ਦਾ ਆਸਰਾ ਲੈਣ ਵਾਲਾ ਡੁੱਬ ਜਰੂਰ ਸਕਦਾ ਹੈ ਪਰ ਤਰ ਨਹੀ ਸਕਦਾ।

ਅੱਜ ਇੱਕਵੀ ਸਦੀ ਅੰਦਰ ਵੀ ਗੁਰਮਤਿ ਦੀ ਸਟੇਜ ਤੋ ਅਜਿਹੀਆਂ ਕੱਚ ਘੜਤ ਕਹਾਣੀਆ ਸੁਣਨ ਨੂੰ ਮਿਲਦੀ ਹਨ ਕਿ ਧੰਨਾ ਜੀ ਨੂੰ ਪੱਥਰ ਪੂਜ ਕੇ ਪ੍ਰਭੂ ਪ੍ਰਾਪਤੀ ਹੋਈ ਹੈ। ਇਹ ਸੱਚ ਨਹੀ ਹੈ ਕਿਉਂਕਿ ਇਹ ਗੁਰਮਤਿ ਸਿਧਾਤ ਦੇ ਵਿਰੁੱਧ ਦੀ ਗੱਲ ਹੈ। ਜਦੋ ਕਿ ਸੱਚ ਇਹ ਹੈ ਕਿ ਜਿਨੇ ਗੁਰਮੁਖ ਲੋਕ ਸੱਚ ਦੇ ਪੁਜਾਰੀ ਹੋਏ ਹਨ, ਉਨ੍ਹਾਂ ਨਾਲ ਕਰਮਕਾਂਡੀ ਲੋਕਾਂ ਵਲੋਂ ਤਰ੍ਹਾਂ ਤਰ੍ਹਾਂ ਦੀਆਂ ਕਰਮਕਾਂਡੀ ਕਹਾਣੀਆਂ ਜੋੜ ਦਿੱਤੀਆ ਗਈਆ ਹਨ ਤਾਂ ਜੋ ਸੱਚ ਸਾਹਮਣੇ ਨਾ ਆ ਸਕੇ। ਜਿਵੇ ਪਿਛੇ ਜਿਕਰ ਕਰ ਆਏ ਹਾਂ

ਕਿ ਸੁਦਾਮਾ, ਬਿਦਰ, ਦ੍ਰੋਪਤੀ, ਅਜਾਮਲ, ਧ੍ਰੂ, ਅਬਰੀਕ ਅਤੇ ਪ੍ਰਹਿਲਾਦ ਜੀ ਨਾਲ ਕਰਮਕਾਂਡੀਆ ਵਲੋਂ ਕਰਮਕਾਂਡੀ ਕਹਾਂਣੀਆ ਜੋੜ ਕੇ ਉਨ੍ਹਾਂ ਵਲੋਂ ਸਿਰਜੇ ਸੱਚ ਨੂੰ ਝੂਠ ਵਿੱਚ ਬਦਲਕੇ ਪੇਸ਼ ਕਰਨ ਦਾ ਯਤਨ ਕੀਤਾ ਗਿਆ ਹੈ। ਪਰ ਅਸਲ ਵਿਚ ਗੁਰਬਾਣੀ ਰਚਣਹਾਰਿਆ ਨੇ ਅਜਿਹਾ ਕਰਮਕਾਂਡੀਆ ਵਲੋਂ ਰਚਿਆ ਹੋਇਆ ਝੂਠ ਨਿਕਾਰਿਆ ਹੈ।

ਜਦੋ ਕਿਸੇ ਅਜਿਹੀ ਕਰਮਕਾਂਡੀ ਸਾਖੀ ਸੁਣਾਉਣ ਵਾਲੇ ਨੂੰ ਦੱਸੀਏ ਕਿ ਜੋ ਆਪ ਨੇ ਸਾਖੀ ਸੁਣਾਈ ਹੈ, ਗੁਰਮਤਿ ਸਿਧਾਂਤ ਦੇ ਅਨਕੂਲ ਨਹੀ ਹੈ ਤਾਂ ਫੱਟ ਇਹ ਜਵਾਬ ਮਿਲਦਾ ਹੈ ਕਿ ਭਾਈ ਗੁਰਦਾਸ ਜੀ ਕਹਿੰਦੇ ਹਨ। ਇਥੇ ਵਰਨਣ ਯੋਗ ਹੈ ਕਿ ਭਾਈ ਗੁਰਦਾਸ ਜੀ ਉਹ ਮਹਾਨ ਸਖਸ਼ੀਅਤ ਸਨ ਜਿਨ੍ਹਾਂ ਨੂੰ ਗੁਰੂ ਅਰਜਨ ਦੇਵ ਜੀ ਮਹਾਰਾਜ ਦੀ ਗੋਦ ਵਿੱਚ ਬੈਠਕੇ ਪਹਿਲੀ ਬੀੜ ਲਿਖਣ ਦਾ ਸੁਭਾਗ ਪ੍ਰਾਪਤ ਹੋਇਆ। ਉਪਰ ਦਿੱਤੇ ਗੁਰਬਾਣੀ ਦੇ ਪ੍ਰਮਾਣਾਂ ਵਿਚ ਪੱਥਰ ਪੂਜਣ ਦਾ ਜੋਰਦਾਰ ਸਬਦਾਂ ਅੰਦਰ ਖੰਡਣ ਕੀਤਾ ਗਿਆ ਹੈ। ਇਥੇ ਸਵਾਲ ਉਤਪਨ ਹੁੰਦਾ ਹੈ ਕਿ ਕੀ ਭਾਈ ਗੁਰਦਾਸ ਜੀ ਵਰਗੇ ਮਹਾਨ ਸਿਖ ਕਦੀ ਕੋਈ ਗੁਰਮਤਿ ਵਿਰੁੱਧ ਫੈਸਲਾ ਕਰ ਸਕਦੇ ਹਨ? ਨਹੀਂ, ਹਰਗਜ ਨਹੀਂ ਹੋ ਸਕਦਾ।

ਇਸਦੇ ਉਲਟ ਸੱਚ ਇਹ ਹੈ ਕਿ ਜਿਹੜੀ ਕਰਮਕਾਂਡੀ ਕਹਾਣੀ ਕਰਮਕਾਂਡੀਆ ਵਲੋਂ ਧੰਨਾ ਜੀ ਨਾਲ ਜੋੜੀ ਜਾਂਦੀ ਹੈ, ਉਸ ਕਰਮਕਾਂਡੀ ਕਹਾਣੀ ਦਾ ਭਾਈ ਗੁਰਦਾਸ ਜੀ ਆਪਣੀ ਵਾਰ ਅੰਦਰ ਖੰਡਣ ਕਰਦੇ ਹਨ, ਮੰਡਣ ਨਹੀ। ਕਾਵਿ ਰੂਪ ਦੀ ਵਿਆਖਿਆ ਵੇਲੇ ਸਹੀ ਜਗਾ ਤੇ ਵਿਸਰਾਮ ਦੇਣਾ ਬਹੁਤ ਜਰੂਰੀ ਹੈ। ਇਸ ਵਾਰ ਅੰਦਰ ਪਹਿਲੀ ਪੰਗਤੀ ਅੰਦਰ ਇੱਕ ਵਿਸਰਾਮ ਅਤੇ ਦੂਸਰੀ ਪੰਗਤੀ ਅੰਦਰ ਦੋ ਵਿਸਰਾਮ ਦੇਣੇ ਹਨ ਗੁਰਮਤਿ ਸਿਧਾਤ ਆਪਣੇ ਆਪ ਵਿੱਚ ਆਪ ਹੀ ਉਭਰਕੇ ਸਾਹਮਣੇ ਆ ਜਾਂਦਾ ਹੈ।

**੧ਬਾਮ੍ਹਣ ਪੂਜੈ ਦੇਵਤੇ, ਧੰਨਾ ਗਊ ਚਰਾਵਣ ਆਵੈ।**
**੨ਧੰਨੇ ਡਿਠਾ ਚਲਿਤੁ ਏਹੁ, ਪੁਛੈ ਬਾਮ੍ਹਣ, ਆਖ ਸੁਣਾਵੈ।**
**੩ਠਾਕੁਰ ਦੀ ਸੇਵਾ ਕਰੈ, ਜੋ ਇਛੈ ਸੋਈ ਫਲੁ ਪਾਵੈ।**
**੪ਧੰਨਾ ਕਰਦਾ ਜੋਦੜੀ, ਮੈ ਭਿ ਦੇਹ ਇਕੁ ਜੇ ਤੁਧੁ ਭਾਵੈ।**
**੫ ਪਾਥਰੁ ਇਕ ਪਲੇਟਿ ਕਰਿ, ਦੇ ਧੰਨੈ ਨੋ, ਗੈਲ ਛੁਡਾਵੈ।**
**੬ਠਾਕੁਰ ਨੋ ਨਾਵਾਲਿਕੈ, ਛਾਹਿ ਰੋਟੀ ਲੈ ਭੋਗ ਚੜ੍ਹਾਵੈ।**
**੭ਹਥਿ ਜੋੜਿ ਮਿਨਤਾਂ ਕਰੈ, ਪੈਰੀ ਪੈ ਪੈ ਬਹੁਤੁ ਮਨਾਵੈ।**
**੮ਹਉ ਭੀ ਮੁਹੁ ਨ ਜੁਠਾਲਸਾ ਤੂ ਰੁਠਾ ਮੈ ਕਿਹੁ ਨ ਸੁਖਾਵੈ।**
**੯ਗੋਸਾਂਈ ਪਰਤਖ ਹੋਇ ਰੋਟੀ ਖਾਇ ਛਾਹਿ ਮੁਹਿ ਲਾਵੈ।**

### ੧੦ਭੋਲਾ ਭਾਉ ਗੋਬਿੰਦੁ ਮਿਲਾਵੈ॥ ੧੩॥

*ਭਾਈ ਗੁਰਦਾਸ, ਵਾਰ ੧੦*

**ਪਦ ਅਰਥ**

ਬਾਮ੍ਹਣ ਪੂਜੈ ਦੇਵਤੇ – ਬਾਮ੍ਹਣ ਵਲੋਂ ਪੱਥਰ ਦੇ ਠਾਕਰਾਂ ਦੀ ਪੂਜਾ ਕਰਨੀ, ਭਾਵ ਠਾਕਰਾਂ ਦੇ ਨਾ ਤੇ ਪੂਜਾ ਦੇ ਬਹਾਨੇ ਮੰਗਕੇ ਖਾਣਾ ਕਿਰਤ ਨਾ ਕਰਨੀ।

ਧੰਨਾ ਗਊ ਚਰਾਵਣ ਆਵੈ – ਧੰਨਾ ਜੀ ਕਿਰਤੀ ਸਨ, ਜਿਮੀਂਦਾਰ ਸਨ, ਹਰ ਰੋਜ ਆਪਣੀ ਕਿਰਤ ਕਰਦੇ ਸਨ, ਗਊਆ ਚਾਰਨਾ ਕਿਰਤ ਕਰਕੇ ਖਾਣਾ ਉਨ੍ਹਾਂ ਦਾ ਨੇਮ ਸੀ। ਇਸ ਦੇ ਉਲਟ ਬਾਮ੍ਹਣ ਦਾ ਨੇਮ ਪੱਥਰ ਦੇ ਠਾਕਰਾ ਦੀ ਪੂਜਾ ਬਹਾਨੇ ਠਾਕਰਾ ਨੂੰ ਭੋਗ ਲਵਾਉਣਾ ਹੈ, ਮੰਗਕੇ ਖਾਣਾ ਸੀ। ਇਸ ਤੋਂ ਅਗਲੀ ਪੰਗਤੀ ਵਿੱਚ ਦੋ ਵਿਸ਼ਰਾਮ ਕਰਨੇ ਹਨ ਅਤੇ ਆਪਣੇ ਆਪ ਹੀ ਸੱਚ ਸਾਹਮਣੇ ਆ ਜਾਦਾ ਹੈ। **"ਧੰਨੇ ਡਿਠਾ ਚਲਤੁ ਏਹੁ"** ਉਤੇ ਵਿਸ਼ਰਾਮ ਕਰਨਾ ਹੈ ਅਤੇ ਦੂਸਰਾ ਵਿਸਰਾਮ **"ਪੁਛੈ ਬਾਮ੍ਹਣ"** ਉਤੇ ਵਿਸ਼ਰਾਮ ਕਰਨਾ ਹੈ। ਧੰਨਾ ਜੀ ਨੇ ਬਾਮ੍ਹਣ ਦੇ ਕਰਮਕਾਂਡ ਉਤੇ ਚੋਟ ਮਾਰੀ ਤਾਂ ਬਾਮ੍ਹਣ ਨੇ ਪੁਛਿਆ ਕਿ ਭਾਈ ਜੇਕਰ ਇਹ ਕਰਮਕਾਂਡ (ਮਨਮਤਿ) ਹੈ ਤਾਂ ਤੁਸੀ ਦੱਸ ਦਿਉ ਗੁਰਮਤਿ ਕੀ ਹੈ। **"ਆਖ ਸੁਣਾਵੈ"** ਤਾਂ ਧੰਨਾ ਜੀ ਨੇ ਆਖਕੇ ਸੁਣਾਇਆ। ਕੀ ਸੁਣਾਇਆ? ਇਸ ਦਾ ਅੱਗੇ ਚਲ ਕੇ ਅਰਥਾਂ ਵਿੱਚ ਜਿਕਰ ਕਰਾਂਗੇ।

ਧੰਨੇ ਡਿਠਾ ਚਲਤੁ ਏਹੁ – ਧੰਨਾ ਜੀ ਨੇ ਬਾਮ੍ਹਣ ਦਾ ਇਹ ਕਰਮਕਾਂਡੀ ਚਲਤੁ (ਮਨਮਤਿ ਦਾ ਤਮਾਸਾ) ਦੇਖਿਆ। ਮੰਗਦਾ ਤਾਂ ਠਾਕਰ ਲਈ ਹੈ ਪਰ ਠਾਕਰ ਤਾਂ ਪੱਥਰ ਹੈ। ਪੱਥਰ ਤਾਂ ਖਾਂਦਾ ਨਹੀ ਸੋ ਖਾਂਦਾ ਤਾਂ ਆਪ ਹੈ ਪਰ ਠਾਕਰ ਦੇ ਨਾ ਤੇ ਭੋਲੇ ਭਾਲੇ ਲੋਕਾਂ ਨੂੰ ਲੁੱਟਦਾ ਹੈ।

ਪੁਛੈ ਬਾਮ੍ਹਣ – ਬਾਮ੍ਹਣ ਨੇ ਪੁਛਿਆ (ਬਾਮ੍ਹਣ ਨੇ ਧੰਨਾ ਜੀ ਨੂੰ ਪੁਛਿਆ, ਨਾ ਕੇ ਧੰਨਾ ਜੀ ਨੇ ਬਾਮ੍ਹਣ ਨੂੰ ਪੁਛਿਆ)

ਆਖ ਸੁਣਾਵੈ – ਧੰਨਾ ਜੀ ਨੇ ਆਖਕੇ ਸੁਣਾਇਆ (ਸੁਣਾਇਆ ਕੀ? ਅੱਗੇ ਦੇਖੋ)

ਠਾਕੁਰ ਦੀ ਸੇਵਾ ਕਰੈ – ਠਾਕੁਰ (ਪਰਮੇਸਰ) ਦੀ ਸੇਵਾ ਕਰੇ। (ਧੰਨਾ ਜੀ ਕਹਿੰਦੇ ਜੇਕਰ ਮੈਨੂੰ ਪੁੱਛਦਾ ਹੈ ਤਾਂ ਪਰਮੇਸਰ ਦੀ ਸੇਵਾ ਭਾਵ ਸਿਮਰਨ ਕਰ)

ਜੋ ਇਛੈ ਸੋਈ ਫਲ ਪਾਵੈ – ਜੋ ਸਾਰੀਆ ਇਛਾਂਵਾ ਦੇ ਉਪਰ ਦੇ ਫਲ ਦੀ ਪ੍ਰਾਪਤੀ ਹੈ, ਸੱਚੇ ਪ੍ਰਭੂ ਦੇ ਸਿਮਰਨ ਵਿੱਚ ਹੀ ਹੈ। (ਸਿੱਧਾ ਉਸ ਪ੍ਰਭੂ ਨਾਲ ਜੁੜ ਕਿਉਂਕਿ ਪੱਥਰ ਪੂਜਣ ਵਿੱਚ ਕੱਖ ਨਹੀਂ ਰੱਖਿਆ।)

ਧੰਨਾ ਕਰਦਾ ਜੋਦੜੀ – ਜਿਸ ਪ੍ਰਭੂ ਅਗੇ ਧੰਨਾ ਜੋਦੜੀ ਕਰਦਾ ਹੈ, ਉਸੇ ਪ੍ਰਭੂ ਅੱਗੇ ਤੂੰ ਖੁਦ ਆਪ ਅਰਦਾਸ ਕਰ ਅਤੇ ਲਫਜ ਇਹ ਵਰਤ।

ਮੈ ਭਿ ਦੇਹ – ਮੈਨੂੰ ਵੀ ਧੰਨੇ ਵਾਲੀ ਸੋਝੀ ਬਖਸ

ਦੇਹ – ਬਖਸ, ਬਖਸ਼ਿਸ਼

ਇਕੁ ਜੇ ਤੁਧੁ ਭਾਵੈ – ਜੇਕਰ ਤੇਰੀ ਅਰਦਾਸ ਇਕੁ ਨੂੰ ਭਾਵੈ (ਭਾਵ ਪ੍ਰਵਾਣ ਹੋ ਜਾਵੇ)

ਪਥਰੁ ਇਕ ਪਲੇਟਿ ਕਰਿ – ਇੱਕ ਪੱਥਰ ਦੇ ਚੁੰਗਲ ਵਿੱਚ ਫਸਿਆ ਹੋਣ ਕਰਕੇ

**ਨੋਟ** – ਪੁਰਾਣੀਆ ਹੱਥ ਲਿਖਤ ਪੋਥੀਆ ਅੰਦਰ ਸਬਦ ਪਲੇਟਿ ਹੈ, ਪਲੇਟਿ ਦਾ ਅਰਥ ਹੈ ਚੁੰਗਲ ਵਿੱਚ ਫਸ ਜਾਣਾ। ਨਵੀਆ ਪੋਥੀਆਂ ਅੰਦਰ ਇਹ ਸਬਦ ਪਲੇਟਿ ਤੋਂ ਲਪੇਟ ਕਰ ਦਿੱਤਾ ਗਿਆ ਹੈ। ਲਪੇਟ ਅਤੇ ਪਲੇਟਿ ਸਬਦ ਵਿੱਚ ਬਹੁਤ ਅੰਤਰ ਹੈ।

ਦੇ ਧੰਨੇ ਨੋ – ਜੇਕਰ ਧੰਨੇ ਨੂੰ ਪੁੱਛਦਾ ਹੈ ਤਾਂ

ਦੇ – ਪੁੱਛਣਾ

ਗੈਲ – ਖਹਿੜਾ

ਗੈਲ ਛੁਡਾਵੈ – ਖਹਿੜਾ ਛੁਡਾ ਦੇਵੇ ਜਾਂ ਖਹਿੜਾ ਛੁਡਾ ਸਕਦਾ ਹੈ

ਠਾਕੁਰ ਨੋ ਨਾਵਾਲਿਕੈ – ਠਾਕੁਰ ਨੂੰ ਨਾਵ੍ਹਾਲਿਕੈ – ਪੱਥਰ ਦੇ ਠਾਕੁਰ ਨੂੰ ਨਾਵ੍ਹਾਲਿਕੈ – ਉਸ ਸੱਚੇ ਦੇ ਸੱਚ ਨਾਲ ਜੁੜਨ ਦੇ ਉਲਟ ਤੂੰ ਪੱਥਰ ਦੇ ਠਾਕਰ ਨੂੰ ਨਾਵ੍ਹਾਲਕੇ ਇਸ ਦੇ ਹੀ ਪੈਰੀ ਪਈ ਜਾਂਦਾ ਹੈ।

ਛਾਹਿ ਰੋਟੀ ਲੈ – ਲੱਸੀ ਅਤੇ ਰੋਟੀ ਲੈਕੇ

ਭੋਗ ਚੜ੍ਹਾਵੈ – ਭੋਗ ਲਵਾਉਣ ਲਈ ਭੇਟਾ ਕਰਨਾ

ਹਥਿ ਜੋੜਿ ਮਿਨਤਾਂ ਕਰੈ – ਹਥਿ ਜੋੜ, ਜੋੜਕੇ ਮਿਨਤਾਂ ਕਰਨੀਆਂ – ਕਰਦਾ ਹੈ

ਪੈਰੀ ਪੈ ਪੈ ਬਹੁਤੁ ਮਨਾਵੈ – ਪੈਰੀ ਪੈ ਪੈ ਕਰ ਬਹੁਤ ਮਨ੍ਹਾਉਦਾ ਹੈ

ਹਉ ਭੀ ਮੁਹੁ ਨ ਜੁਠਾਲਸਾ – ਜੇ ਕਰ ਤੂੰ ਇਹ ਤਹੀਆ ਵੀ ਕਰ ਲਵੇ ਕਿ ਮੈ ਮੂੰਹ ਵੀ ਜੂਠਾ ਨਹੀ ਕਰਨਾਂ (ਜੇ ਤੂੰ ਭੋਗ ਨਹੀ ਲਾਉਣਾ)

**ਨੋਟ** – ਇਹ ਧੰਨਾ ਜੀ ਵਲੋ ਬਾਮ੍ਹਣ ਨੂੰ ਕਹਿਆ ਗਿਆ ਸਬਦ ਹੈ ਜੋ ਭਾਈ ਗੁਰਦਾਸ ਜੀ ਸਮਝਾ ਰਹੇ ਹਨ ਕਿਉਕਿ ਬਾਮ੍ਹਣ ਵਲੋ ਪੱਥਰ ਦਾ ਠਾਕੁਰ ਪੂਜਿਆ ਜਾਂਦਾ ਸੀ; ਨਾ ਕਿ ਧੰਨਾ ਜੀ ਵਲੋ।

ਤੂ ਰੁਠਾ ਮੈ ਕਿਹੁ ਨ ਸੁਖਾਵੈ – ਮੈ – ਮੇਰੇ ਨਾਲ – ਫਿਰ ਤੂੰ ਇਹ ਸੋਚੇਗਾ ਠਾਕਰ ਮੇਰੇ ਨਾਲ ਰੁਸਿਆ ਹੋਇਆ ਹੈ। ਸੁਖ ਤਾਂ ਪ੍ਰਾਪਤ ਨਹੀ ਕਰ ਸਕੇਗਾ (ਧੰਨਾ ਜੀ ਵਲੋ ਬਾਮ੍ਹਣ ਨੂੰ ਕਿਹਾ ਗਿਆ ਹੈ) ਕਿਉਂਕਿ ਪੱਥਰ ਦੇ ਠਾਕੁਰ ਨੇ ਤਾਂ ਖਾਣਾ ਹੀ ਨਹੀ ਸੋ

ਅਖੀਰ ਨਿਰਾਸਤਾ ਹੀ ਪੱਲੇ ਪਏਗੀ।

ਗੋਸਾਂਈ ਪਰਤਖ ਹੋਇ ਰੋਟੀ ਖਾਇ ਛਾਹਿ ਮੁਹਿ ਲਾਵੈ – ਤੂੰ ਇਹ ਕਹਿੰਦਾ ਹੈ ਕਿ ਗੋਸਾਂਈ ਪਰਤਖ ਹੋ ਕੇ ਤੇਰੀ ਲੱਸੀ ਅਤੇ ਰੋਟੀ ਖਾਂਦਾ ਹੈ।

ਭੋਲਾ ਭਾਉ – ਨਿਰ ਸੁਆਰਥ ਭਾਵਨਾ, ਸੱਚੀ ਸੁੱਚੀ ਭਾਵਨਾ (ਉਹ ਭਾਵਨਾ ਜਿਸ ਵਿੱਚ ਕੋਈ ਸੁਆਰਥ ਨਾ ਹੋਵੇ ਓਤੇ ਲੋਕਾ ਨੂੰ ਰੱਬ ਦੇ ਨਾਂ ਤੇ ਲੁੱਟੇ ਨਾ)

ਗੋਬਿੰਦੁ ਮਿਲਾਵੈ – ਗੋਬਿੰਦ ਨੂੰ ਮਿਲਾ ਸਕਦੀ ਹੈ

**ਨੋਟ** – ਇਸ ਪਾਉੜੀ ਅੰਦਰ ਜੋ ਕਰਮਕਾਂਡੀਆ ਵਲੋਂ ਧੰਨਾ ਜੀ ਨਾਲ ਪੱਥਰ ਪੂਜਣ ਵਾਲੀ ਮਨਘੜਤ ਕਹਾਣੀ ਸਦੀਆ ਤੋਂ ਜੋੜੀ ਜਾਂਦੀ ਹੈ, ਉਸ ਦਾ ਭਾਈ ਗੁਰਦਾਸ ਜੀ ਵਲੋਂ ਖੰਡਨ ਕੀਤਾ ਗਿਆ ਹੈ; ਨਾਂ ਕਿ ਮੰਡਨ।

**ਅਰਥ**

ਹੇ ਭਾਈ! ਬਾਮ੍ਹਣ ਦੇਵਤਿਆ (ਪੱਥਰ ਦੇ ਠਾਕਰਾ) ਦੀ ਪੂਜਾ ਬਹਾਨੇ ਮੰਗਕੇ ਖਾਂਦਾ ਸੀ ਅਤੇ ਧੰਨਾ ਜੀ ਕਿਰਤੀ ਸਨ। ਗਊਆ ਚਾਰਨਾ ਧੰਨਾ ਜੀ ਦਾ ਨੇਮ ਸੀ ਭਾਵ ਕਿਰਤੀ ਸਨ। ਧੰਨਾ ਜੀ ਨੇ ਬਾਮ੍ਹਣ ਦਾ ਇਹ ਤਮਾਸਾ (ਚਲਿਤੁ) ਕਰਮਕਾਂਡ ਦੇਖਿਆ ਤਾਂ ਬਾਮ੍ਹਣ ਨੇ ਧੰਨਾ ਜੀ ਨੂੰ ਪੁੱਛਿਆ ਕਿ ਜੇਕਰ ਮੇਰਾ ਇਹ ਕਰਮਕਾਂਡ ਹੈ ਤਾਂ ਤੁਸੀ ਦੱਸ ਦਿਉ ਧਰਮ ਕੀ ਹੈ। ਧੰਨਾ ਜੀ ਨੇ ਆਖ ਸੁਣਾਇਆ ਕਿ ਹੇ ਭਾਈ ਜੇਕਰ ਮੈਨੂੰ ਪੁੱਛਦਾ ਹੈ ਤਾਂ ਭਾਈ ਠਾਕੁਰ (ਪਰਮੇਸਰ) ਦੀ ਸੇਵਾ ਭਾਵ (ਸਿਮਰਨ) ਕਰ। ਪਰਮੇਸਰ ਦਾ ਸਿਮਰਨ ਕਰਨਾ ਹੀ ਮਨ ਦੀਆਂ ਸਾਰੀਆ ਇਛਾਂਵਾ ਤੋਂ ਉਪੱਰਲੇ ਫਲ ਦੀ ਪ੍ਰਾਪਤੀ ਹੈ। ਜੇਕਰ ਧੰਨੇ ਨੂੰ ਪੁੱਛਦਾ ਹੈ ਤਾਂ ਜਿਸ ਪਰਮੇਸਰ ਅੱਗੇ ਧੰਨਾ ਜੋਦੜੀ ਕਰਦਾ ਹੈ, ਉਸੇ ਅੱਗੇ ਤੂੰ ਜੋਦੜੀ ਕਰ ਤਾਂ ਲਫਜ ਇਹ ਵਰਤ ਕਿ ਮੈਨੂੰ ਵੀ ਧੰਨੇ ਵਾਲੀ ਸੋਝੀ ਬਖਸ਼। ਮੈਨੂੰ ਵੀ ਤੇਰੀ, ਇਕ ਪ੍ਰਭੂ ਦੀ, ਸੋਝੀ ਪੈ ਜਾਵੇ ਭਾਵ **"ਗੁਰਾ ਇਕ ਦੇਹ ਬੁਝਾਈ ਸਭਨਾ ਜੀਆ ਕਾ ਇਕ ਦਾਤਾ ਸੋ ਮੈ ਵਿਸਰ ਨ ਜਾਈ"**।

ਇੱਕ ਪੱਥਰ ਦੇ ਚੁੰਗਲ ਵਿੱਚ ਫਸਿਆ ਹੋਣ ਕਰਕੇ ਇਸ ਚੁੰਗਲ ਤੋਂ ਤੈਨੂੰ ਪਰਮੇਸਰ ਅੱਗੇ ਕੀਤੀ ਹੋਈ ਅਰਦਾਸ ਹੀ ਬਚਾ ਸਕਦੀ ਹੈ। ਇਸ ਦੇ ਉਲਟ ਇੱਕ ਪੱਥਰ ਦੇ ਠਾਕਰ ਨੂੰ ਨਾਵ੍ਹਾਲਕੇ ਤੂੰ ਜੋ ਲੱਸੀ ਅਤੇ ਰੋਟੀ ਦੇ ਭੋਗ ਚੜ੍ਹਾਉਦਾ ਹੈ, ਸਭ ਵਿਅਰਥ ਹਨ। ਉਹ ਵਿਅਰਥ ਇਸ ਲਈ ਹਨ ਕਿਉਂਕਿ ਗੁਰਮਤਿ ਸਿਧਾਂਤ ਅਨੁਸਾਰ ਪਰਮੇਸਰ ਭੋਗ ਲਾਉਦਾ ਹੀ ਨਹੀ **"ਦੇਦਾ ਰਹੈ ਨ ਚੂਕੈ ਭੋਗ"** ਸੋ ਬਾਮ੍ਹਣ ਦਾ ਪੱਥਰ ਦਾ ਬਣਾਇਆ ਠਾਕੁਰ ਭੋਗ ਕਿਵੇ ਲਾ ਸਕਦਾ ਹੈ?

ਹੇ ਬਾਮ੍ਹਣ! ਬੇਸ਼ੱਕ ਹੱਥ ਜੋੜ ਜੋੜ ਕਰਕੇ ਜਿੰਨੀਆ ਮਰਜੀ ਤੂੰ ਮਿਨਤਾਂ ਵੀ ਕਿਉ ਨਾ ਕਰੇ, ਪੈਰੀ ਪੈ ਪੈ ਕੇ ਵੀ ਕਿਉ ਨਾ ਮਨਾਵੇ, ਤੂੰ ਬੇਸੱਕ ਇਹ ਵੀ ਤਹੀਆ

ਕਿਉ ਨਾ ਕਰ ਲਵੇ ਕਿ ਮੈ ਵੀ ਅਪਣਾ ਮੂੰਹ ਉਨ੍ਹਾਂ ਚਿਰ ਝੂਠਾ ਨਹੀਂ ਕਰਨਾ ਜਿੰਨਾਂ ਚਿਰ ਤੂੰ (ਠਾਕੁਰ) ਨਾਂ ਖਾਏ, ਇਹ ਤੇਰਾ ਪੱਥਰ ਦਾ ਠਾਕਰ ਫਿਰ ਵੀ ਭੋਗ ਨਹੀਂ ਲਾਏਗਾ। ਅਖੀਰ ਵਿਚ ਨਰਾਸ਼ਤਾ ਹੀ ਤੇਰੇ ਪੱਲੇ ਪਏਗੀ ਕਿਉਕਿ ਤੇਰਾ ਠਾਕਰ ਪੱਥਰ ਦਾ ਹੈ। ਪੱਥਰ ਦੇ ਠਾਕੁਰ ਨੇ ਭੋਗ ਲਾਉਣਾ ਹੀ ਨਹੀ। ਅਖੀਰ ਤੂੰ ਸੋਚਣਾ ਹੈ ਕਿ ਠਾਕੁਰ ਮੇਰੇ ਨਾਲ ਰੁਸਿਆ ਹੋਇਆ ਹੈ ਤੇ ਫਿਰ ਤੈਨੂੰ ਕੀ ਸੁਖ ਮਿਲੇਗਾ?

ਇਸ ਦੇ ਉਲਟ ਤੂੰ ਇਹ ਕਹਿੰਦਾ ਹੈ ਕਿ ਗੋਸਾਂਈ ਪਰਤਖ ਹੋ ਕੇ ਤੇਰੀ ਲੱਸੀ ਅਤੇ ਰੋਟੀ ਖਾਂਦਾ ਹੈ।

**ਨੋਟ** – ਇਹ ਗੱਲ ਕਹਿਣ ਵਿੱਚ ਬਾਮ੍ਹਣ ਦਾ ਇਕ ਸੁਆਰਥ ਛੁੱਪਿਆ ਹੋਇਆ ਸੀ ਅਤੇ ਹੈ ਕਿਉਂਕਿ ਬਾਮ੍ਹਣ ਭੋਲੇ ਭਾਲੇ ਲੋਕਾਂ ਨੂੰ ਇਹ ਕਹਿ ਕੇ ਲੁੱਟਦਾ ਸੀ ਅਤੇ ਲੁਟਦਾ ਹੈ ਕਿ ਠਾਕਰ ਨੂੰ ਭੋਗ ਲਵਾਉਣਾ ਹੈ। ਭਾਈ ਗੁਰਦਾਸ ਜੀ ਨੇ ਗੁਰਬਾਣੀ ਅਨੁਸਾਰ ਬਾਮ੍ਹਣ ਦੀ ਇਸ ਚਲਾਕੀ ਤੋਂ ਪੜਦਾ ਚੁਕਿਆ ਹੈ ਕਿ **"ਭੋਲੇ ਭਾਇ ਗੋਬਿੰਦ ਮਿਲਾਵੈ"**।

ਭੋਲੇ – ਭੋਲਾ – ਉਹ ਮਨੁੱਖ ਜੋ ਚਲਾਕੀ ਨਾ ਕਰੇ, ਨਿਰਸੁਆਰਥ ਮਨੁੱਖ
ਭਾਉ – ਪਰੇਮ, ਬੰਦਗੀ
ਗੋਬਿੰਦ – ਪਰਮੇਸਰ
ਮਿਲਾਵੈ – ਪ੍ਰਾਪਤੀ, ਪ੍ਰਾਪਤ ਕਰ ਲੈਣਾ, ਜਾਣ ਲੈਣਾ

ਜੇ ਨਿਰਸੁਆਰਥ ਹੋ ਕੇ ਉਸ ਪ੍ਰਭੂ ਦੀ ਬੰਦਗੀ ਕਰੇ ਤਾਂ ਹੀ ਇਸ ਸੱਚ ਦੀ ਪ੍ਰਾਪਤੀ ਹੋ ਸਕਦੀ ਹੈ ਅਤੇ ਤਾਂ ਹੀ ਇਸ ਸੱਚ ਨੂੰ ਜਾਣਿਆ ਜਾ ਸਕਦਾ ਹੈ।

**ਘਾਲਿ ਖਾਇ ਕਿਛੁ ਹਥਹੁ ਦੇਇ॥**
**ਨਾਨਕ ਰਾਹੁ ਪਛਾਣਹਿ ਸੇਇ॥੧॥**

*ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੨੪੫*

**ਸਲੋਕ ਮਹਲਾ ੧ ॥ ਘਰਿ ਨਾਰਾਇਣੁ ਸਭਾ ਨਾਲਿ ॥**
**ਪੂਜ ਕਰੇ ਰਖੈ ਨਾਵਾਲਿ ॥ ਕੁੰਗੂ ਚੰਨਣੁ ਫੁਲ ਚੜਾਏ ॥**
**ਪੈਰੀ ਪੈ ਪੈ ਬਹੁਤੁ ਮਨਾਏ ॥ ਮਾਣੂਆ ਮੰਗਿ ਮੰਗਿ ਪੈਨ੍ਹੈ ਖਾਇ ॥**
**ਅੰਧੀ ਕੰਮੀ ਅੰਧ ਸਜਾਇ ॥ ਭੁਖਿਆ ਦੇਇ ਨ ਮਰਦਿਆ ਰਖੈ ॥**
**ਅੰਧਾ ਝਗੜਾ ਅੰਧੀ ਸਥੈ ॥੧॥**

*ਗੁਰੂ ਗ੍ਰੰਥ ਸਾਹਿਬ ਜੀ, ਪੰਨਾ ੧੨੪੦*

ਗੁਰਬਾਣੀ ਅੰਦਰ ਇਹ ਕਿਤੇ ਨਹੀਂ ਲਿਖਿਆ ਕੇ ਪੱਥਰ ਪੂਜਕੇ ਕੋਈ ਤਰ ਗਿਆ ਹੋਵੇ। ਇਹ ਜਰੂਰ ਲਿਖਿਆ ਹੈ ਕਿ ਪੱਥਰ ਨੂੰ ਪੂਜਣਾ ਅੰਧਿਆ ਦਾ ਕੰਮ ਹੈ।

ਆਦਿ ਸ੍ਰੀ ਗੁਰੂ ਗ੍ਰੰਥ ਸਹਿਬ ਜੀ ॥
ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ: ਭਾਈ ਸਹਿਬ ਸਿੰਘ ਜੀ।
ਵਾਰਾਂ ਅਤੇ ਕਬਿਤ ਭਾਈ ਗੁਰਦਾਸ ਜੀ।

## ਪੁਸਤਕਾਵਲੀ

੧) ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਜੀ ਨਾਬਾ।
੨) ਫਾਰਸੀ – ਪੰਜਾਬੀ ਕੋਸ਼, ਪੰਜਾਬੀ ਯੂਨੀਵਰਸਿਟੀ
੩) ਆਦਿ ਗ੍ਰੰਥ ਸਬਦ ਅਨੁਕ੍ਰਮਣਿਕਾ (ਭਾਗ ਪਹਿਲਾ ਅਤੇ ਭਾਗ ਦੂਜਾ), ਗੁਰਚਰਨ ਸਿੰਘ
੪) ਉਰਦੂ – ਪੰਜਾਬੀ – ਹਿੰਦੀ ਕੋਸ਼ (ਭਾਗ ਪਹਿਲਾ ਅਤੇ ਭਾਗ ਦੂਜਾ), ਭਾਸ਼ਾ ਵਿਭਾਗ, ਪੰਜਾਬ
੫) ਪੰਜਾਬੀ ਡਿਕਸ਼ਨਰੀ (ਰੋਮਨ – ਪੰਜਾਬੀ – ਇੰਗਲਿੰਸ਼), ਭਾਈ ਮਾਯਾ ਸਿੰਘ
੬) ਪੰਜਾਬੀ ਡਿਕਸ਼ਨਰੀ (ਰੋਮਨ – ਪੰਜਾਬੀ – ਇੰਗਲਿੰਸ਼), ਭਾਸ਼ਾ ਵਿਭਾਗ ਪਟਿਆਲਾ